# ਗੁਰੂ ਨਾਨਕ ਬਾਰੇ ਸੱਚ ਦੀ ਖੋਜ



ਡਾ. ਸੁਰਿੰਦਰ ਸਿੰਘ ਦੁਸਾਂਝ

# ਗੁਰੂ ਨਾਨਕ ਬਾਰੇ ਸੱਚ ਦੀ ਖੋਜ

**ਡਾ. ਸੁਰਿੰਦਰ ਸਿੰਘ ਦੁਸਾਂਝ**



ਤਰਕਭਾਰਤੀ ਪ੍ਰਕਾਸ਼ਨ ਬਰਨਾਲਾ

GURU NANAK BAARE SACH DI KHOJ
by
Dr. Surinder Singh Dosanj



ਤਰਕਭਾਰਤੀ ਵੱਲੋਂ/ਪਹਿਲੀ ਵਾਰ : 2011

ਪ੍ਰਕਾਸ਼ਕ : ਤਰਕਭਾਰਤੀ ਪ੍ਰਕਾਸ਼ਨ
ਤਰਕਸ਼ੀਲ ਨਿਵਾਸ, ਕੱਚਾ ਕਾਲਜ ਰੋਡ, ਗਲੀ ਨੰ. 8, ਬਰਨਾਲਾ।
ਫੋਨ : 01679-241744, 233244 ਫੈਕਸ : 241744
E-mail : anu_bnl@yahoo.com
www.thepunjabi.com

ਛਾਪਕ : ਸ਼ਿਵ ਸ਼ਕਤੀ ਪ੍ਰਿੰਟਰਜ਼, ਨਵੀਂ ਦਿੱਲੀ।



੫

ਅੰਮ੍ਰਿਤ ਦੇ ਨਾਂ

# ਤਤਕਰਾ

ਮੁੱਖ ਸ਼ਬਦ

# ਗੁਰੂ ਨਾਨਕ ਬਾਰੇ ਸੱਚ ਦੀ ਖੋਜ

ਗੁਰੂ ਨਾਨਕ ਨੇ ਇਕ ਸੁਹਿਰਦ ਖੋਜੀ ਵਾਂਗ ਸਦੀਵੀ ਸੱਚ ਦੀ ਭਾਲ ਕੀਤੀ। ਗਿਆਨ ਤੇ ਅਨੁਭਵ ਦੇ ਚਾਨਣ ਦੇ ਨਾਲ ਉਸ ਦਿਸਦੇ (ਦੁਨੀਆਂ) ਅਤੇ ਅਣਦਿਸਦੇ (ਰੱਬ) ਦੇ ਸੁਮੇਲ ਨੂੰ ਪਰਗਟ ਕਰਕੇ ਸਦੀਵੀ ਸੱਚ ਨੂੰ ਲੱਭਿਆ। ਦਿਸਦੇ ਦਾ ਸੱਚ ਰੀਤਾਂ, ਰਸਮਾਂ, ਵਹਿਮਾਂ, ਭਰਮਾਂ ਅਤੇ ਅਣਸਦਾਚਾਰਕ ਕਰਮਾਂ ਵਿਚ ਲੁਕਿਆ ਹੋਇਆ ਸੀ। ਅਣਦਿਸਦੇ ਦਾ ਸੱਚ ਦਿਸਦੇ ਸੱਚ ਤੋਂ ਜਾਂ ਮੁਨਕਰ ਸੀ ਜਾਂ ਇਸ ਨੂੰ ਤੁੱਛ ਅਤੇ ਝੂਠ ਪ੍ਰਗਟ ਕਰਦਾ ਸੀ, ਅਤੇ ਅਣਦਿਸਦੇ ਸੱਚ ਦੀ ਖੋਜ ਜਾਂ ਮਾਨਤਾ ਨਿੱਜੀ ਮੁਕਤੀ ਤਕ ਹੀ ਸੀਮਤ ਸੀ। ਗੁਰੂ ਨਾਨਕ ਤੋਂ ਪਹਿਲਾਂ ਦਿਸਦਾ ਅਤੇ ਅਣਦਿਸਦਾ ਦੋਵੇਂ ਕਰੂਪ ਸਨ ਪਰ ਗੁਰੂ ਨਾਨਕ ਦੀ ਖੋਜ ਅਤੇ ਲੱਭਤ ਨੇ ਦਿਸਦੇ ਅਤੇ ਅਣਦਿਸਦੇ ਦੇ ਸੱਚ ਨੂੰ ਸਰੂਪ ਕੀਤਾ। ਮੇਰਾ ਵਿਸ਼ਵਾਸ਼ ਹੈ ਕਿ ਗੁਰੂ ਨਾਨਕ ਨੂੰ ਸਭ ਤੋਂ ਵੱਡੀ ਸ਼ਰਧਾਂਜਲੀ ਉਸ ਬਾਰੇ ਸੱਚ ਦੀ ਖੋਜ ਕਰ ਕੇ ਹੀ ਪੇਸ਼ ਕੀਤੀ ਜਾ ਸਕਦੀ ਹੈ।

*"ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ"*

ਕਹਿਣ ਵਾਲੀ ਹਸਤੀ ਦੇ ਆਚਰਣ ਅਤੇ ਸ਼ਖ਼ਸੀਅਤ ਨੂੰ ਅਜੇ ਤੱਕ ਸੱਚ ਬਣਾ ਕੇ ਨਹੀਂ ਪੇਸ਼ ਕੀਤਾ ਗਿਆ। ਭਾਰਤੀ ਦਰਸ਼ਨ ਅਨੁਸਾਰ ਮਨੁੱਖਾ ਜੀਵਨ ਤੱਥ ਰੂਪ ਰਿਕਾਰਡ ਦੇ ਯੋਗ ਹੀ ਨਹੀਂ ਸੀ ਸਮਝਿਆ ਜਾਂਦਾ। ਇਸੇ ਲਈ ਮਧਕਾਲੀਨ ਯੁੱਗ ਵਿਚ ਜੀਵਨੀ ਰੂਪ ਆਪਣੇ ਅਸਲ ਅਰਥਾਂ ਵਿਚ ਪੈਦਾ ਹੀ ਨਹੀਂ ਹੋਇਆ। ਮਹਾਨ ਪੁਰਖਾਂ ਦੇ ਜੀਵਨ ਨੂੰ ਮਿਥਿਆ-ਘਟਨਾਵਾਂ ਦੇ ਮੇਲ ਨਾਲ ਸਾਧਾਰਣ ਮਨੁੱਖਾਂ ਦੇ ਜੀਵਨ ਦੀ ਪੱਧਰ ਤੋਂ ਉੱਚਾ ਚੁੱਕ ਕੇ ਪਰਮਾਰਥ ਦੀ ਵਿਆਖਿਆ ਕੀਤੀ ਜਾਂਦੀ ਸੀ, ਜਿਸ ਨਾਲ ਮਹਾਨ ਪੁਰਖ ਮਨੁੱਖ ਨਾ ਰਹਿ ਕੇ ਦੇਵਤਾ, ਅਵਤਾਰ, ਜਾਂ ਰੱਬ ਸਰੂਪ ਬਣ ਜਾਂਦਾ ਸੀ। ਜਿਸ ਸਮੇਂ ਗੁਰੂ ਨਾਨਕ ਦੀ ਮਹਾਨਤਾ ਨੂੰ ਸਮਝਿਆ ਗਿਆ ਉਸ ਸਮੇਂ ਵੀ ਉਸ ਦੇ ਨਿੱਜੀ ਜੀਵਨ ਦੇ ਸੱਚ ਨੂੰ ਨਹੀਂ ਸਗੋਂ ਉਸ ਦੀ ਬਾਣੀ ਅਤੇ ਉਸ ਦੇ ਸੁਨੇਹੇ ਦੀ ਪ੍ਰਭੁਤਾ ਨੂੰ ਉਜਾਗਰ ਕਰਨ ਦੇ ਜਤਨ ਕੀਤੇ ਗਏ ਅਤੇ ਉਸ ਦੇ ਨਿਜੀ ਜੀਵਨ ਨੂੰ ਕਲਪਿਤ ਘਟਨਾਵਾਂ ਦੀ ਚਾਸ਼ਨੀ ਵਿਚ ਭਿਉਂ ਕੇ ਭਾਰਤੀ ਪਰੰਪਰਾ ਅਨੁਸਾਰ ਅਵਤਾਰ ਜਾਂ ਰੱਬ ਸਰੂਪ ਬਣਾ ਦਿੱਤਾ ਹੈ।

ਪਹਿਲਾਂ ਪਹਿਲ ਜਨਮ ਸਾਖੀਆਂ ਵਿਚ ਨਾਨਕ ਬਾਣੀ ਦੀ ਵਿਆਖਿਆ ਕਥਾ ਰੂਪ ਵਿਚ ਢੁੱਕਦੀਆਂ ਘਟਨਾਵਾਂ ਦੇ ਸੰਦਰਭ ਵਿਚ ਕੀਤੀ ਗਈ। ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਪ੍ਰਮਾਣਿਕ ਵਿਵਰਣ ਨਹੀਂ ਮਿਲਦੇ ਪਰ ਇਸ ਵਿਚ ਕਿਸੇ ਨੂੰ ਸੰਦੇਹ ਨਹੀਂ ਕਿ ਗੁਰੂ ਨਾਨਕ ਦਾ ਅਨੁਭਵ ਬਹੁ-ਪੱਖਾ ਅਤੇ ਵਿਸ਼ਾਲ ਸੀ। ਇਹ ਬਹੁ-ਪੱਖਾ ਅਨੁਭਵ ਹੀ ਗੁਰੂ ਨਾਨਕ ਦੇ ਦਰਸ਼ਨ ਅਤੇ ਸੁਨੇਹੇ ਦਾ ਆਧਾਰ ਹੈ। ਸਾਖੀਕਾਰਾਂ ਨੇ ਗੁਰੂ ਨਾਨਕ ਦੇ ਬਹੁ-ਪੱਖੇ ਅਨੁਭਵ ਨੂੰ ਕਲਪਿਤ ਘਟਨਾਵਾਂ ਨਾਲ ਸੰਬੰਧਤ ਕਰ ਕੇ ਸਾਕਾਰ ਕਰਨ ਦੀ ਇੱਛਾ ਵਿਚ ਹੀ ਗੁਰੂ ਦੀ ਸ਼ਖ਼ਸੀਅਤ ਨੂੰ ਪਾਰ ਸਰੀਰਕ ਬਣਾ ਦਿੱਤਾ ਹੈ। ਇਹ ਕਲਪਿਤ ਘਟਨਾਵਾਂ ਏਨੀ ਵਾਰ ਲਿਖੀਆਂ ਅਤੇ

ਸੰਗਤਾਂ ਵਿੱਚ ਦੁਹਰਾਈਆਂ ਗਈਆਂ ਹਨ ਕਿ ਅੱਜ ਗੁਰੂ ਨਾਨਕ ਦੀ ਜੀਵਨੀ ਦੇ ਤੱਥ ਬਣ ਗਈਆਂ ਹਨ। ਅੱਜ ਜੇ ਖੋਜੀ ਇਹਨਾਂ ਘਟਨਾਵਾਂ ਦੇ ਸੱਚ ਤੱਕ ਪਹੁੰਚਣ ਦੇ ਜਤਨ ਕਰਨ ਤਾਂ ਸ਼ਾਇਦ ਉਹਨਾਂ ਉੱਤੇ ਕਾਫ਼ਰ ਹੋਣ ਦਾ ਫ਼ਤਵਾ ਲੱਗ ਜਾਏ ਪਰ ਸੱਚ ਦੇ ਪੁਜਾਰੀ ਅਤੇ ਖੋਜੀ ਗੁਰੂ ਨਾਨਕ ਨੂੰ ਯੋਗ ਸ਼ਰਧਾਂਜਲੀ ਭੇਟ ਕਰਨ ਲਈ ਜ਼ਰੂਰੀ ਹੈ ਕਿ ਉਹਨਾਂ ਬਾਰੇ ਲਿਖੀਆਂ ਅਤੇ ਪ੍ਰਚਲਤ ਸਾਖੀਆਂ ਦੇ ਸੱਚ ਨੂੰ ਪਰਖਿਆ ਜਾਏ।

ਹੁਣ ਤਕ ਗੁਰੂ ਨਾਨਕ ਬਾਰੇ ਲਿਖੀਆਂ ਗਈਆਂ ਜੀਵਨੀਆਂ ਵਿੱਚੋਂ ਸੱਚ ਲੱਭਣਾ ਬੜਾ ਕਠਿਨ ਹੈ। ਗੁਰੂ ਨਾਨਕ ਦੀ ਜਨਮ ਤਿਥੀ ਬਾਰੇ ਹੁਣ ਤੱਕ ਝਗੜਾ ਹੈ। ਖੋਜੀਆਂ ਦੀ ਤਿਥੀ ਅਤੇ ਰਵਾਇਤੀ ਮਨਾਈ ਜਾਂਦੀ ਤਿਥੀ ਵੱਖੋ ਵੱਖਰੀਆਂ ਹਨ। ਕਈ ਖੋਜੀ ਜਨਮ-ਸਾਲ ਬਾਰੇ ਵੀ ਭਿੰਨਤਾ ਰੱਖਦੇ ਹਨ। ਕਈ ਖੋਜੀਆਂ ਅਨੁਸਾਰ ਇਹ ਤਿਥੀ ਵੈਸਾਖ 1526 ਬਣਦੀ ਹੈ, ਪਰ ਡਾਕਟਰ ਮੋਹਨ ਸਿੰਘ ਦੀਵਾਨਾ ਅਤੇ ਭਾਈ ਰਣਧੀਰ ਸਿੰਘ ਅਨੁਸਾਰ ਇਹ ਸੰਮਤ 1525 ਬਣਦੀ ਹੈ ਪਰ ਗੁਰਪੁਰਬ ਵੈਸਾਖ ਦੀ ਥਾਂ ਕੱਤਕ ਵਿੱਚ ਹੀ ਮਨਾਇਆ ਜਾਂਦਾ ਹੈ।

ਗੁਰੂ ਨਾਨਕ ਦਾ ਵਿਆਹ, ਬੇਬੇ ਨਾਨਕੀ ਦਾ ਵਿਆਹ, ਗੁਰੂ ਨਾਨਕ ਦਾ ਤਲਵੰਡੀ ਛੱਡ ਕੇ ਸੁਲਤਾਨਪੁਰ ਪਹੁੰਚਣਾ, ਨੌਕਰੀ ਕਰਨਾ ਅਤੇ ਨੌਕਰੀ ਛੱਡਣਾ, ਉਦਾਸੀਆਂ ਉੱਤੇ ਚੱਲਣਾ, ਕਰਤਾਰਪੁਰ ਵਸਾਣਾ ਆਦਿ ਅਜਿਹੀਆਂ ਘਟਨਾਵਾਂ ਹਨ, ਜਿਨ੍ਹਾਂ ਵਿੱਚ ਕਲਪਨਾ ਜਾਂ ਸ਼ਰਧਾ ਦਾ ਰੌਲਾ ਨਹੀਂ ਪੈ ਸਕਦਾ, ਪਰ ਖੋਜੀਆਂ ਅਨੁਸਾਰ ਇਹ ਤਿਥੀਆਂ ਵੱਖੋ-ਵੱਖਰੀਆਂ ਹਨ। ਮਰਦਾਨਾ ਜੋ ਗੁਰੂ ਜੀ ਦੇ ਜੀਵਨ ਦਾ ਸਾਥੀ ਦੱਸਿਆ ਜਾਂਦਾ ਹੈ, ਕਦੋਂ ਮਿਲਿਆ ਅਤੇ ਕਦੋਂ ਵਿਛੜਿਆ, ਬਾਲਾ ਮਿਲਿਆ ਜਾਂ ਨਹੀਂ, ਇਤਿਹਾਸ ਕੋਲ ਨਿਰਣਾਜਨਕ ਅਤੇ ਪਰਮਾਣਿਕ ਉੱਤਰ ਨਹੀਂ ਹਨ। ਅਜਿਹੀ ਹਾਲਤ ਵਿੱਚ ਜਦੋਂ ਗੁਰੂ ਨਾਨਕ ਦੇ ਜੀਵਨ ਬਾਰੇ ਮੁੱਢਲੀਆਂ ਘਟਨਾਵਾਂ ਦਾ ਹੀ ਯੋਗ ਭਾਂਤ ਨਿਰਣਾ ਨਾ ਹੋ ਸਕਿਆ ਹੋਵੇ ਤਾਂ ਸਾਖੀਆਂ ਦੇ ਸੱਚ ਨੂੰ ਪਰਵਾਨ ਕਰ ਲੈਣਾ ਸਾਡੀ ਖੋਜ ਪ੍ਰਤੀ ਅਣਗਹਿਲੀ ਜਾਂ ਅਰੁਚੀ ਦੀ ਹੀ ਸੂਚਨਾ ਹੈ।

ਜਦੋਂ ਗੁਰੂ ਨਾਨਕ ਦੀ ਜੀਵਨੀ ਲਿਖੀ ਗਈ, ਉਸ ਸਮੇਂ ਗੁਰੂ ਨਾਨਕ ਦੀ ਮ੍ਰਿਤੂ ਨੂੰ ਲਗਪਗ ਇਕ ਸਦੀ ਹੋ ਚੁੱਕੀ ਸੀ। ਗੁਰੂ ਨਾਨਕ ਦਾ ਸਮਕਾਲੀ ਅਤੇ ਉਸ ਦੇ ਜੀਵਨ ਵਿਵਰਣ ਤੋਂ ਜਾਣੂ ਕੋਈ ਨਹੀਂ ਸੀ ਰਹਿ ਗਿਆ। ਜੇ ਕੋਈ ਹੋਵੇਗਾ ਵੀ ਤਾਂ ਉਸ ਦੀ ਸੇਵਾ ਪ੍ਰਾਪਤੀ ਨਹੀਂ ਕੀਤੀ ਗਈ। ਇਸ ਸਮੇਂ ਤਕ ਗੁਰੂ ਨਾਨਕ ਦੀ ਮਾਨਤਾ ਕਾਫ਼ੀ ਵੱਧ ਚੁੱਕੀ ਸੀ। ਸਾਖੀਆਂ ਦੀ ਅਟੁੱਟ ਲੜੀ ਨੇ ਗੁਰੂ ਨਾਨਕ ਨੂੰ ਮਹਾਨ ਗੁਰੂ ਅਤੇ ਸੱਚੇ ਪਾਤਸ਼ਾਹ ਦੀ ਪਦਵੀ ਦੇ ਦਿੱਤੀ ਸੀ। ਲੋਕ ਨਾਨਕ ਦੀ ਗੁਰੂ ਸ਼ਖ਼ਸੀਅਤ ਨਾਲ ਵਧੇਰੇ ਪ੍ਰੀਚਿਤ ਅਤੇ ਪ੍ਰਭਾਵਤ ਸਨ। ਇਹੀ ਕਾਰਣ ਹੈ ਕਿ ਬਾਲ ਨਾਨਕ ਬਚਪਨ ਤੋਂ ਹੀ ਬਾਬਾ ਨਾਨਕ ਜਾਂ ਗੁਰੂ ਨਾਨਕ ਦੇ ਰੂਪ ਵਿੱਚ ਆਉਂਦਾ ਹੈ। ਨਾਨਕ ਦੇ ਮੁੱਢਲੇ ਜੀਵਨ ਬਾਰੇ ਪੂਰੀ ਜਾਣਕਾਰੀ ਨਾ ਹੋਣ ਕਰ ਕੇ ਕਲਪਨਾ ਨਾਲ ਖੱਪੇ ਪੂਰੇ ਕੀਤੇ ਗਏ ਅਤੇ ਪ੍ਰਾਪਤ ਸ਼ਖ਼ਸੀਅਤ ਦੇ ਸਮੁੱਚੇ ਪ੍ਰਭਾਵ ਨੂੰ ਆਰੰਭ ਤੋਂ ਹੀ ਉਜਾਗਰ ਕਰਨ ਦੇ ਚੇਤਨ ਜਤਨ ਕੀਤੇ ਗਏ। ਇਹ ਸੋਚਣ ਵਾਲੀ ਗੱਲ ਹੈ ਕਿ ਸਾਖੀਕਾਰਾਂ ਨੂੰ ਲੱਗਪੱਗ ਇਕ ਸਦੀ ਬਾਅਦ ਵੀ ਗੁਰੂ ਨਾਨਕ ਦੇ ਬਚਪਨ ਦੀਆਂ ਘਟਨਾਵਾਂ ਦਾ ਸੱਚ ਪ੍ਰਾਪਤ ਹੋ ਗਿਆ ਤਾਂ ਨਾਨਕ ਦੀ ਜਨਮ ਤਿਥੀ ਖੋਜ ਦੀ ਮੁਥਾਜ ਕਿਉਂ

ਰਹਿ ਗਈ? ਹੋਰ ਤਾਂ ਹੋਰ ਨਾਨਕ ਦਾ ਨਾਂ ਬਚਪਨ ਵਿੱਚ ਨਾਨਕ ਸੀ ਜਾਂ ਨਾਨਕ ਰਾਇ ਜਾਂ ਨਾਨਕ ਦੇਵ, ਕੋਈ ਸਾਖੀਕਾਰ ਪਰਮਾਣਿਕ ਗੱਲ ਨਹੀਂ ਕਹਿ ਸਕਿਆ।

ਨਾਨਕ ਮੱਝੀਆਂ ਚਾਰਨ ਲੱਗਾ। ਮੱਝੀਆਂ ਚਾਰਨੀਆਂ ਛੱਡ ਕੇ ਦਰੱਖ਼ਤ ਹੇਠ ਸੌਂ ਜਾਂਦਾ ਹੈ। ਇਕ ਦਿਨ ਰਾਇ ਬੁਲਾਰ ਨੇ ਵੇਖਿਆ ਕਿ ਸੂਰਜ ਦੇ ਢਲਣ ਨਾਲ ਹੋਰ ਦਰੱਖ਼ਤਾਂ ਦੀਆਂ ਛਾਵਾਂ ਫਿਰ ਗਈਆਂ ਹਨ ਪਰ ਜਿਸ ਦਰੱਖ਼ਤ ਥੱਲੇ ਨਾਨਕ ਸੁੱਤਾ ਸੀ ਉਹ ਛਾਂ ਸੂਰਜ ਦੇ ਰੁੱਖ਼ ਬਦਲਣ ਨਾਲ ਆਪਣੀ ਥਾਂ ਤੋਂ ਨਹੀਂ ਹਿਲੀ ਕਿਉਂਕਿ ਸੁਭਾਵਕ ਹੀ ਉਸ ਦੇ ਪਰਛਾਵੇਂ ਦੇ ਢਲਣ ਨਾਲ ਨਾਨਕ ਉੱਤੇ ਧੁੱਪ ਆ ਜਾਂਦੀ ਸੀ। ਦੂਜੀ ਵਾਰ ਰਾਇ ਬੁਲਾਰ ਨੇ ਵੇਖਿਆ ਕਿ ਦਰੱਖ਼ਤ ਦੀ ਛਾਂ ਢਲ ਗਈ ਹੈ ਪਰ ਇਕ ਸੱਪ ਆਪਣਾ ਫਨ ਫੈਲਾਈ ਨਾਨਕ ਦੇ ਮੁੱਖ ਉੱਤੇ ਛਾਂ ਕਰ ਰਿਹਾ ਹੈ ਜੋ ਉਸ ਦੇ ਨੇੜੇ ਆਉਣ ਉੱਤੇ ਚਲਾ ਗਿਆ। ਇਕ ਵਾਰ ਮੱਝੀਆਂ ਕਿਸੇ ਜੱਟ ਦਾ ਖੇਤ ਉਜਾੜ ਆਈਆਂ। ਸ਼ਕਾਇਤ ਰਾਇ ਬੁਲਾਰ ਕੋਲ ਪਹੁੰਚੀ ਪਰ ਜਦ ਮੌਕਾ ਵੇਖਿਆ ਗਿਆ ਤਾਂ ਖੇਤ ਹਰਾ ਭਰਾ ਸੀ ਅਤੇ ਕੋਈ ਨੁਕਸਾਨ ਨਹੀਂ ਸੀ ਹੋਇਆ। ਜੇ ਸੁੱਤੇ ਨਾਨਕ ਉੱਤੇ ਦਰੱਖ਼ਤ ਦੀ ਛਾਂ ਖੜ੍ਹ ਸਕਦੀ ਹੈ ਤਾਂ ਸੱਪ ਨੂੰ ਛਾਂ ਕਰਨ ਦੀ ਕੀ ਲੋੜ ਸੀ? ਨਾਨਕ ਨੇ ਵੇਖਿਆ ਕਿ ਉਸ ਦੀਆਂ ਮੱਝੀਆਂ ਖੇਤ ਉਜਾੜ ਆਈਆਂ ਹਨ ਅਤੇ ਉਸ ਜੱਟ ਨੂੰ ਕਿਹਾ ਵੀ ਕਿ ਕੀ ਹੋਇਆ ਜੇ ਰੱਬ ਦੇ ਜੀਅ ਥੋੜ੍ਹਾ ਬਹੁਤ ਖਾ ਗਏ ਹਨ? ਰੱਬ ਇਸੇ ਵਿੱਚ ਬਰਕਤ ਦੇਵੇਗਾ ਪਰ ਸ਼ਕਾਇਤ ਰਾਇ ਬੁਲਾਰ ਕੋਲ ਪਹੁੰਚਣ ਉੱਤੇ ਨਾਨਕ ਕਹਿੰਦਾ ਹੈ ਕਿ ਨੁਕਸਾਨ ਹੋਇਆ ਹੀ ਨਹੀਂ। ਜੇ ਨਾਨਕ ਨੇ ਆਪ ਕਰਾਮਾਤ ਵਰਤਾਈ ਹੈ ਤਾਂ ਏਥੇ ਆਪ ਝੂਠ ਬੋਲ ਕੇ ਇੱਕ ਸੱਚੇ ਜੱਟ ਨੂੰ ਝੂਠਾ ਕਰਨ ਵਿੱਚ ਉਸ ਦੀ ਕੋਈ ਵਡਿਆਈ ਨਹੀਂ ਮੰਨਣੀ ਚਾਹੀਦੀ ਅਤੇ ਨਾ ਹੀ ਨਾਨਕ ਦਾ ਇੱਕ ਸੱਚੇ ਵਿਅਕਤੀ ਨੂੰ ਝੂਠਾ ਕਰਨ ਵਿੱਚ ਕੋਈ ਮੰਤਵ ਹੋ ਸਕਦਾ ਹੈ, ਪਰ ਜੇ ਕਰਾਮਾਤ ਆਪੇ ਵਾਪਰ ਗਈ ਤਾਂ ਕਰਾਮਾਤੀ ਹੱਥ ਨੂੰ ਨਾਨਕ ਦੀਆਂ ਮੱਝੀਆਂ ਸਾਂਭ ਕੇ ਚਾਰਨ ਤੋਂ ਕੌਣ ਰੋਕ ਸਕਦਾ ਸੀ। ਜੇ ਇਨ੍ਹਾਂ ਕਰਾਮਾਤਾਂ ਤੋਂ ਮੰਤਵ ਸਿਰਫ਼ ਰਾਇ ਬੁਲਾਰ ਨੂੰ ਅਤੇ ਤਲਵੰਡੀ ਵਾਸੀਆਂ ਨੂੰ ਝੁਕਾਣ ਦਾ ਅਤੇ ਨਾਨਕ ਦੀ ਰੱਬੀ ਸ਼ਖ਼ਸੀਅਤ ਨੂੰ ਉਜਾਗਰ ਕਰਨ ਦਾ ਹੈ ਤਾਂ ਮਹਿਤਾ ਕਾਲੂ ਨਾਨਕ ਦੀ ਸ਼ਖ਼ਸੀਅਤ ਨੂੰ ਮੰਨਣ ਤੋਂ ਕਿਉਂ ਮੁਨਕਰ ਰਿਹਾ? ਜੇ ਉਜੜੀਆਂ ਖੇਤੀਆਂ ਹਰੀਆਂ ਕਰ ਕੇ ਸਿਰਫ਼ ਬਾਲ ਨਾਨਕ ਨੂੰ ਇਸੇ ਆਫ਼ਤ ਤੋਂ ਹੀ ਬਚਾਣਾ ਸੀ ਤਾਂ ਸੱਚੇ ਸੌਦੇ ਵੇਲੇ ਕਾਲੂ ਦੇ ਥੱਪੜ ਮਾਰਨ ਤਕ ਕੋਈ ਕਰਾਮਾਤ ਕਿਉਂ ਨਾ ਵਾਪਰੀ? ਜਿਸ ਅੱਗੇ ਪਿੰਡ ਦਾ ਹਾਕਮ ਝੁਕਦਾ ਹੋਵੇ ਉਸ ਅੱਗੇ ਹਾਕਮ ਦਾ ਪਟਵਾਰੀ ਕਿਉਂ ਨਾ ਝੁਕਿਆ ਅਤੇ ਆਪਣੇ ਪੁੱਤਰ ਵਿੱਚ ਇਨੀਆਂ ਜ਼ਾਹਰ ਕਰਾਮਾਤਾਂ ਵੇਖ ਕੇ ਵੀ ਉਸ ਵਿੱਚ ਰੱਬੀ ਨੂਰ ਦੀ ਝਲਕ ਕਿਉਂ ਨਹੀਂ ਪ੍ਰਤੀਤ ਕਰਦਾ? ਕਿਉਂਕਿ ਨਾਨਕ ਦੇ ਬਚਪਨ ਦੀਆਂ ਕਲਪਿਤ ਘਟਨਾਵਾਂ ਅਤੇ ਸੱਚ ਨੂੰ ਪੂਰਨ ਭਾਂਤ ਰਲਾਇਆ ਨਹੀਂ ਜਾ ਸਕਦਾ।

ਨਾਨਕ ਨੂੰ ਪਾਂਧੇ ਪਾਸ ਪੜ੍ਹਨੇ ਪਾਇਆ ਗਿਆ। ਨਾਨਕ ਨੇ ਪਾਂਧੇ ਨੂੰ ਕੁਝ ਸਵਾਲ ਕੀਤੇ ਅਤੇ ਫੇਰ ਸ਼ਬਦ-ਪੱਟੀ ਜੋ ਰਾਗ ਆਸਾ ਵਿੱਚ ਹੈ, ਦਾ ਉਚਾਰਣ ਕੀਤਾ। ਕਈ ਸਾਖੀਕਾਰ ਅਤੇ ਅਜੋਕੇ ਸਮੇਂ ਵਿੱਚ ਲਿਖਣ ਵਾਲੇ ਜੀਵਨੀਕਾਰ ਲਿਖਦੇ ਹਨ ਕਿ ਨਾਨਕ ਨੇ ਇਹ ਸ਼ਬਦ-ਪੱਟੀ ਉੱਤੇ ਲਿਖ ਕੇ ਪਾਂਧੇ ਨੂੰ ਹੈਰਾਨ ਕਰ ਦਿੱਤਾ। ਪਹਿਲੀ ਗੱਲ, ਲਿਖਣ-ਕਲਾ ਇਕ ਦਿਨ ਵਿੱਚ ਨਹੀਂ ਆ ਸਕਦੀ। ਦੂਜੀ ਗੱਲ, ਇਹ ਰਾਗ

ਆਸਾ ਵਾਲੀ ਪੱਟੀ ਕਲਮ ਨਾਲ ਬੱਚੇ ਦੀ ਪੱਟੀ ਉੱਤੇ ਲਿਖੀ ਨਹੀਂ ਜਾ ਸਕਦੀ। ਪਾਂਧੇ ਨੂੰ ਸਿਖਿਆ ਦੇਣ ਲਈ ਜਿਹੜੇ ਸ਼ਬਦ ਨਾਨਕ ਨੇ ਉਚਾਰੇ, ਉਸ ਵਿਚ ਇਹ ਸੱਤਰਾਂ ਵੀ ਆਉਂਦੀਆਂ ਹਨ :

ਇਕਿ ਉਪਾਏ ਮੰਗਤੇ, ਇਕਨਾ ਵਡੇ ਦਰਵਾਰ।
ਅਗੈ ਗਇਆ ਜਾਣੀਐ, ਵਿਣੁ ਨਾਵੈ ਵੇਕਾਰ।
ਭੈ ਤੇਰੈ ਡਰੁ ਅਗਲਾ, ਖਪਿ ਖਪਿ ਛਿਜੈ ਦੇਹ।
ਨਾਵ ਜਿਨਾ ਸੁਲਤਾਨ ਖਾਨ, ਹੋਂਦੇ ਡਿਠੇ ਖੇਹ।
ਨਾਨਕ ਉਠੀ ਚਲਿਆ, ਸਭਿ ਕੂੜੇ ਤੁਟੇ ਨੇਹ। (ਸਿਰੀ ਰਾਗੁ)

'ਨਾਵ ਜਿਨਾ ਸੁਲਤਾਨ ਖਾਨ, ਹੋਂਦੇ ਡਿਠੇ ਖੇਹ' ਵਾਲੀ ਤੁਕ ਸਪਸ਼ਟ ਕਰਦੀ ਹੈ ਕਿ ਇਹ ਸ਼ਬਦ ਗੁਰੂ ਨਾਨਕ ਨੇ ਬਾਬਰ ਦੇ ਹਮਲੇ ਅਤੇ ਲੋਧੀਆਂ ਸੁਲਤਾਨਾਂ ਦੇ ਢੇਰੀ ਹੋਏ ਰਾਜ ਪਿਛੋਂ ਲਿਖਿਆ ਹੈ, ਅਤੇ ਸੱਤਾਂ ਸਾਲਾਂ ਦੇ ਬਾਲ ਨਾਨਕ ਨੇ ਨਹੀਂ। ਪੱਟੀ ਸ਼ਬਦ ਤੋਂ ਅਨੁਮਾਨ ਲਾਇਆ ਗਿਆ ਹੈ ਕਿ ਇਹ ਨਾਨਕ ਨੇ ਆਪਣੇ ਪੜ੍ਹਨ ਸਮੇਂ ਹੀ ਲਿਖੀ ਹੋਵੇਗੀ ਪਰ ਸ਼ਾਇਦ ਦਖਣੀ ਓਅੰਕਾਰ ਵਾਲੀ ਪੱਟੀ ਸਾਖੀਕਾਰ ਦੀ ਨਜ਼ਰ ਨਹੀਂ ਪਈ। ਨਹੀਂ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਸੀਹ-ਹਰਫੀ ਵਾਂਗ ਏਥੇ "ਪੈਂਤੀ ਅਖਰੀ" ਗੁਰੂ ਨਾਨਕ ਨੇ 'ਕਾਵਿ ਰੂਪ' ਦੀ ਵਰਤੋਂ ਕੀਤੀ ਹੈ।

ਗੁਪਾਲ ਪਾਂਧੇ ਤੋਂ ਬਾਅਦ ਨਾਨਕ ਨੂੰ ਪੰਡਤ ਬ੍ਰਿਜਨਾਥ ਅਤੇ ਮੁੱਲਾਂ ਸਯਦ ਹਸਨ ਕੋਲ ਸੰਸਕ੍ਰਿਤ ਅਤੇ ਫ਼ਾਰਸੀ ਦੀ ਜਾਣਕਾਰੀ ਵਾਸਤੇ ਭੇਜਿਆ ਗਿਆ। ਏਥੇ ਨਾਨਕ ਨੇ ਗੁਰੂਆਂ ਨੂੰ ਚੇਲੇ ਬਣਾ ਲਿਆ। ਸਾਖੀਕਾਰ ਸ਼ਾਇਦ ਇਸ ਗੱਲ ਨੂੰ ਸਹਾਰ ਨਹੀਂ ਸਕਦੇ ਕਿ ਗੁਰੂ ਨਾਨਕ ਨੂੰ ਵੀ ਕਿਸੇ ਨੇ ਗਿਆਨ ਦਿੱਤਾ ਜਾਂ ਸਿੱਖਿਆ ਦਿੱਤੀ। ਪਰ ਇਹ ਗੱਲ ਸਮਝ ਤੋਂ ਬਾਹਰ ਹੈ ਕਿ ਜਦੋਂ ਨਾਨਕ ਨੇ ਗੁਪਾਲ ਪਾਂਧੇ ਕੋਲ ਆਪਣੀ ਵਿਦਵਤਾ ਦਾ ਵਿਖਾਲਾ ਕਰ ਦਿੱਤਾ ਅਤੇ ਪਾਂਧੇ ਨੂੰ ਪੈਰੀਂ ਪੁਆ ਲਿਆ ਤਾਂ ਇਕ ਛੋਟੇ ਜਿਹੇ ਪਿੰਡ ਵਿਚ ਇਸ ਮਹਾਨ ਹਸਤੀ ਨੂੰ ਹੋਰ ਕੌਣ ਪੜ੍ਹਾਣ ਲਈ ਤਿਆਰ ਹੋ ਗਿਆ ਅਤੇ ਪਾਂਧੇ ਤੋਂ ਨਾਨਕ ਬਾਰੇ ਜਾਣ ਲੈਣ ਬਾਅਦ ਹੋਰ ਗੁਰੂਆਂ ਕੋਲ ਲਿਜਾਣ ਦੀ ਕੀ ਮਹੱਤਤਾ ਰਹਿ ਗਈ ਸੀ। ਅਜਿਹੀਆਂ ਸਾਖੀਆਂ ਦੀ ਹੋਂਦ ਵਿਚ ਅਤੇ ਕੁਝ ਆਪਣੀ ਗਲਤ ਸਮਝ ਕਾਰਣ ਜਦੋਂ ਸਵਾਮੀ ਦਯਾਨੰਦ ਨੇ ਗੁਰੂ ਨਾਨਕ ਨੂੰ ਅਨਪੜ੍ਹ ਕਹਿ ਦਿੱਤਾ ਤਾਂ ਵਿਦਵਾਨਾਂ ਨੂੰ ਹੋਸ਼ ਆਈ। ਕਈ ਜੀਵਨੀਕਾਰਾਂ ਨੇ ਨਾਨਕ ਨੂੰ ਲਿਪੀ ਗਿਆਨ ਪ੍ਰਾਪਤ ਕਰਦੇ ਦੱਸਿਆ ਪਰ ਅਜੇ ਵੀ ਸਾਰੇ ਜੀਵਨੀਕਾਰ ਬਾਲ ਨਾਨਕ ਅੱਗੇ ਪਾਂਧੇ, ਪੰਡਤ ਅਤੇ ਮੁੱਲਾਂ ਨੂੰ ਨਿੰਵਦਿਆਂ ਵਿਖਾਂਦੇ ਹਨ। ਪਾਂਧੇ 'ਪੰਡਤ' ਮੁੱਲਾਂ ਜਿਨ੍ਹਾਂ ਦੀ ਰੋਜ਼ੀ ਹੀ ਵਿਦਵਤਾ ਦੇ ਦਿਖਾਵੇ ਉੱਤੇ ਨਿਰਭਰ ਕਰਦੀ ਸੀ, ਝੁਕ ਜਾਂਦੇ ਹਨ। ਰਾਇ ਬੁਲਾਰ ਹਾਕਮ ਹੁੰਦਾ ਹੋਇਆ ਵੀ ਝੁਕ ਜਾਂਦਾ ਹੈ ਪਰ ਮਹਿਤਾ ਕਾਲੂ, ਜਿਸ ਨੂੰ ਅਜਿਹੇ ਬੱਚੇ ਉੱਤੇ ਫ਼ਖਰ ਹੋਣਾ ਚਾਹੀਦਾ ਸੀ, ਬੇਖਬਰ ਰਹਿੰਦਾ ਹੈ।

ਗੁਰੂ ਨਾਨਕ ਦੇ ਸ਼ਬਦਾਂ ਵਿਚ ਵੈਦ ਦਾ ਸ਼ਬਦ ਉਹਨਾਂ ਦੀ ਬਿਮਾਰੀ ਦਾ ਕਾਰਣ ਬਣ ਗਿਆ ਲੱਗਦਾ ਹੈ। ਵੈਦ ਦਾ ਨਾਨਕ ਦੀ ਨਬਜ਼ ਵੇਖਣਾ ਗੁਰੂ ਨਾਨਕ ਦੇ ਜੀਵਨ ਵਿੱਚ ਕਿਸੇ ਪੱਖੋਂ ਵੀ ਮਹੱਤਵਪੂਰਨ ਘਟਨਾ ਨਹੀਂ ਪਰ ਇਹ ਘਟਨਾ ਇਨੀ ਵਾਰ ਲਿਖੀ ਤੇ ਦੁਹਰਾਈ ਗਈ ਹੈ ਕਿ ਹੁਣ ਜੀਵਨੀ ਲਿਖਣ ਵਾਲੇ ਇਸ ਘਟਨਾ ਬਗੈਰ ਨਾਨਕ ਦੀ ਜੀਵਨੀ ਅਧੂਰੀ ਸਮਝਦੇ ਹਨ ਪਰ ਸਭ ਤੋਂ ਪਹਿਲਾਂ ਇਸ ਘਟਨਾ

ਦਾ ਜ਼ਿਕਰ ਕਰਨ ਵਾਲਾ ਪੁਰਾਤਨ ਜਨਮ ਸਾਖੀ ਦਾ ਕਰਤਾ ਗੁਰੂ ਨਾਨਕ ਦੇ ਮੁੱਖੋਂ ਜਿਸ ਸ਼ਬਦ ਦਾ ਉਚਾਰਣ ਕਰਵਾਂਦਾ ਹੈ, ਉਹ ਸ਼ਬਦ ਇਹ ਹੈ :

*ਵੈਦਾ ਵੈਦੁ ਸੁ ਵੈਦੁ ਤੂ ਪਹਿਲਾ ਰੋਗੁ ਪਛਾਣੁ॥*
*ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥*

ਪਰ ਇਹ ਸਲੋਕ ਗੁਰੂ ਨਾਨਕ ਦਾ ਨਹੀਂ ਸਗੋਂ ਗੁਰੂ ਅੰਗਦ ਦੇਵ ਜੀ ਦਾ ਹੈ। ਸਪੱਸ਼ਟ ਹੈ ਕਿ ਸਲੋਕ ਦੇ ਅਰਥਾਂ ਤੋਂ ਹੀ ਘਟਨਾ ਦਾ ਜਨਮ ਹੋਇਆ ਹੈ। ਇਸੇ ਤਰ੍ਹਾਂ ਕਈ ਹੋਰ ਥਾਵਾਂ ਉੱਤੇ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਅਤੇ ਸ਼ਲੋਕਾਂ ਦੇ ਆਧਾਰ ਉੱਤੇ ਘਟਨਾਵਾਂ ਘੜੀਆਂ ਹਨ ਅਤੇ ਘਟਨਾਵਾਂ ਦੇ ਸੰਬੰਧ ਵਿੱਚ ਉਹਨਾਂ ਸ਼ਬਦਾਂ ਤੇ ਸਲੋਕਾਂ ਨੂੰ ਗੁਰੂ ਨਾਨਕ ਦੇ ਨਾਂ ਨਾਲ ਜੋੜ ਦਿੱਤਾ ਗਿਆ ਹੈ। ਅਜਿਹੀਆਂ ਭੁੱਲਾਂ ਗੁਰੂ ਨਾਨਕ ਦੇ ਜੀਵਨ ਬਾਰੇ ਜੋੜੀਆਂ ਕਲਪਿਤ ਘਟਨਾਵਾਂ ਨੂੰ ਹੀ ਸਾਕਾਰ ਕਰਦੀਆਂ ਹਨ।

ਸਾਖੀਕਾਰਾਂ ਅਨੁਸਾਰ ਗੁਰੂ ਨਾਨਕ ਵੇਈਂ ਨਦੀ ਵਿੱਚ ਟੁੱਭੀ ਮਾਰ ਕੇ ਸੱਚ ਖੰਡ ਪਰਮਾਤਮਾ ਦੇ ਦੁਆਰ ਪਹੁੰਚ ਜਾਂਦਾ ਹੈ। ਏਥੇ ਰੱਬ ਨਾਲ ਗੁਰੂ ਨਾਨਕ ਦੀ ਗੋਸ਼ਟੀ ਹੁੰਦੀ ਹੈ।

"ਆਗਿਆ ਪਰਮੇਸ਼ਰ ਕੀ ਹੋਈ ਜੋ ਨਾਨਕੁ ਭਗਤੁ ਹਾਜਰੁ ਹੋਇਆ, ਤਾਂ ਅੰਮ੍ਰਿਤ ਦਾ ਕਟੋਰਾ ਭਰਿ ਕਰਿ ਆਗਿਆ ਨਾਲਿ ਮਿਲਿਆ। ਹੁਕਮ ਹੋਆ ਨਾਨਕ! ਇਹ ਅੰਮ੍ਰਿਤ ਮੇਰੇ ਨਾਮ ਕਾ ਪਿਆਲਾ ਹੈ ਤੂ ਪੀਉ। ਤਬਿ ਨਾਨਕ ਤਸਲੀਮ ਕੀਤੀ ਪਿਆਲਾ ਪੀਤਾ ਸਾਹਿਬ ਮਿਹਰਬਾਨ ਹੋਆ। ਨਾਨਕ ਮੈਂ ਤੇਰੇ ਨਾਲਿ ਹਾਂ। ਮੈਂ ਤੇਰੇ ਤਾਈਂ ਨਿਹਾਲੁ ਕੀਆ ਹੈ, ਅਰ ਜੁ ਤੇਰਾ ਨਾਉ ਲੇਵੇਗਾ ਸੁ ਸਭ ਮੈਂ ਨਿਹਾਲ ਕੀਤੇ ਹੈਨਿ। ਤੂ ਜਾਇ ਕਰਿ ਮੇਰਾ ਨਾਮੁ ਜਪਿ ਅਰੁ ਲੋਕਾਂ ਥੀਂ ਭੀ ਜਪਾਇ। ਅਰੁ ਸੰਸਾਰ ਥੀਂ ਨਿਰਲੇਪੁ ਰਹੁ।"[1]

ਇਸ ਤਰ੍ਹਾਂ ਗੁਰੂ ਨਾਨਕ ਦਾ ਉਦਾਸੀਆਂ 'ਤੇ ਜਾਣ ਦਾ ਮੰਤਵ ਲੋਕਾਂ ਨੂੰ ਰੱਬ ਦਾ ਨਾਮ ਜਪਾਣਾ ਅਤੇ ਸਿੱਧੇ ਰਾਹ ਪਾਣਾ ਦੱਸਿਆ ਹੈ। ਇਸ ਹਿਸਾਬ ਨਾਲ ਗੁਰੂ ਨਾਨਕ ਸਰਬ ਪ੍ਰਾਪਤੀਆਂ ਨਾਲ ਜਗਤ ਗੁਰੂ ਬਣ ਕੇ ਚੱਲਦਾ ਹੈ ਪਰ ਇਹ ਠੀਕ ਪਰਤੀਤ ਨਹੀਂ ਹੁੰਦਾ। ਗੁਰੂ ਨਾਨਕ ਦਾ ਰੱਬ ਨਿਰੰਕਾਰ ਹੈ ਅਤੇ ਗੁਰੂ ਨਾਨਕ ਨੇ ਕਦੇ ਵੀ ਪ੍ਰਾਪਤੀ ਦਾ ਦਾਅਵਾ ਨਹੀਂ ਕੀਤਾ ਅਤੇ ਆਪਣੀਆਂ ਉਦਾਸੀਆਂ ਦੇ ਮਿਸ਼ਨ ਬਾਰੇ ਆਪ ਦੱਸਿਆ ਹੈ ਕਿ ਸੱਚ ਦੀ ਖੋਜ ਵਿੱਚ ਅਤੇ ਗੁਰਮੁਖ ਦੇ ਦਰਸ਼ਨ ਲਈ ਉਦਾਸੀ ਧਾਰਨ ਕੀਤੀ ਹੈ :

*"ਗੁਰਮੁਖਿ ਖੋਜਤ ਭਏ ਉਦਾਸੀ॥*
*ਦਰਸਨ ਕੈ ਤਾਈ ਭੇਖ ਨਿਵਾਸੀ॥*
*ਸਾਚ ਵਖਰ ਕੇ ਹਮ ਵਣਜਾਰੇ॥*
*ਨਾਨਕ ਗੁਰਮੁਖਿ ਉਤਰਸਿ ਪਾਰੇ॥"*

ਪੁਰਾਤਨ ਜਨਮ ਸਾਖੀ ਜੋ ਹੋਰ ਜਨਮ ਸਾਖੀਆਂ ਜਾਂ ਜੀਵਨੀਆਂ ਦਾ ਅਧਾਰ ਹੈ, ਗੁਰੂ ਨਾਨਕ ਦੇ ਜੀਵਨ ਬਾਰੇ ਕਿਸੇ ਸੱਚ ਨੂੰ ਪ੍ਰਗਟ ਕਰਨ ਦੀ ਥਾਂ ਉਸ ਦੇ ਦਵਾਲੇ ਝੂਠ ਦੀ ਧੁੰਦ ਖਿੰਡਾਉਂਦੀ ਹੈ। ਇਸ ਜਨਮ ਸਾਖੀ ਵਿੱਚ ਗੁਰੂ ਨਾਨਕ ਬੁੱਧੀਮਾਨ,

1. *ਪੁਰਾਤਨ ਜਨਮ-ਸਾਖੀ, ਸਫ਼ਾ 40*

ਦਾਰਸ਼ਨਿਕ ਅਤੇ ਗਿਆਨੀ ਨਾਲੋਂ ਵਧੇਰੇ ਜਾਦੂਗਰ ਪ੍ਰਤੀਤ ਹੁੰਦਾ ਹੈ। ਰੱਬ ਦੀ ਰਜ਼ਾ ਨੂੰ ਮੰਨਣ ਵਾਲਾ ਅਤੇ "ਹੁਕਮੈ ਅੰਦਰ ਸਭ ਕੋ ਬਾਹਰ ਹੁਕਮਿ ਨ ਕੋਇ" ਕਹਿਣ ਵਾਲਾ ਗੁਰੂ ਨਾਨਕ ਕਿਵੇਂ ਮਨ ਆਈਆਂ ਕਰ ਸਕਦਾ ਹੈ? ਪਰ ਇਨ੍ਹਾਂ ਜਨਮ ਸਾਖੀਆਂ ਵਿਚ ਗਿਆਨ ਦਾ ਚਾਨਣ ਪਸਾਰਨ ਦੀ ਥਾਂ ਕਰਾਮਾਤਾਂ ਰਾਹੀਂ ਜਾਦੂ ਦੀ ਧੁੰਦ ਖਿਲਾਰਦਾ ਹੈ। ਮੋਏ ਹਾਥੀ ਜਿਵਾਲਦਾ ਹੈ ਅਤੇ ਜੀਂਵਦਿਆਂ ਨੂੰ ਮਾਰਦਾ ਹੈ।[1] ਕਟ ਵੱਢ ਕੇ ਰਿੰਨ੍ਹੇ ਬੱਚੇ ਨੂੰ ਮੁੜ ਸੁਰਜੀਤ ਕਰ ਦੇਂਦਾ ਹੈ।[2] ਔਰਤਾਂ ਦੇ ਜਾਦੂ ਦਾ ਮੁਕਾਬਲਾ ਜਾਦੂ ਨਾਲ ਕਰਦਾ ਹੈ।[3] ਰੱਬ ਦੇ ਭਉ ਨੂੰ ਮੰਨਣ ਵਾਲਾ ਗੁਰੂ ਨਾਨਕ ਠੱਗਾਂ ਦੇ ਟੋਲੇ ਨੂੰ ਆਪਣੀ ਸ਼ਕਤੀ ਵਿਖਾਂਦਾ ਹੈ ਅਤੇ ਜਨਮਾਂਤਰਾਂ ਦੇ ਪਾਪੀ ਵੱਲ ਆਪਣੀ ਨਜ਼ਰ ਪਾ ਕੇ ਉਸ ਨੂੰ ਨਰਕਾਂ ਦੀ ਥਾਂ ਸਵਰਗਾਂ ਦਾ ਭਾਗੀ ਬਣਾ ਦੇਂਦਾ ਹੈ।[4]

ਗੁਰੂ ਨਾਨਕ ਦੀ ਹੋਰ ਭਗਤਾਂ ਨਾਲੋਂ ਵੱਡੀ ਵਡਿਆਈ ਇਹ ਹੈ ਕਿ ਉਸ ਨੇ ਤਰਕ ਆਸਰੇ ਦਿਸਦੇ ਅਤੇ ਅਣਦਿਸਦੇ ਦੇ ਸੰਬੰਧਾਂ ਵਿੱਚ ਇਕ ਸੰਤੁਲਨ ਲੱਭਿਆ। ਫ਼ਜ਼ੂਲ ਰਸਮਾਂ ਰੀਤਾਂ ਨੂੰ ਅਧਿਆਤਮਕ ਅਤੇ ਸਦਾਚਾਰਕ ਅਰਥ ਦੇ ਕੇ ਉਨ੍ਹਾਂ ਨੂੰ ਜੀਵਨ ਦੇ ਹਾਣੀ ਬਣਾਇਆ। ਭਗਤੀ ਤੇ ਤਪੱਸਿਆ ਨੂੰ ਗੁਣ ਤੇ ਚੰਗਿਆਈਆਂ ਨਾਲ ਜੋੜਿਆ। "ਵਿਣ ਗੁਣ ਕੀਤੇ ਭਗਤ ਨ ਹੋਇ" ਦਾ ਦਰਸ਼ਨ ਦਿੱਤਾ। ਗਿਆਨ ਨੂੰ ਵਿਸ਼ੇਸ਼ ਮਹੱਤਤਾ ਦਿੱਤੀ। ਮਨੁੱਖੀ ਕਰਮਾਂ ਨੂੰ ਤਰਕ ਦੀ ਤੱਕੜੀ ਵਿੱਚ ਤੋਲਿਆ:

*"ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥"*

ਕਹਿ ਕੇ ਭੂਪ ਵਾਦੀ ਸਮਾਜ ਦੇ ਮਨੁੱਖੀ ਸੰਬੰਧਾਂ ਨੂੰ ਸੁਖਾਵਾਂ ਬਣਾਨ ਦੀ ਪ੍ਰੇਰਨਾ ਦਿੱਤੀ।

*"ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥"*

ਕਹਿ ਕੇ ਕਿਰਤ ਨੂੰ ਸਤਿਕਾਰਿਆ ਅਤੇ ਆਪਣੇ ਜੀਵਨ ਵਿੱਚ ਖੇਤੀਬਾੜੀ ਕਰ ਕੇ ਲੋਕਾਂ ਦੀ ਸੇਵਾ ਕਰਦੇ ਹੋਏ ਇਸ ਰਾਹ ਨੂੰ ਵਡਿਆਇਆ।

ਅਜਿਹੀ ਸ਼ਖ਼ਸੀਅਤ ਦਾ ਮਾਲਕ ਬਿਨਾਂ ਕਾਰਣ ਸਿਰਫ਼ ਰਾਜਿਆਂ ਨੂੰ ਨਿਵਾਣ ਜਾਂ ਸਿਧਾਂ ਪੀਰਾਂ ਨੂੰ ਪੈਰੀਂ ਪਵਾਣ ਲਈ ਕਰਾਮਾਤਾਂ ਕਰੇ ਅਤੇ ਰੱਬੀ ਭਾਣੇ ਦੇ ਵਿਰੁੱਧ ਆਪਣੀ ਸ਼ਕਤੀ ਦਾ ਪ੍ਰਗਟਾਅ ਕਰੇ, ਇਹ ਅਸੰਭਵ ਹੈ। ਇਹ ਗੁਰੂ ਨਾਨਕ ਦੇ ਜੀਵਨ ਦੀ ਗ਼ਲਤ ਪੇਸ਼ਕਾਰੀ ਹੈ। ਅਜਿਹੀਆਂ ਜੀਵਨੀਆਂ ਨੂੰ ਸਿੱਖ ਕੌਮ ਨੇ ਹੁਣ ਤੱਕ ਕਿਵੇਂ ਪਰਵਾਨ ਕੀਤਾ ਅਤੇ ਸਤਿਕਾਰਿਆ, ਇਸ ਦਾ ਜਵਾਬ ਇਸ ਪੀੜ੍ਹੀ ਦੇ ਵਿਦਵਾਨ ਬਜ਼ੁਰਗ ਹੀ ਦੇ ਸਕਦੇ ਹਨ।

ਗੁਰੂ ਨਾਨਕ ਨਿਡਰ ਸੀ ਅਤੇ ਮਨੁੱਖਤਾ ਦਾ ਦਰਦੀ ਸੀ। ਇਸ ਦਰਦ ਦੀ ਆਵਾਜ਼ ਬਾਬਰ ਬਾਣੀ ਦੇ ਸ਼ਬਦਾਂ ਵਿੱਚ ਪ੍ਰਤੱਖ ਸੁਣਦੀ ਹੈ। ਗੁਰੂ ਨਾਨਕ ਨੇ ਜਨਤਾ ਦੇ ਹੋਏ ਕਤਲੇਆਮ ਉੱਤੇ ਆਪਣੇ ਪਰਮਾਤਮਾ ਨੂੰ ਵੀ ਰੋਸ ਭਰਿਆ ਸਵਾਲ ਕੀਤਾ:

*"ਏਤੀ ਮਾਰ ਪਈ ਕਰਲਾਣੇ*
*ਤੈਂ ਕੀ ਦਰਦੁ ਨ ਆਇਆ"*

---

*ਪੁਰਾਤਨ ਜਨਮ-ਸਾਖੀ : 1. ਪੰਨਾ 57-58, 2. 166-167, 3. 74-79, 4. 71-72*

ਇਸੇ ਸ਼ਬਦ ਵਿੱਚ ਗੁਰੂ ਨਾਨਕ ਨੇ ਉਹਨਾਂ ਲੋਕਾਂ ਦਾ ਮਜ਼ਾਕ ਉਡਾਇਆ ਹੈ, ਜਿਨ੍ਹਾਂ ਨੇ ਬਾਬਰ ਨੂੰ ਆਪਣੀਆਂ ਕਰਾਮਾਤਾਂ ਦੇ ਜ਼ੋਰ ਜਾਂ ਆਪਣੇ ਪੀਰਾਂ ਫ਼ਕੀਰਾਂ ਦੀ ਆਸ ਉੱਤੇ ਰੋਕਣਾ ਚਾਹਿਆ ਸੀ।[1] ਜੇ ਗੁਰੂ ਨਾਨਕ ਕਰਾਮਾਤਾਂ ਵਿਚ ਯਕੀਨ ਰੱਖਦਾ ਅਤੇ ਕਰ ਸਕਦਾ ਹੁੰਦਾ ਤਾਂ ਨਿਰਸੰਦੇਹ ਇਸ ਸਮੇਂ ਮਜਬੂਰ ਹੋ ਕੇ ਰੱਬ ਨੂੰ ਰੋਸ ਨਾ ਪ੍ਰਗਟ ਕਰਦਾ ਅਤੇ ਬਾਬਰ ਦੇ ਹਮਲੇ ਨੂੰ ਰੋਕ ਲੈਂਦਾ, ਪਰ ਉਸ ਦੀ ਮਜਬੂਰੀ ਤਾਂ ਇਹ ਸੀ :

*"ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਨੁਖ"*

ਗੁਰੂ ਨਾਨਕ ਨੇ ਦੋਸ਼ ਵੇਲੇ ਦੇ ਹਾਕਮਾਂ ਨੂੰ ਦਿੱਤਾ ਜੋ "ਰੰਗ ਤਮਾਸ਼ੇ ਚਾਇ" ਵਿੱਚ ਮਸਤ ਸਨ ਅਤੇ ਆਪਣੀ ਪਰਜਾ ਦੀ ਰਾਖੀ ਨਾ ਕਰ ਸਕੇ। ਏਥੇ ਗੁਰੂ ਨਾਨਕ ਦਾ ਮਾਨਵਵਾਦੀ ਮਨ ਕਰੋਧ ਵਿਚ ਲੱਗਦਾ ਹੈ, ਜਦੋਂ ਉਹ ਕਹਿੰਦਾ ਹੈ :

*"ਰਤਨੁ ਵਿਗਾੜਿ ਵਿਗੋਇ ਕੁਤੀ*
*ਮੁਇਆ ਸਾਰ ਨ ਕਾਈ॥"*

ਪਰ ਜਨਮ ਸਾਖੀ ਦਾ ਕਰਤਾ ਇਸ ਘਟਨਾ ਵਿਚ ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ ਸਹੀ ਪੇਸ਼ ਨਹੀਂ ਕਰਦਾ ਅਤੇ ਗੁਰੂ ਨਾਨਕ ਨੂੰ ਕਰਾਮਾਤੀ ਵਿਖਾਣ ਦੇ ਸ਼ੌਕ ਵਿਚ ਹੀ ਗੁਰੂ ਨਾਨਕ ਦੀ ਨਿਹਾਇਤ ਘਟੀਆ ਅਤੇ ਗ਼ਲਤ ਪੇਸ਼ਕਾਰੀ ਕਰਦਾ ਹੈ :

"ਫਿਰਦੇ ਫਿਰਦੇ ਵਟਾਲੇ ਵਿਚਿ ਦੋ ਸੈਦਪੁਰਿ ਸੰਡੋਆਲੀ ਜਾਇ ਨਿਕਲੇ। ਅਗੇ ਪਠਾਣਾ ਦੀ ਘਰੀ ਵੀਆਹ ਹੁੰਦੇ ਹਿਨਿ, ਅਰੁ ਬਾਬੇ ਨਾਲ ਕੁਛੁ ਫਕੀਰ ਭੀ ਥੇ, ਪਰ ਖੁਧਿਆਰਥੁ ਫਕੀਰ ਭੁਖੇ ਆਜਜੁ ਕੀਤੇ। ਤਬਿ ਬਾਬਾ ਉਠ ਖੜਾ ਹੋਆ, ਫਕੀਰ ਨਾਲ ਲੀਤੇ, ਨਾਲੇ ਮਰਦਾਨਾ ਲੀਤਾ, ਜਾਇ ਸੁਆਲ ਪਾਇਆ, ਪਰੁ ਸਆਲ ਕਿਨ ਮੰਨਿਓ ਨਾਹੀ। ਤਬਿ ਬਾਬਾ ਬਹੁਤ ਕਰੋਧਿ ਹੋਆ।" ਅਤੇ ਏਥੇ "ਪਾਪ ਕੀ ਜੰਞ ਲੈ ਕਾਬਲੋ ਧਾਇਆ" ਵਾਲੇ ਸ਼ਬਦ ਨਾਲ ਸਰਾਪਮਈ ਭਵਿਸ਼ਬਾਣੀ ਕੀਤੀ। ਏਨਾ ਹੀ ਨਹੀਂ, ਇਕ ਬ੍ਰਾਹਮਣ ਦੇ ਬੇਨਤੀ ਕਰਨ ਤੇ ਵੀ ਗੁਰੂ ਨਾਨਕ ਨੇ ਇਹ ਸਰਾਪ ਵਾਪਸ ਨਾ ਲਿਆ ਪਰ ਬ੍ਰਾਹਮਣ ਨੂੰ ਬਖਸ਼ ਦਿੱਤਾ ਕਿਉਂਕਿ ਉਹ ਮੋਵਿਆਂ ਦੀ ਚੰਗੇਰ ਲੈ ਕੇ ਆਇਆ ਸੀ। ਏਥੇ ਹੀ ਬਸ ਨਹੀਂ ਜਦੋਂ ਬਾਬਰ ਨੇ ਕਤਲੇਆਮ ਕਰ ਦਿੱਤੀ ਅਤੇ ਨਗਰੀ ਲੋਥਾਂ ਨਾਲ ਭਰ ਦਿੱਤੀ, "ਤਬ ਇਕ ਦਿਨਿ ਮਰਦਾਨੈ ਅਰਜੁ ਕੀਤਾ, ਆਖਿਓਸ ਜੀ ਇਹ ਤਾਂ ਇਕ ਨੇ ਵਿਗਾੜਿਆ, ਅਤੇ ਇਤਨੇ ਕਿਉਂ ਮਾਰੇ।" ਇਸ ਦਾ ਜਵਾਬ ਗੁਰੂ ਨਾਨਕ ਨੇ ਦੱਸਿਆ ਕਿ ਜੇ ਸੁੱਤੇ ਪਏ ਇਕ ਕੀੜੀ ਲੜ ਜਾਏ ਤਾਂ ਬੰਦਾ ਇਕ ਦੇ ਕਾਰਣ ਹੱਥ ਨਾਲ ਕਿੰਨੀਆਂ ਹੋਰਾਂ ਨੂੰ ਵੀ ਮਸਲ ਦੇਂਦਾ ਹੈ। ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ ਇਸ ਨਾਲੋਂ ਵੱਧ ਕਾਲਾ ਕਿਸੇ ਨਹੀਂ ਪੇਸ਼ ਕੀਤਾ, ਫੇਰ ਵੀ ਇਹ ਜਨਮ ਸਾਖੀਆਂ ਸਤਿਕਾਰੀਆਂ ਗਈਆਂ।

ਗੁਰੂ ਨਾਨਕ ਨੇ ਸਚੁ ਪ੍ਰਾਪਤੀ ਜਾਂ ਗਿਆਨ ਦੀ ਖੋਜ ਵਿੱਚ ਉਦਾਸੀ ਭੇਖ

---

*1. ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ।*
*ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ।*
*ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ। (ਆਸਾ ਰਾਗ ਅਸ਼ਟਪਦੀ 12)*

ਧਾਰਨ ਕੀਤਾ ਅਤੇ ਵੇਲੇ ਦੇ ਸਾਰੇ ਗਿਆਨ ਮੱਠਾਂ ਦਾ ਭ੍ਰਮਣ ਕੀਤਾ। ਅਧਿਆਤਮਕ ਦਾਰਸ਼ਨਿਕਾਂ ਨਾਲ ਗੋਸ਼ਟਾਂ ਕੀਤੀਆਂ। ਜੀਵਨ ਤੋਂ ਭੱਜੇ, ਕੰਧਰੀਂ ਲੁਕੇ, ਨਿੱਜੀ ਮੁਕਤੀਆਂ ਲਈ ਜਤਨ ਕਰਦੇ ਸਾਧੂਆਂ ਨੂੰ ਚੁਣੌਤੀਆਂ ਦਿੱਤੀਆਂ ਅਤੇ ਹਰ ਮਤ, ਹਰ ਦਰਸ਼ਨ ਨੂੰ ਤਰਕ ਦੀ ਕਸਵੱਟੀ ਉੱਤੇ ਪਰਖਿਆ ਅਤੇ ਅੰਤ ਇਸ ਸਿੱਟੇ ਉੱਤੇ ਪਹੁੰਚੇ :

*"ਜਗ ਗਿਆਨੀ ਵਿਰਲਾ ਆਚਾਰੀ॥*
*ਜਗ ਪੰਡਿਤੁ ਵਿਰਲਾ ਵੀਚਾਰੀ॥*
*ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ॥"*

*ਅਤੇ*

*"ਦਹ ਦਿਸ ਢੂਢਿ ਘਰੈ ਮਹਿ ਪਾਇਆ"*

ਅਜਿਹਾ ਅਨੁਭਵ ਕਰ ਕੇ ਗੁਰੂ ਨਾਨਕ ਵਾਪਸ ਪਰਤਿਆ ਅਤੇ ਕਰਤਾਰਪੁਰ ਆ ਕੇ ਉਦਾਸੀ ਭੇਖ ਉਤਾਰਿਆ ਅਤੇ ਸੰਸਾਰੀ ਰੀਤ ਚਲਾਈ, ਕਿਉਂਕਿ ਗੁਰੂ ਨਾਨਕ ਨੂੰ ਉਦਾਸੀਆਂ ਦੇ ਖੋਖਲੇਪਣ ਦੀ ਸੋਝੀ ਹੋ ਗਈ ਸੀ ਜੋ ਗ੍ਰਿਹਸਤ ਤਿਆਗ ਕੇ ਗ੍ਰਿਹਸਤੀਆਂ ਦੇ ਘਰ ਮੰਗਣ ਜਾਂਦੇ ਸਨ। ਗੁਰੂ ਨਾਨਕ ਨੇ ਤਰਕ ਜਾਂ ਗਿਆਨ ਨੂੰ ਮੁੱਖ ਰੱਖਿਆ ਅਤੇ ਹਰ ਸਮੱਸਿਆ ਨੂੰ ਗਿਆਨ ਰਾਹੀਂ ਸੁਲਝਾਉਣ ਦਾ ਯਤਨ ਕੀਤਾ:

1. *ਗਿਆਨ ਰਤਨਿ ਮਨੁ ਮਾਜੀਐ*
   *ਬਹੁੜਿ ਨ ਮੈਲਾ ਹੋਇ॥*
2. *ਗਿਆਨ ਪਦਾਰਥੁ ਪਾਈਐ*
   *ਤ੍ਰਿਭਵਣ ਸੋਝੀ ਹੋਇ॥*
3. *ਗਿਆਨ ਮਹਾ ਰਸੁ ਭੋਗਵੈ*
   *ਬਹੁੜਿ ਭੂਖ ਨ ਹੋਇ॥*
4. *ਉਗਵੈ ਸੂਰੁ ਨਾ ਜਾਪੈ ਚੰਦੁ॥*
   *ਜਹ ਗਿਆਨ ਪਰਗਾਸੁ ਅਗਿਆਨੁ ਮਿਟੰਤੁ।*

ਅਜਿਹੇ ਗਿਆਨ ਪੁਜਾਰੀ ਅਤੇ ਗਿਆਨ ਆਚਾਰੀ ਦੇ ਜੀਵਨ ਦਵਾਲੇ ਕਰਾਮਾਤਾਂ ਦੇ ਵਹਿਮ ਦੀ ਧੁੰਦ ਖਿਲਾਰਨੀ ਉਸ ਮਹਾਨ ਪੁਰਖ ਨਾਲ ਹੀ ਅਨਿਆ ਨਹੀਂ ਸਗੋਂ ਉਸ ਦੇ ਮਿਸ਼ਨ ਨਾਲ ਵੀ ਧਰੋਹ ਹੈ।

ਗੁਰੂ ਨਾਨਕ ਨੇ ਆਪਣੇ ਸਮੇਂ ਵਿੱਚ ਚੁਤਰਫ਼ੀ ਗਿਰਾਵਟ ਨੂੰ ਵੇਖਿਆ।

*ਕੂੜੁ ਅਮਾਵਸ ਸਚੁ ਚੰਦ੍ਰਮਾ*
*ਦੀਸੈ ਨਾਹੀ ਕਹ ਚੜਿਆ॥*

ਗੁਰੂ ਨਾਨਕ ਨੇ ਆਪਣੇ ਵਿਸ਼ਾਲ ਅਨੁਭਵ ਅਤੇ ਗਿਆਨ ਸਦਕਾ ਇਸ ਗਿਰਾਵਟ ਨੂੰ ਦੂਰ ਕਰਨ ਦਾ ਜਤਨ ਕੀਤਾ। ਅਰਥਹੀਣ ਰਸਮਾਂ ਰਿਵਾਜਾਂ ਨੂੰ ਅਰਥ ਦਿੱਤੇ, ਧਰਮਾਂ ਨੂੰ ਸਦਾਚਾਰ ਨਾਲ ਸੰਬੰਧਤ ਕਰ ਕੇ ਜੀਵਨ ਦੇ ਹਾਣੀ ਬਣਾਇਆ। ਹਰ ਧਰਮ, ਹਰ ਮੱਤ ਨੂੰ ਜੀਵਨ ਨੂੰ ਸੁੱਚਜਾ ਬਣਾਉਣ ਦੀ ਸਮਰੱਥਾ ਦੀ ਕਸਵੱਟੀ ਉੱਤੇ ਪਰਖਿਆ ਅਤੇ ਲੋੜ ਅਨੁਸਾਰ ਨਵੇਂ ਅਰਥ ਦਿੱਤੇ। ਜੀਵਨ ਨੂੰ ਕਰੂਰ ਬਣਾਉਣ ਵਾਲੀ ਹਰ ਸ਼ਕਤੀ ਉੱਤੇ ਵਾਰ ਕੀਤਾ। ਜਾਤ-ਪਾਤ ਦਾ ਖੰਡਨ ਕੀਤਾ, ਨਿਰਾਰਥ ਰਸਮਾਂ ਦਾ ਵਿਰੋਧ ਕੀਤਾ, ਇਸਤਰੀ ਜਾਤੀ ਦਾ ਮਾਣ ਵਧਾਇਆ, ਜ਼ਿੰਦਗੀ ਤੋਂ ਭਜੇ

ਜੋਗੀਆਂ ਸਰੇਵੜਿਆਂ ਨੂੰ ਸਾਰਥਕ ਕੀਮਤਾਂ ਅਪਨਾ ਕੇ ਜੀਵਨ ਦੇ ਆਸ਼ਕ ਬਣਨਾ ਦੱਸਿਆ, ਰਾਜਾ ਪਰਜਾ ਦੇ ਯੋਗ ਸੰਬੰਧਾਂ ਨੂੰ ਉਜਾਗਰ ਕੀਤਾ, ਸਭਿਆਚਾਰ ਤੇ ਅਣਖ ਦੀ ਰਾਖੀ ਲਈ ਪ੍ਰੇਰਨਾ ਦਿੱਤੀ, ਹੱਕ ਦੀ ਰਾਖੀ ਕਰਨ ਦੀ ਪ੍ਰੇਰਨਾ ਦਿੱਤੀ ਅਤੇ ਪਰਾਇਆ ਹੱਕ ਮਾਰਨ ਦੀ ਨਿਖੇਧੀ ਕੀਤੀ, ਮਨੁੱਖਾ ਜੂਨ ਨੂੰ ਉੱਤਮ ਦੱਸਿਆ ਅਤੇ ਭਾਰਤੀ ਕਰਮ ਦਰਸ਼ਨ ਨੂੰ ਨਵੇਂ ਅਤੇ ਸਾਰਥਕ ਅਰਥ ਦਿੱਤੇ, "ਏਕ ਪਿਤਾ ਏਕਸ ਕੇ ਹਮ ਬਾਰਕ" ਦੇ ਸਿਧਾਂਤ ਅਧੀਨ ਮਨੁੱਖਤਾ ਨੂੰ ਇਕ ਇਕਾਈ ਵਿਚ ਪਰੋਇਆ, ਅਧਿਆਤਮਕ ਅਤੇ ਪਦਾਰਥਕ ਜੀਵਨ ਵਿੱਚ ਇਕ ਸਚੁੱਜਾ ਸੰਤੁਲਨ ਲੱਭਿਆ। ਸਮੇਂ ਦੀ ਗਿਰਾਵਟ ਏਨੀ ਜ਼ਿਆਦਾ ਸੀ ਕਿ ਆਪਣੇ ਸਮੇਂ ਵਿੱਚ ਗੁਰੂ ਨਾਨਕ ਨੇ ਆਪਣੇ ਦਰਸ਼ਨ ਦੇ ਪ੍ਰਚਾਰ ਦਾ ਬਹੁਤਾ ਅਸਰ ਨਾ ਵੇਖਿਆ। ਸਦੀਆਂ ਦੀਆਂ ਚਲੀਆਂ ਆ ਰਹੀਆਂ ਰੂੜ੍ਹੀ-ਗਤ ਰੀਤਾਂ ਰਸਮਾਂ ਬਾਣੀ ਦੇ ਉਚਾਰਣ ਨਾਲ ਨਹੀਂ ਟੁੱਟ ਸਕਦੀਆਂ, ਇਸੇ ਲਈ ਗੁਰੂ ਨਾਨਕ ਸਾਹਿਬ ਨੇ ਜੀਵਨ ਦੇ ਯੋਗ ਸੁਧਾਰ ਲਈ ਪਰਚਾਰ ਦੀ ਰੀਤ ਚਲਾਈ ਅਤੇ ਆਪਣੇ ਵਿਚਾਰਾਂ ਨਾਲ ਪੂਰਨ ਤੌਰ ਉੱਤੇ ਸਹਿਮਤ ਵਿਅਕਤੀ ਨੂੰ ਆਪਣੀ ਗੱਦੀ ਸੌਂਪੀ ਤਾਂਕਿ ਭ੍ਰਿਸ਼ਟਾਚਾਰ ਚੁਗਿਰਦੇ ਵਿੱਚ ਚੇਤਨਤਾ ਦੀ ਚੰਘਿਆੜੀ ਮਘਦੀ ਰਹੇ ਅਤੇ ਸਮੇਂ ਦੀ ਗਤੀ ਨਾਲ ਲੋੜੀਂਦੇ ਨਤੀਜੇ ਪ੍ਰਾਪਤ ਹੋ ਸਕਣ।

"ਸਤਿਗੁਰੂ ਨਾਨਕ ਪ੍ਰਗਟਿਆ ਮਿਟੀ ਧੁੰਦ ਜਗ ਚਾਨਣ ਹੋਆ" ਅਤੇ "ਬਾਬੇ ਤਾਰੇ ਚਾਰ ਚਕ ਨੌ ਖੰਡ ਪ੍ਰਿਥਮੀ ਸੱਚਾ ਢੋਆ" ਆਦਿ ਨੂੰ ਇਸ ਦੇ ਸ਼ਾਬਦਿਕ ਅਰਥਾਂ ਵਿੱਚ ਨਹੀਂ ਲੈਣਾ ਚਾਹੀਦਾ। ਜਨਮ ਸਾਖੀਆਂ ਦੇ ਕਰਤੇ ਨੇ ਵੀ ਗੁਰੂ ਨਾਨਕ ਅੱਗੇ ਹਰ ਧਰਮ, ਹਰ ਮਤ ਦੇ ਆਚਾਰੀਆਂ ਨੂੰ ਝੁਕਦੇ ਵਿਖਾਇਆ ਹੈ। ਰਾਜੇ ਮਹਾਰਾਜੇ, ਬਾਬਰ ਵਰਗੇ ਬਾਦਸ਼ਾਹ ਵੀ ਪੈਰੀਂ ਪੈਂਦੇ ਵਿਖਾਏ ਹਨ। ਜੇ ਇਸ ਨੂੰ ਚਿੰਨ੍ਹ ਅਰਥਾ ਵਿਚ ਇਹ ਸਮਝੀਏ ਕਿ ਵੇਲੇ ਦੇ ਸਾਰੇ ਦਰਸ਼ਨਾਂ ਨਾਲੋਂ ਗੁਰੂ ਨਾਨਕ ਦਾ ਪੇਸ਼ ਕੀਤਾ ਦਰਸ਼ਨ ਉੱਤਮ ਤੇ ਮਹਾਨ ਹੈ ਤਾਂ ਗੱਲ ਬਣਦੀ ਹੈ, ਪਰ ਜੇ ਸ਼ਾਬਦਿਕ ਅਰਥਾਂ ਵਿੱਚ ਬਾਬੇ ਨੂੰ ਕਲਜੁਗ ਦਾ ਅਵਤਾਰ ਮੰਨੀਏ ਜਿਸ ਨੇ ਚਹੁ ਕੂੰਟਾਂ ਤਾਰੀਆਂ ਅਤੇ ਸਭ ਭੁੱਲਿਆਂ ਨੂੰ ਸਿੱਧੇ ਰਸਤੇ ਪਾ ਦਿੱਤਾ ਤਾਂ ਇਸ ਦਾ ਜਵਾਬ ਕੌਣ ਦੇਵੇਗਾ ਕਿ ਅੱਜ ਤੱਕ ਲੋਕ ਜਨੇਊ ਪਾਈ ਜਾਂਦੇ ਹਨ। ਹਰਦੁਆਰ ਹਰਿ ਕੀ ਪਾਉੜੀ ਉੱਤੇ ਅਜੇ ਤੱਕ ਲੋਕ ਸੂਰਜ ਨੂੰ ਪਾਣੀ ਦਿੰਦੇ ਹਨ, ਗੁਰੂ ਨਾਨਕ ਸਾਹਿਬ ਦੇ ਸਮੇਂ ਹੀ ਬਾਬਰ ਨੇ ਅੰਨ੍ਹੀ ਕਤਲੇਆਮ ਕੀਤੀ, ਉਸ ਤੋਂ ਬਾਅਦ ਅਦਲੇ ਜਹਾਂਗੀਰ ਦੇ ਹੁਕਮ ਨਾਲ ਗੁਰੂ ਅਰਜਨ ਦੇਵ ਜੀ ਨੂੰ ਤੱਤੀਆਂ ਤਵੀਆਂ ਉੱਤੇ ਬਹਿਣਾ ਪਿਆ ਅਤੇ ਗੁਰੂ ਤੇਗ ਬਹਾਦਰ ਜੀ ਨੂੰ ਆਪਣਾ ਸੀਸ ਦੇਣਾ ਪਿਆ, ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਆਪਾ ਤੇ ਸਰਬੰਸ ਵਾਰਨਾ ਪਿਆ।

ਜੀਵਨੀ ਕਿਸੇ ਦੀ ਵੀ ਹੋਵੇ, ਉਸ ਦੇ ਯੋਗ ਮੁਲ-ਅੰਕਣ ਲਈ ਜ਼ਰੂਰੀ ਹੈ ਕਿ ਉਸ ਨੂੰ ਉਸ ਸਮੇਂ ਦੇ ਸੰਦਰਭ ਵਿੱਚ ਹੀ ਪੇਸ਼ ਕੀਤਾ ਜਾਏ। ਇਸ ਪੱਖੋਂ ਵੀ ਗੁਰੂ ਨਾਨਕ ਨਾਲ ਹਰ ਵਿਦਵਾਨ ਅਨਿਆਂ ਹੀ ਕਰਦਾ ਆਇਆ ਹੈ। ਅੱਜ ਦੇ ਵਿਦਵਾਨ ਗੁਰੂ ਨਾਨਕ ਦੀ ਜੀਵਨੀ ਦਾ ਆਰੰਭ ਹੀ ਇਸ ਪ੍ਰਕਾਰ ਕਰਦੇ ਹਨ। ਗੁਰੂ ਨਾਨਕ ਸਿੱਖਾਂ ਦਾ ਪਹਿਲਾ ਗੁਰੂ ਜਾਂ ਸਿੱਖ ਧਰਮ ਦਾ ਬਾਨੀ ਸੀ। ਅੱਜ ਸਮੇਂ ਦੀ ਗਤੀ ਨਾਲ ਕੁਝ ਅਜਿਹੀ ਸਥਿਤੀ ਪੈਦਾ ਹੋ ਗਈ ਹੈ ਕਿ ਸਿੱਖ ਧਰਮ, ਹਿੰਦੂ ਅਤੇ ਮੁਸਲਮਾਨ ਧਰਮ ਨਾਲੋਂ ਵੱਖਰਾ ਅਤੇ ਕਈ ਵਾਰੀ ਇਹ ਧਰਮ ਇਕ ਦੂਜੇ ਦੇ ਵਿਰੋਧੀ ਵੀ ਸਮਝੇ ਜਾਂਦੇ

ਹਨ। ਗੁਰੂ ਨਾਨਕ ਨੇ ਹਿੰਦੂ ਅਤੇ ਮੁਸਲਮਾਨ ਧਰਮ ਅਤੇ ਹੋਰ ਮੱਤਾਂ ਨੂੰ ਸਦਾਚਾਰਕ ਗੁਣ ਪ੍ਰਦਾਨ ਕਰ ਕੇ ਨਵੇਂ ਅਰਥਾਂ ਵਿਚ ਪੇਸ਼ ਕੀਤਾ। ਧਰਮਾਂ ਨਾਲੋਂ ਸਦਾਚਾਰਕ ਗੁਣਾਂ ਨੂੰ ਮਹੱਤਤਾ ਦਿੱਤੀ ਅਤੇ ਇਕ ਰੱਬ ਦੇ ਨਾਮ ਨੂੰ ਸਿਮਰਨ ਦੀ ਪ੍ਰੇਰਨਾ ਦਿੱਤੀ। ਅਜਿਹੇ ਦਰਸ਼ਨ ਅਨੁਸਾਰ ਕੋਈ ਵੀ ਵਿਅਕਤੀ ਹਿੰਦੂ ਜਾਂ ਮੁਸਲਮਾਨ ਹੁੰਦਾ ਹੋਇਆ ਵੀ ਗੁਰੂ ਨਾਨਕ ਦਾ ਪੈਰੋਕਾਰ ਬਣ ਸਕਦਾ ਸੀ। ਅੱਜ ਵੀ ਪ੍ਰੋ: ਅਬਦੁਲ ਮਜੀਦ ਵਰਗੀਆਂ ਹਸਤੀਆਂ ਮੌਜੂਦ ਹਨ, ਜਿਨ੍ਹਾਂ ਨੇ ਗੁਰੂ ਨਾਨਕ ਨੂੰ ਠੀਕ ਅਰਥਾਂ ਵਿਚ ਸਮਝਣ ਦਾ ਜਤਨ ਕੀਤਾ ਹੈ। ਸਿੱਖ ਵਿਦਵਾਨਾਂ ਅੱਗੇ ਮੇਰੀ ਬੇਨਤੀ ਹੈ ਕਿ ਗੁਰੂ ਨਾਨਕ ਨੂੰ ਉਸ ਦੇ ਸਮੇਂ ਦੇ ਸੰਦਰਭ ਵਿੱਚ ਪੇਸ਼ ਕਰਨ ਦਾ ਜਤਨ ਕਰੋ ਅਤੇ ਮਹਾਨ ਸ਼ਖ਼ਸੀਅਤ ਜਿਸ ਦੇ ਪੈਰੋਕਾਰ ਹਰ ਧਰਮ ਵਿੱਚ ਪੈਦਾ ਹੋ ਸਕਦੇ ਹਨ, ਉਸ ਨੂੰ ਇਕ ਧਰਮ ਦਾ ਮੋਢੀ ਜਾਂ ਬਾਨੀ ਕਹਿ ਕੇ ਸੀਮਤ ਨਾ ਕਰੋ। ਇਹ ਠੀਕ ਹੈ ਕਿ ਗੁਰੂ ਨਾਨਕ ਦੀ ਪ੍ਰਦਾਨ ਕੀਤੀ ਚੇਤਨਤਾ ਅਤੇ ਪੇਸ਼ ਕੀਤਾ ਦਰਸ਼ਨ ਕੁਝ ਸਦੀਆਂ ਬਾਅਦ ਸਿੱਖ ਕੌਮ ਜਾਂ ਧਰਮ ਨੂੰ ਪੈਦਾ ਕਰਨ ਵਿੱਚ ਸਹਾਈ ਹੋਇਆ ਪਰ ਗੁਰੂ ਨਾਨਕ ਨੂੰ ਸਿੱਖ ਧਰਮ ਦਾ ਬਾਨੀ ਕਹਿ ਕੇ ਸੀਮਤ ਕਰਨਾ ਇੱਕ ਸੁਚੱਜੇ ਜੀਵਨੀਕਾਰ ਦਾ ਕਰਮ ਨਹੀਂ।

ਜਨਮ ਸਾਖੀਆਂ ਅਤੇ ਜੀਵਨੀਆਂ ਵਿੱਚ ਗੁਰੂ ਨਾਨਕ ਬਾਰੇ ਕਈ ਘਟਨਾਵਾਂ ਭਾਵੇਂ ਸੱਚੀਆਂ ਨਹੀਂ ਹੋ ਸਕਦੀਆਂ ਪਰ ਇੰਨੀ ਵਾਰ ਦੁਹਰਾਈਆਂ ਗਈਆਂ ਹਨ ਕਿ ਸੱਚ ਨਿਤਾਰਨਾ ਔਖਾ ਹੋ ਗਿਆ ਹੈ। ਸ਼ਰਧਾਲੂ ਮਨਾਂ ਨੂੰ ਠੇਸ ਲੱਗਣ ਦਾ ਡਰ ਹੈ। ਪੰਜੇ ਸਾਹਿਬ ਵਾਲੀ ਸਾਖੀ ਪੁਰਾਤਨ ਜਨਮ ਸਾਖੀ ਵਿੱਚ ਨਹੀਂ ਹੈ ਅਤੇ ਨਾ ਹੀ ਇਸ ਦਾ ਜ਼ਿਕਰ ਭਾਈ ਗੁਰਦਾਸ ਨੇ ਕੀਤਾ ਹੈ। ਤੁਜ਼ਕੇ ਜਹਾਂਗੀਰੀ ਵਿੱਚ ਜਹਾਂਗੀਰ ਨੇ ਹਸਨ ਅਬਦਾਲ ਦਾ ਜ਼ਿਕਰ ਕੀਤਾ ਹੈ ਪਰ ਗੁਰੂ ਨਾਨਕ ਨਾਲ ਸੰਬੰਧਤ ਕੋਈ ਹਵਾਲਾ ਨਹੀਂ ਦਿੱਤਾ। ਸਪੱਸ਼ਟ ਹੈ ਕਿ ਪੰਜੇ ਸਾਹਿਬ ਵਾਲੀ ਗੱਲ ਢੇਰ ਚਿਰ ਬਾਅਦ ਸੰਬੰਧਤ ਕੀਤੀ ਗਈ ਹੈ।

ਸਮੱਸਿਆ ਹੈ ਕਿ ਗੁਰੂ ਨਾਨਕ ਦੇ ਕਿਸੇ ਸਮਕਾਲੀ ਨੇ ਜਨਮ ਸਾਖੀ ਨਹੀਂ ਲਿਖੀ ਅਤੇ ਜਦੋਂ ਪੁਰਾਤਨ ਜਨਮ ਸਾਖੀ ਲਿਖੀ ਗਈ, ਬਹੁਤ ਸਾਰੀਆਂ ਗੱਲਾਂ ਸ਼ਰਧਾ ਵਸ ਜੁੜ ਚੁੱਕੀਆਂ ਸਨ ਅਤੇ ਕਈ ਭਗਤਾਂ ਨੇ ਬਾਣੀ ਵਿੱਚੋਂ ਇੱਕੇ ਦੁੱਕੇ ਸ਼ਬਦਾਂ ਦੇ ਆਧਾਰ ਉੱਤੇ ਕਲਪ ਲਈਆਂ ਹਨ। ਗੁਰੂ ਨਾਨਕ ਸਾਹਿਬ ਦੇ ਸਮਕਾਲੀਆਂ ਦੀਆਂ ਕਿਰਤਾਂ ਵਿੱਚੋਂ ਸਚਾਈ ਲੱਭਣ ਦੇ ਜਤਨ ਕਰਨੇ ਚਾਹੀਦੇ ਹਨ। ਗੁਰੂ ਨਾਨਕ ਦੀ ਜਨਮ ਤਿਥੀ, ਵਿਆਹ ਦੀ ਤਿਥੀ ਤੇ ਸਥਾਨ, ਬੱਚਿਆਂ ਦੀਆਂ ਜਨਮ ਤਿਥੀਆਂ ਅਤੇ ਗਿਣਤੀ, ਸੁਲਤਾਨਪੁਰ ਨੌਕਰੀ ਕਰਨ ਦੀ ਅਤੇ ਛੱਡਣ ਦੀ ਤਿਥੀ, ਉਦਾਸੀਆਂ ਦੀ ਤਿਥੀ, ਗੁਰੂ ਨਾਨਕ ਦੇ ਮਾਤਾ ਪਿਤਾ ਅਤੇ ਬੱਚਿਆਂ ਨਾਲ ਸੰਬੰਧ ਆਦਿ ਗੱਲਾਂ ਪਰਮਾਣਿਕ ਨਿਰਣੇ ਲਈ ਖੋਜ ਦੀਆਂ ਮੁਥਾਜ ਹਨ। ਗੁਰੂ ਨਾਨਕ ਨੇ ਕਿੰਨੀਆਂ ਭਾਸ਼ਾਵਾਂ ਸਿਖੀਆਂ? ਇਸ ਦਾ ਨਿਰਣਾ ਕਰਨਾ ਬੜਾ ਜ਼ਰੂਰੀ ਹੈ। ਆਪਣੀਆਂ ਉਦਾਸੀਆਂ ਵਿਚ ਗੁਰੂ ਨਾਨਕ ਕਈ ਅਜਿਹੇ ਸਥਾਨਾਂ ਉੱਤੇ ਜਾਂਦਾ ਹੈ ਜਿੱਥੇ ਪੰਜਾਬੀ, ਹਿੰਦੀ, ਸੰਸਕ੍ਰਿਤ ਜਾਂ ਫ਼ਾਰਸੀ ਵੀ ਸਾਥ ਨਹੀਂ ਦੇਂਦੀ। ਸਾਖੀਕਾਰਾਂ ਅਨੁਸਾਰ ਤਾਂ ਬਾਬਾ ਪੰਜਾਬੀ ਵਿੱਚ ਹੀ ਸ਼ਬਦ ਉਚਾਰਨ ਕਰਕੇ ਹਰ ਦੇਸ਼ ਦੇ ਵਿਦਵਾਨ ਪ੍ਰਾਣੀ ਨੂੰ ਨਿਵਾ ਲੈਂਦਾ ਹੈ ਪਰ ਵਿਦਵਾਨਾਂ ਲਈ ਇਹ ਖੋਜ ਗੋਚਰੇ ਗੱਲ ਹੈ ਕਿ ਗੁਰੂ ਨਾਨਕ ਹੋਰ ਰਾਜਾਂ ਵਿੱਚ ਭਾਸ਼ਾ ਦੀ ਸਮੱਸਿਆ ਕਿਵੇਂ ਸੁਲਝਾਂਦਾ ਰਿਹਾ।

1969 ਦੇ ਸਾਲ ਗੁਰੂ ਨਾਨਕ ਦੇਵ ਜੀ ਦੀ 500 ਸਾਲਾ ਵਰ੍ਹੇ-ਗੰਢ ਮਨਾਈ ਗਈ। ਇਸ ਸਾਲ ਅਨੇਕਾਂ ਪੁਸਤਕਾਂ ਗੁਰੂ ਨਾਨਕ ਸਬੰਧੀ ਛਪੀਆਂ ਪਰ ਬਹੁਤੀਆਂ ਬਿਨਾਂ ਕਿਸੇ ਮਿਹਨਤ ਜਾਂ ਖੋਜ ਦੇ ਨਿਰੋਲ ਪੈਸੇ ਕਮਾਣ ਵਾਸਤੇ ਹੀ ਛਾਪੀਆਂ ਗਈਆਂ। ਗੁਰੂ ਨਾਨਕ ਦੁਆਲੇ ਪੱਸਰੀ ਧੁੰਧ ਹੋਰ ਗਾੜ੍ਹੀ ਹੋ ਗਈ ਦਿਸਦੀ ਹੈ। ਡਾਕਟਰ ਜੇ. ਐਸ. ਗਰੇਵਾਲ ਅਤੇ ਡਬਲਯੂ. ਐਚ. ਮੈਕਲੋਡ ਦੇ ਵਿਦਵਾਨਾਂ ਦੀਆਂ ਪੁਸਤਕਾਂ ਅਜਿਹੀਆਂ ਛਪੀਆਂ ਹਨ ਜੋ ਵਿਦਵਾਨਾਂ ਦੇ ਖੋਜੀ ਮਨ ਨੂੰ ਹਲੂਣਦੀਆਂ ਹਨ। ਗੁਰੂ ਨਾਨਕ ਸਬੰਧੀ ਕੀਤੀ ਸੁਹਿਰਦ ਖੋਜ ਦਾ ਦਮ ਭਰਦੀਆਂ ਹਨ। ਮੈਂ ਆਸ ਕਰਦਾ ਹਾਂ ਕਿ ਗੁਰੂ ਨਾਨਕ ਬਾਰੇ ਸੱਚ ਦੀ ਖੋਜ ਕਰਨ ਦਾ ਮੇਰਾ ਨਿਮਾਣਾ ਜਤਨ ਸੁਹਿਰਦ ਤੇ ਖੋਜੀ ਪਾਠਕਾਂ ਨੂੰ ਕੁਝ ਸੋਚਣ ਲਈ, ਖੋਜਣ ਲਈ ਅਤੇ ਨਵੀਆਂ ਪ੍ਰਾਪਤੀਆਂ ਲਈ ਪ੍ਰੇਰਨਾ ਦੇਵੇਗਾ।

*- ਸੁਰਿੰਦਰ ਸਿੰਘ ਦੁਸਾਂਝ*

# ਗੁਰੂ ਨਾਨਕ ਬਾਰੇ ਸੱਚ ਦੀ ਖੋਜ



ਡਾ. ਸੁਰਿੰਦਰ ਸਿੰਘ ਦੁਸਾਂਝ

# ਸਿੱਖ ਵਿਚਾਰਧਾਰਾ ਅਤੇ ਸਿੱਖ ਧਰਮ

ਓਪਰੀ ਨਜ਼ਰ ਨਾਲ ਵੇਖਿਆਂ ਕਿਸੇ ਧਰਮ ਅਤੇ ਉਸ ਦੀ ਆਧਾਰ ਵਿਚਾਰਧਾਰਾ ਨੂੰ ਵੱਖਰਿਆਂ ਕਰ ਕੇ ਵੇਖਣਾ ਬੜਾ ਅਜੀਬ ਲੱਗਦਾ ਹੈ। ਪਰ ਜਦੋਂ ਧਰਮ ਵਿਚਾਰਧਾਰਾ ਨਾਲੋਂ ਟੁੱਟ ਕੇ ਨਿਰੋਲ ਰੂਪਵਾਦ ਨੂੰ ਆਧਾਰ ਬਣਾ ਲੈਂਦਾ ਹੈ ਤਾਂ ਵਿਚਾਰਧਾਰਾ ਅਤੇ ਧਰਮ ਦੇ ਅਸਲੀ ਪੱਖ ਨੂੰ ਵੱਖਰਿਆ ਕੇ ਵੀ ਵੇਖਿਆ ਜਾ ਸਕਦਾ ਹੈ। ਧਰਮਾਂ ਦਾ ਰੂਪਵਾਦ ਚਿੰਨ੍ਹ ਰੂਪ ਵਿਚ ਵਿਚਾਰਧਾਰਾ ਨਾਲ ਸੰਬੰਧਤ ਹੁੰਦਾ ਹੈ ਪਰ ਜਦੋਂ ਉਹ ਚਿੰਨ੍ਹ ਆਪਣੇ ਅਰਥ ਗੁਆ ਲੈਂਦੇ ਹਨ ਤਾਂ ਧਰਮ ਵਿਚਾਰਧਾਰਾ ਨਾਲੋਂ ਟੁੱਟ ਕੇ ਕੱਟੜ ਰੂਪ ਧਾਰਦਾ ਹੈ। ਧਰਮਾਂ ਦੇ ਆਪਸੀ ਵਿਰੋਧ ਦਾ ਆਧਾਰ ਵਿਚਾਰਧਾਰਾ ਘੱਟ ਹੁੰਦੀ ਹੈ ਅਤੇ ਅਰਥ ਗੁਆ ਚੁੱਕਾ ਰੂਪਵਾਦ ਵਧੇਰੇ। ਹਿੰਦੂ ਧਰਮ ਵਿਚ ਵਿਚਾਰਧਾਰਾ ਦੇ ਆਧਾਰ ਤੇ ਕੀਤੀ ਜਾਤੀ ਵੰਡ ਜਦੋਂ ਆਪਣੇ ਅਰਥ ਗੁਆ ਚੁੱਕੀ ਤਾਂ ਜਨਮ ਆਧਾਰ ਦੀ ਕੱਟੜਤਾ ਦਾ ਰੂਪਵਾਦ ਸਾਹਮਣੇ ਆਇਆ। ਰੂਪਵਾਦ ਵਿਚਾਰ ਤੇ ਤਰਕ ਨੂੰ ਤਿਲਾਂਜਲੀ ਦਿੰਦਾ ਹੈ, ਜਿਸ ਕਾਰਨ ਨਿਰੋਲ ਅੰਧਵਿਸ਼ਵਾਸ ਤੇ ਕੱਟੜਤਾ ਧਰਮ ਦਾ ਆਧਾਰ ਹੋ ਜਾਂਦੀਆਂ ਹਨ। ਹਿੰਦੂ ਧਰਮ ਵਿੱਚ ਜਾਤੀ ਵੰਡ ਜਦੋਂ ਰੂਪਵਾਦੀ ਹੋ ਗਈ ਤਾਂ ਇਕੋ ਧਰਮ ਵਿੱਚ ਕਈ ਜਾਤੀਆਂ ਦਾ ਸਥਾਈ ਵਿਰੋਧ ਚੱਲ ਪਿਆ।

ਵਿਚਾਰ ਤੇ ਤਰਕ ਦੀ ਲਹਿਰ ਸਮੇਂ-ਸਮੇਂ ਇਸ ਕੱਟੜਤਾ ਦੇ ਵਿਰੋਧ ਵਿੱਚ ਉੱਠਦੀ ਰਹਿੰਦੀ ਹੈ ਪਰ ਜਦੋਂ ਨਵੀਂ ਵਿਚਾਰਧਾਰਾ ਆਪਣੇ ਪ੍ਰਗਟ ਚਿੰਨ੍ਹਾਂ ਨੂੰ ਹੀ ਸੱਭ ਕੁੱਝ ਸਮਝ ਕੇ ਰੂਪਵਾਦ ਵਿੱਚ ਘਿਰ ਜਾਂਦੀ ਹੈ ਤਾਂ ਇਕ ਨਵਾਂ ਮੱਤ ਸਥਾਪਤ ਹੋ ਜਾਂਦਾ ਹੈ। ਹਿੰਦੂ ਧਰਮ ਵਿੱਚ ਹੀ ਕਈ ਮੱਤ ਇਸ ਤਰ੍ਹਾਂ ਪੈਦਾ ਹੋਏ-ਜੈਨ ਮੱਤ, ਬੁੱਧ ਮੱਤ, ਸ਼ਾਕਤ, ਚਾਰਵਾਕ ਆਦਿ। ਗੁਰੂ ਨਾਨਕ ਦੇ ਸਮੇਂ ਹਿੰਦੂ ਧਰਮ ਕਈ ਮੱਤਾਂ ਦਾ ਵਿਰਸਾ ਸਾਂਭੀ ਨਿਰੋਲ ਰੂਪਵਾਦ ਵਿੱਚ ਗ੍ਰਸਿਆ ਹੋਇਆ ਸੀ। ਸਭਿਆਚਾਰਕ ਪੱਧਰ 'ਤੇ ਮੁਸਲਮਾਨੀ ਸਭਿਆਚਾਰ ਦਾ ਟਾਕਰਾ ਕਰਨ ਤੋਂ ਅਸਮਰਥ ਸੀ ਜਿਸ ਕਾਰਨ ਆਪਣੇ ਰੂਪਵਾਦ ਵਿੱਚ ਹੋਰ ਵੀ ਕੱਟੜ ਹੋ ਗਿਆ। ਹਿੰਦੂ ਸੱਭਿਆਚਾਰ ਉੱਤੇ ਮੁਸਲਮਾਨੀ ਸੱਭਿਆਚਾਰ ਦਾ ਪ੍ਰਭਾਵ ਤਿੰਨ ਰੂਪਾਂ ਵਿੱਚ ਪ੍ਰਗਟ ਹੋਇਆ :

1. ਹਿੰਦੂ ਧਰਮ ਦੀ ਘੋਰ ਕੱਟੜਤਾ।
2. ਹਿੰਦੂ ਧਰਮ ਦਾ ਤਿਆਗ ਅਤੇ ਮੁਸਲਮਾਨ ਧਰਮ ਨੂੰ ਅਪਨਾਉਣਾ।
3. ਵਿਚਾਰਧਾਰਾ ਦੀ ਪੱਧਰ 'ਤੇ ਟਾਕਰਾ।

ਕਬੀਰ, ਗੁਰੂ ਨਾਨਕ ਆਦਿ ਭਗਤ ਕਵੀਆਂ ਨੇ ਵਿਚਾਰਧਾਰਾ ਦੀ ਪੱਧਰ 'ਤੇ ਟਾਕਰਾ ਕੀਤਾ। ਭਗਤਾਂ ਵਿੱਚੋਂ ਗੁਰੂ ਨਾਨਕ ਨੇ ਆਪਣੇ ਵਿਚਾਰਾਂ ਨੂੰ ਧਾਰਾ ਬਣਾ ਕੇ ਇਸ ਪਰਵਾਹ ਨੂੰ ਨਿਰੰਤਰ ਰੱਖਣ ਲਈ ਆਪਣੀ ਗੱਦੀ ਦੇ ਜਾਨਨਸ਼ੀਨ ਚੁਨਣ ਦੀ ਪਿਰਤ ਪਾਈ। ਗੁਰੂ ਨਾਨਕ ਦੀ ਗੱਦੀ ਦੀ ਜਾਨ-ਨਸ਼ੀਨੀ ਕਿਸੇ ਰੂਪਵਾਦੀ ਸਿਧਾਂਤ 'ਤੇ ਆਧਾਰਤ ਨਹੀਂ ਸੀ ਸਗੋਂ ਨਿਰੋਲ ਵਿਚਾਰਧਾਰਾ ਦੀ ਪੱਧਰ 'ਤੇ ਉੱਤਮ ਸਿੱਖ ਨੂੰ ਦਿੱਤੀ ਜਾਂਦੀ ਸੀ। ਹਰ ਧਰਮ ਦੀ ਵਿਚਾਰਧਾਰਾ ਮਨੁੱਖ ਤੇ ਮਨੁੱਖਤਾ ਨੂੰ ਸ੍ਰੇਸ਼ਟ ਮੰਨਦੀ ਹੈ ਪਰ ਰੂਪਵਾਦ ਤੱਕ ਸੀਮਤ ਰਹਿ ਕੇ ਮਨੁੱਖ ਤੇ ਮਨੁੱਖਤਾ ਦੀ ਦੁਰਗਤੀ ਕਰਦੀ ਹੈ। ਗੁਰੂ ਨਾਨਕ ਨੇ ਹਰ ਧਰਮ ਦੇ ਅਰਥ-ਸਖਣੇ ਰੂਪਵਾਦ ਨੂੰ ਭੰਡਿਆ ਅਤੇ ਧਰਮਾਂ

ਦੇ ਸੁਚੱਜੇ ਵਿਚਾਰਾਂ ਨੂੰ ਰੂਪਵਾਦ ਤੋਂ ਉੱਪਰ ਉੱਠ ਕੇ ਇਕ ਵਿਚਾਰਧਾਰਾ ਵਿੱਚ ਬੰਨ੍ਹਿਆ। ਇਸ ਵਿਚਾਰਧਾਰਾ ਨੂੰ ਮੰਨਣ ਵਾਲਾ ਗੁਰੂ ਦਾ ਸਿੱਖ ਹੀ ਹੋ ਸਕਦਾ ਸੀ, ਸ਼ਾਇਦ ਇਸ ਲਈ ਇਸ ਵਿਚਾਰਧਾਰਾ ਨੂੰ ਸਿੱਖ ਧਰਮ ਦਾ ਨਾਂ ਦਿੱਤਾ ਗਿਆ।

ਗੁਰੂ ਨਾਨਕ ਨੂੰ ਸਿੱਖ ਧਰਮ ਦਾ ਬਾਨੀ ਮੰਨਿਆ ਜਾਂਦਾ ਹੈ ਅਤੇ ਇਤਿਹਾਸ ਗਵਾਹ ਹੈ ਕਿ ਗੁਰੂ ਨਾਨਕ ਤੋਂ ਲੈ ਕੇ ਗੁਰੂ ਤੇਗ ਬਹਾਦਰ ਤੱਕ ਇਹ ਧਰਮ ਨਿਰੋਲ ਵਿਚਾਰਧਾਰਾ ਆਸਰੇ ਚਲਿਆ ਹੈ। ਇਸ ਵਿਚਾਰਧਾਰਾ ਦੇ ਅਨੁਯਾਈਆਂ ਨੂੰ ਕਿਸੇ ਵੀ ਵਿਸ਼ੇਸ਼ ਬਾਣੇ ਜਾਂ ਨਾਂ ਦਾ ਰੂਪਵਾਦ ਪ੍ਰਾਪਤ ਨਹੀਂ ਸੀ। ਗੁਰੂ ਗੋਬਿੰਦ ਸਿੰਘ ਵੇਲੇ ਤੱਕ ਸਿੱਖ ਵਿਚਾਰਧਾਰਾ ਆਪਣੇ ਜੋਬਨ 'ਤੇ ਪਹੁੰਚੀ ਅਤੇ ਅਮਲੀ ਰੂਪ ਵਿੱਚ ਇਹ ਹਿੰਦੂ ਧਰਮ ਲਈ ਖ਼ਤਰਾ ਅਤੇ ਮੁਸਲਮਾਨ ਰਾਜਨੀਤੀ ਲਈ ਰੁਕਾਵਟ ਬਣ ਗਈ। ਹਿੰਦੂ ਧਰਮ ਜਿਸ ਨੇ ਗੁਰੂ ਨਾਨਕ ਤੋਂ ਲੈ ਕੇ ਗੁਰੂ ਤੇਗ਼ ਬਹਾਦਰ ਤੱਕ ਇਸ ਵਿਚਾਰਧਾਰਾ ਦਾ ਹਰ ਪੱਧਰ 'ਤੇ ਵਿਰੋਧ ਕੀਤਾ, ਉਸ ਨੇ ਗੁਰੂ ਤੇਗ਼ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਵੇਲੇ ਰਾਜਨੀਤਕ ਕਾਰਨਾਂ ਕਰਕੇ ਇਸ ਵਿਚਾਰਧਾਰਾ ਦੇ ਅਨੁਯਾਈਆਂ ਨੂੰ ਆਪਣੇ ਰੱਖਿਅਕ ਮੰਨ ਲਿਆ।

ਸਿੱਖ ਵਿਚਾਰਧਾਰਾ ਵਿੱਚ ਦਸਾਂ ਨਹੁੰਆਂ ਦੀ ਕਿਰਤ ਦਾ ਸਤਿਕਾਰ ਹਿੰਦੂ ਧਰਮ ਦੇ ਬ੍ਰਾਹਮਣੀ ਰੂਪਵਾਦ 'ਤੇ ਸਿੱਧਾ ਵਾਰ ਸੀ। ਬ੍ਰਾਹਮਣਵਾਦ ਸ਼ੂਦਰਾਂ, ਚੰਡਾਲਾਂ ਨੂੰ ਜੀਣ ਦੇ ਮਨੁੱਖੀ ਹੱਕ ਨਹੀਂ ਸੀ ਦਿੰਦਾ ਪਰ ਕਿਰਤ ਦੇ ਸਤਿਕਾਰ ਦੀ ਗੱਲ ਇਨ੍ਹਾਂ ਜਾਤੀਆਂ ਨੂੰ ਸਮਾਜ ਦੇ ਸਤਿਕਾਰਯੋਗ ਪਾਤਰ ਬਣਾਂਦੀ ਹੈ। ਕਰਮ ਤੇ ਗੁਣਾਂ ਅਨੁਸਾਰ ਜਾਤੀ ਵੰਡ ਹਿੰਦੂ ਵਿਚਾਰਧਾਰਾ ਅਨੁਸਾਰ ਹੀ ਸੀ ਪਰ ਹਿੰਦੂ ਧਰਮ ਦਾ ਰੂਪਵਾਦ ਕਰਮ ਤੇ ਗੁਣਾਂ ਤੋਂ ਮੁਨਕਰ ਹੋ ਕੇ ਪੂਰਬਲੇ ਕਰਮਾਂ ਦੀ ਗੱਲ ਕਰ ਕੇ ਜਨਮ ਨਾਲ ਇਸ ਨੂੰ ਸੰਬੰਧਤ ਕਰਦਾ ਸੀ। ਗੁਰੂ ਨਾਨਕ ਨੇ ਕਰਮ ਸ਼ਬਦ ਦੇ ਖੋ ਚੁੱਕੇ ਅਰਥਾਂ ਨੂੰ ਸੁਰਜੀਤ ਕੀਤਾ।

ਜਾਗੀਰਦਾਰੀ ਸਮਾਜ ਵਿੱਚ ਸਮਾਜਕ ਪ੍ਰਬੰਧ ਦੇ ਰੂਪਵਾਦ ਨੇ ਲੋਕ-ਹੱਕਾਂ ਦੀ ਗੱਲ ਖ਼ਤਮ ਕਰ ਦਿੱਤੀ ਸੀ। ਅਨਿਆ ਅਤੇ ਜ਼ੁਲਮ ਵਿਰੁੱਧ ਕਿਤੂ ਕਰਨ ਦਾ ਹੱਕ ਲੋਕਾਂ ਤੋਂ ਖੋਹ ਲਿਆ ਸੀ। ਇੱਜ਼ਤ, ਅਣਖ, ਹੱਕ, ਮਿਹਨਤ ਦਾ ਫਲ ਆਦਿ ਸ਼ਬਦ ਲੋਕਾਂ ਲਈ ਓਪਰੇ ਹੋ ਚੁੱਕੇ ਸਨ। ਉਹ ਤਾਂ ਪੂਰਬਲੇ ਜਨਮਾਂ ਦੇ ਕਰਮ ਸਿਧਾਂਤ ਅਨੁਸਾਰ ਨਿਰੋਲ ਤਰਕ ਸੱਖਣੇ ਰੂਪਵਾਦ ਅਨੁਸਾਰ ਜੀਵਨ ਜੀਣ ਲਈ ਮਜਬੂਰ ਸਨ ਪਰ ਗੁਰੂ ਨਾਨਕ ਨੇ ਉਪਰੋਕਤ ਸ਼ਬਦਾਂ ਨੂੰ ਮੁੜ ਲੋਕਾਂ ਦੀ ਜ਼ਬਾਨ 'ਤੇ ਲੈ ਆਂਦਾ। ਪੁੰਨ ਤੇ ਪਾਪ ਸ਼ਬਦ ਜਾਤੀਆਂ ਦੇ ਆਧਾਰ 'ਤੇ ਵੱਖਰੇ ਅਰਥ ਰੱਖਦੇ ਸਨ। ਰਾਜਨੀਤਕ ਜ਼ੁਲਮ ਲਈ ਇਹ ਮਤਲਬ ਹੀ ਨਹੀਂ ਸਨ ਰੱਖਦੇ ਪਰ ਗੁਰੂ ਨੇ ਰਾਜਿਆਂ ਦੀ ਕਰੜੀ ਆਲੋਚਨਾ ਕੀਤੀ ਅਤੇ ਪੁੰਨ ਪਾਪ ਦੇ ਇਕੋ ਅਰਥ ਸੱਭ ਜਾਤੀਆਂ 'ਤੇ ਸਾਵੇਂ ਹੀ ਲਾਗੂ ਕਰ ਦਿੱਤੇ। ਤਰਕ ਦੇ ਆਧਾਰ 'ਤੇ ਸਾਰੇ ਲੋਕਾਂ ਨੂੰ ਇਕੋ ਜਿਹੇ ਹੋਣ ਦਾ ਅਹਿਸਾਸ ਦਿੱਤਾ।

ਧਾਰਮਿਕ ਅਤੇ ਅਧਿਆਤਮਕ ਪੱਧਰ 'ਤੇ ਵੀ ਗੁਰੂ ਨਾਨਕ ਨੇ ਜਾਤ-ਪਾਤ ਦੀਆਂ ਵੰਡੀਆਂ ਨੂੰ ਨਿਰਾਰਥ ਕਰਾਰ ਦੇ ਦਿੱਤਾ। ਬ੍ਰਾਹਮਣਾਂ, ਕਾਜ਼ੀਆਂ, ਸਾਧਾਂ, ਪੀਰਾਂ, ਫ਼ਕੀਰਾਂ ਸੱਭ ਦੇ ਕਰਮਾਂ ਨੂੰ ਇਕੋ ਗੁਣਾਂ ਦੀ ਕਸਵਟੀ 'ਤੇ ਪਰਖ ਦਿੱਤਾ। ਸੱਚ, ਨੇਕੀ, ਨਿਆਂ, ਕਿਰਤ, ਪਰ-ਸੇਵਾ, ਮਿੱਠਤ ਆਦਿ ਨੂੰ ਉੱਤਮ ਦੱਸਿਆ ਅਤੇ ਝੂਠ , ਸਵਾਰਥ, ਬਦੀ, ਲਾਲਚ, ਹੰਕਾਰ, ਰਿਸ਼ਵਤ, ਜ਼ੁਲਮ, ਅਨਿਆ ਦਾ ਵਿਰੋਧ ਕੀਤਾ

ਹੈ। ਕਿਸੇ ਵੀ ਸਮਾਜਿਕ, ਧਾਰਮਿਕ ਸ਼੍ਰੇਣੀ ਨੂੰ ਛੋਟ ਨਹੀਂ ਦਿੱਤੀ।

ਗੁਰੂ ਤੇਗ਼ ਬਹਾਦਰ ਤੱਕ ਆਮ ਤੌਰ ਤੇ ਸਿੱਖ ਵਿਅਕਤੀਗਤ ਪੱਧਰ 'ਤੇ ਉਪਰੋਕਤ ਗੁਣਾਂ ਦੇ ਹੱਕ ਵਿੱਚ ਅਤੇ ਔਗੁਣਾਂ ਦੇ ਵਿਰੁੱਧ ਵਿੱਚ ਲੜਦੇ ਰਹੇ। ਹਿੰਦੂ ਧਰਮ ਦਾ ਰੂਪਵਾਦ ਅਤੇ ਹਾਕਮ ਮੁਸਲਮਾਨਾਂ ਦੀ ਰਾਜਨੀਤੀ ਅਜਿਹੇ ਸਿੱਖਾਂ ਦੇ ਹਮੇਸ਼ਾ ਹੀ ਵਿਰੁੱਧ ਰਹੇ। ਔਰੰਗਜ਼ੇਬ ਨੇ ਧਾਰਮਕ ਕੱਟੜਤਾ ਦਾ ਸਾਥ ਲੈ ਕੇ ਜਥੇਬੰਦ ਰੂਪ ਵਿੱਚ ਦੂਜੇ ਧਰਮਾਂ ਉੱਤੇ ਅਤਿ ਦਾ ਜ਼ੁਲਮ ਕੀਤਾ। ਮੁੱਢਲੇ ਰੂਪ ਵਿੱਚ ਹਿੰਦੂ ਧਰਮ ਔਰੰਗਜ਼ੇਬ ਦੇ ਜ਼ੁਲਮ ਦਾ ਸ਼ਿਕਾਰ ਹੋਇਆ। ਇਸ ਜ਼ੁਲਮ ਵਿਰੁੱਧ ਸਿੱਖ ਵਿਚਾਰਧਾਰਾ ਦੇ ਅਨੁਯਾਈ ਵੀ ਜਥੇਬੰਦ ਹੋਏ ਅਤੇ ਗੁਰੂ ਗੋਬਿੰਦ ਸਿੰਘ ਨੇ ਜੰਗੀ ਜੱਥੇਬੰਦੀ ਨੂੰ ਸਮੇਂ ਦੀ ਲੋੜ ਅਨੁਸਾਰ ਜੰਗੀ ਵਰਦੀ ਦਿੱਤੀ। ਭੋਥਿਆਂ ਧੋਤੀਆਂ ਦੀ ਥਾਂ ਚੁਸਤ ਕਛਹਿਰਾ ਦਿੱਤਾ। ਗੁੱਟ 'ਤੇ ਤਲਵਾਰ ਦੇ ਵਾਰ ਨੂੰ ਰੋਕਣ ਲਈ ਲੋਹੇ ਦਾ ਕੜਾ ਦਿੱਤਾ। ਇਹ ਕੜਾ ਤਲਵਾਰ ਚਲਾਣ ਵਾਲੇ ਹੱਥ 'ਤੇ ਪਾਇਆ ਜਾਂਦਾ ਸੀ ਅਤੇ ਚਿੰਨ੍ਹ ਰੂਪ ਵਿੱਚ ਇਹ ਸ਼ਕਤੀਵਰ ਹੱਥ 'ਤੇ ਬੰਧਨ ਵੀ ਸੀ। ਸ਼ਕਤੀ ਦੀ ਗ਼ਲਤ ਵਰਤੋਂ ਕਰਨ ਤੋਂ ਰੋਕਣ ਲਈ ਯਾਦ-ਚਿੰਨ੍ਹ ਸੀ। ਇਹ ਜੰਗੀ ਜੱਥੇਬੰਦੀ ਨਿਰੋਲ ਲੋਕਾਂ ਦੀ ਸੀ ਜਿਸ ਨੂੰ ਕਿਸੇ ਵੀ ਰਾਜ ਦੀ ਸਹਾਇਤਾ ਪ੍ਰਾਪਤ ਨਹੀਂ ਸੀ। ਹਥਿਆਰ ਪੂਰੇ ਨਹੀਂ ਸਨ ਹੁੰਦੇ। ਲੋਹੇ ਦੀਆਂ ਟੋਪੀਆਂ ਦੀ ਥਾਂ ਕੇਸ ਅਤੇ ਪਗੜੀ ਜ਼ਰੂਰੀ ਕਰ ਦਿੱਤੇ। ਕੇਸਾਂ ਦੀ ਸੰਭਾਲ ਲਈ ਪਹਿਲਾਂ ਛੋਟੀ ਪੱਗ ਬੰਨ੍ਹੀ ਜਾਂਦੀ ਸੀ ਅਤੇ ਤਲਵਾਰਾਂ ਦੇ ਵਾਰ ਨੂੰ ਰੋਕਣ ਲਈ ਵੱਡੀ ਪੱਗ, ਜੋ ਵੇਲੇ ਕੁਵੇਲੇ ਜੰਗੀ ਹਾਲਾਤ ਵਿੱਚ ਰੱਸੇ ਦਾ ਕੰਮ ਵੀ ਦਿੰਦੀ ਸੀ। ਜੰਗੀ ਸਿਪਾਹੀ ਦਾ ਚੁਸਤ ਹੋਣਾ ਬੜਾ ਜ਼ਰੂਰੀ ਹੈ। ਇਸ ਲਈ ਕੇਸਾਂ ਦੀ ਸਫ਼ਾਈ ਅਤੇ ਵਾਹੇ ਜਾਣਾ ਵੀ ਜ਼ਰੂਰੀ ਹੈ। ਇਸ ਲਈ ਕੰਘੇ ਦਾ ਕੇਸਾਂ ਵਿੱਚ ਰੱਖਣਾ ਹੀ ਚੰਗਾ ਹੈ। ਇਹ ਜਥੇਬੰਦੀ ਜ਼ੁਲਮ ਵਿਰੁੱਧ ਜੰਗੀ ਜੱਥੇਬੰਦੀ ਸੀ ਇਸ ਲਈ ਆਪਣੇ ਬਚਾਉ ਲਈ ਅਤੇ ਦੁਖੀ, ਗ਼ਰੀਬ, ਮਜ਼ਲੂਮ ਦੇ ਬਚਾਓ ਲਈ ਹਰ ਵੇਲੇ ਕਿਰਪਾਨ ਦਾ ਹੋਣਾ ਵੀ ਜ਼ਰੂਰੀ ਹੈ ਅਤੇ ਹਾਲਾਤ ਦੀ ਲੋੜ ਅਨੁਸਾਰ ਵਰਤਣਾ ਵੀ ਜ਼ਰੂਰੀ ਹੈ।

ਉਪਰੋਕਤ ਦਿੱਤੀ ਗੁਰੂ ਨਾਨਕ ਦੀ ਵਿਚਾਰਧਾਰਾ ਨੂੰ ਗੁਰੂ ਗੋਬਿੰਦ ਸਿੰਘ ਨੇ ਅਮਲੀ ਰੂਪ ਵਿੱਚ ਲਿਆਂਦਾ ਅਤੇ ਜੰਗੀ ਜੱਥੇਬੰਦੀ ਦੇ ਹਰ ਇਨਸਾਨ ਨੂੰ ਸ਼ੇਰ ਦਾ ਖ਼ਿਤਾਬ ਦਿੱਤਾ ਜੋ ਆਪਣੇ ਪਿੱਛੇ ਸਿੰਘ ਰੂਪ ਵਿੱਚ ਲਾ ਸਕਦਾ ਸੀ। ਸਿੱਖ ਵਿਚਾਰਧਾਰਾ ਦੇ ਅਨੁਯਾਈ ਸਿਰੜ ਨਾਲ ਹਾਕਮ ਜਮਾਤ ਦਾ ਟਾਕਰਾ ਕਰਦੇ ਰਹੇ ਪਰ ਕੁਝ ਸਮੇਂ ਬਾਅਦ ਰਾਜ ਕਾਇਮ ਕਰਨ ਦੀ ਲਾਲਸਾ ਨੇ ਇਨ੍ਹਾਂ ਨੂੰ ਵਿਚਾਰਧਾਰਾ ਨਾਲੋਂ ਤੋੜ ਕੇ ਕੁਝ ਅਣਉਚਿੱਤ ਸਮਝੌਤੇ ਕਰਨ 'ਤੇ ਵੀ ਮਜਬੂਰ ਕੀਤਾ। ਰਾਜ ਦੀ ਲਾਲਸਾ ਭਾਰੂ ਹੋ ਗਈ ਅਤੇ ਮਿਸਲਾਂ ਅਤੇ ਮਿਸਲਾਂ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਦੇ ਰੂਪ ਵਿੱਚ ਸਿੱਖ ਵਿਚਾਰਧਾਰਾ ਨਿਘਰਨੀ ਸ਼ੁਰੂ ਹੋਈ ਅਤੇ ਸਿੱਖ ਧਰਮ ਦਾ ਰੂਪਵਾਦ ਸਥਾਪਤ ਹੋਣਾ ਆਰੰਭ ਹੋਇਆ। ਮਹਾਰਾਜਾ ਰਣਜੀਤ ਸਿੰਘ ਵੇਲੇ ਨਾਂ ਨਾਲ ਸਿੰਘ ਲਾਣਾ ਅਤੇ ਸਿੱਖ ਧਰਮ ਦੇ ਜੰਗੀ ਚਿੰਨ੍ਹਾਂ ਨੂੰ ਧਰਮ ਦੇ ਮੁੱਖ ਚਿੰਨ੍ਹ ਸਮਝ ਕੇ ਕੋਲ ਰੱਖਣ ਦਾ ਰਿਵਾਜ ਜਿਹਾ ਪੈ ਗਿਆ। ਸਿੱਖ ਵਿਚਾਰਧਾਰਾ ਦੇ ਵਿਰੋਧੀ ਕਰਮ ਕਰਦੇ ਹੋਏ ਵੀ ਇਨ੍ਹਾਂ ਚਿੰਨ੍ਹਾਂ ਨੂੰ ਗ੍ਰਹਿਣ ਕਰ ਕੇ ਲੋਕ ਸਿੱਖ ਧਰਮ ਨਾਲ ਸਬੰਧਤ ਹੋ ਗਏ। ਸਿੰਘ ਸਭਾ ਲਹਿਰ ਚੱਲਣ ਸਮੇਂ ਤਕ ਸਭ ਸਿੱਖ ਗੁਰਦੁਆਰਿਆਂ ਦੇ ਮਹੰਤਾਂ ਨੇ ਗੁਰਦੁਆਰਿਆਂ ਨੂੰ ਸਿੱਖ ਵਿਚਾਰਧਾਰਾ ਦੇ ਵਿਰੋਧੀ ਮੱਠ ਬਣਾ ਦਿੱਤਾ ਸੀ ਪਰ ਰੂਪਵਾਦ ਆਸਰੇ ਸਿੱਖ ਧਰਮ

ਦੀ ਵਾਗਡੋਰ ਇਨ੍ਹਾਂ ਲੋਕਾਂ ਦੇ ਹੱਥ ਵਿੱਚ ਹੀ ਸੀ। ਗੁਰਦੁਆਰਿਆਂ ਵਿੱਚ ਸ਼ਿਵਜੀ, ਵਿਸ਼ਨੂੰ ਆਦਿ ਦੀਆਂ ਮੂਰਤੀਆਂ ਪੂਜੀਆਂ ਜਾਂਦੀਆਂ ਸਨ। ਸਿੱਖ ਵਿਚਾਰਧਾਰਾ ਦੀ ਗੱਲ ਖ਼ਤਮ ਹੋ ਚੁੱਕੀ ਸੀ ਅਤੇ ਹਰ ਅਣਸਦਾਚਾਰਕ ਕੁਕਰਮ ਕਰਨ ਲਈ ਗੁਰਦੁਆਰੇ ਮਹੰਤਾਂ ਦੇ ਮੱਠ ਬਣੇ ਹੋਏ ਸਨ। ਇਨ੍ਹਾਂ ਮਹੰਤਾਂ ਨੇ ਰੂਪਵਾਦ 'ਤੇ ਜ਼ੋਰ ਦੇ ਕੇ ਗੁਰੂ ਨਾਨਕ ਦੀ ਵਿਚਾਰਧਾਰਾ ਨੂੰ ਹੀ ਢਾਹ ਨਹੀਂ ਲਾਈ ਸਗੋਂ ਗੁਰੂ ਨਾਨਕ ਦੀ ਜੀਵਨੀ ਨੂੰ ਮਨੋਘੜਤ ਸਾਖੀਆਂ ਨਾਲ ਵਿਗਾੜਿਆ ਵੀ ਗਿਆ। ਇਹਨਾਂ ਮਠਾਂ ਵਿਚ ਗੁਰੂ ਗ੍ਰੰਥ ਸਾਹਿਬ-ਜੋ ਸਿੱਖ ਵਿਚਾਰਧਾਰਾ ਦਾ ਪ੍ਰਤੀਕ ਹੈ-ਦੀ ਕਥਾ ਘੱਟ ਹੁੰਦੀ ਸੀ ਪਰ ਜਨਮ ਸਾਖੀਆਂ ਦੀ ਕਥਾ ਸਵੇਰੇ ਸ਼ਾਮ ਕੀਤੀ ਜਾਂਦੀ ਸੀ। ਇਹ ਜਨਮ ਸਾਖੀਆਂ ਹਿਦੂ ਰੂਪਵਾਦ ਅਤੇ ਸਿਖ ਰੂਪਵਾਦ ਨੂੰ ਰਲਗੱਡ ਕਰਦੀਆਂ ਹਨ ਅਤੇ ਅਮਲੀ ਰੂਪਵਾਦ ਵਿੱਚ ਸਿੱਖ ਵਿਚਾਰਧਾਰਾ ਦਾ ਵਿਰੋਧ ਕਰਦੀਆਂ ਹਨ। ਇਹ ਜਨਮ ਸਾਖੀਆਂ ਏਨੀ ਵਾਰ ਸੰਗਤਾਂ ਵਿੱਚ ਦੁਹਰਾਈਆਂ ਗਈਆਂ ਹਨ ਕਿ ਹੁਣ ਸੂਝਹੀਣ ਲੋਕ ਇਨ੍ਹਾਂ ਨੂੰ ਅੰਤਮ ਸੱਚ ਮੰਨ ਬੈਠੇ ਹਨ। ਜਿਹੜੇ ਸੂਝਵਾਨ ਇਨ੍ਹਾਂ ਜਨਮ ਸਾਖੀਆਂ ਦੇ ਸੱਚੇ ਹੋਣ ਦਾ ਪ੍ਰਚਾਰ ਕਰਦੇ ਹਨ ਉਹ ਮਹੰਤੀ ਟੋਲਾ ਹੈ ਅਤੇ ਉਹਨਾਂ ਦਾ ਇਸ ਗੱਲ ਵਿੱਚ ਵੀ ਸਵਾਰਥ ਹੈ। ਸਿੱਖ ਵਿਚਾਰਧਾਰਾ ਦੇ ਸੱਚ ਨੂੰ ਉਹ ਗ੍ਰਹਿਣ ਨਹੀਂ ਕਰ ਸਕਦੇ ਪਰ ਸਿਖ ਧਰਮ ਦੇ ਸੁਨਹਿਰੀ ਭੂਤ ਨਾਲੋਂ ਟੁੱਟਣਾ ਵੀ ਬਰਦਾਸ਼ਤ ਨਹੀਂ ਕਰਦੇ। ਉਹ ਸ਼ੇਰ ਦੀ ਖੱਲ ਪਾ ਕੇ ਵੀ ਆਪਣਾ ਗਧਾ ਰੂਪ ਲੁਕਾਉਣਾ ਚਾਹੁੰਦੇ ਹਨ। ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਦੇ ਵਿਰੁੱਧ ਜਾਣ ਵਾਲੀ ਕੋਈ ਵੀ ਜਨਮ ਸਾਖੀ ਸਿੱਖ ਧਰਮ ਨਾਲ ਸਬੰਧਤ ਨਹੀਂ ਕੀਤੀ ਜਾ ਸਕਦੀ। ਕੋਈ ਵੀ ਸਾਖੀ ਜਿਹੜੀ ਗੁਰੂ ਨਾਨਕ ਦੇ ਨਾਂ ਦਾ ਉਹਲਾ ਲੈ ਕੇ ਕਿਸੇ ਵੀ ਜਮਾਤ ਦੇ ਔਗੁਣਾਂ 'ਤੇ ਪਰਦਾ ਪਾਣਾ ਚਾਹੁੰਦੀ ਹੈ ਜਾਂ ਕਿਸੇ ਜਮਾਤ ਨੂੰ ਵਿਹਲੜ ਹੋ ਕੇ ਹਲਵੇ ਮੰਡੇ ਛੱਕਣ ਦੀ ਇਜਾਜ਼ਤ ਦੇਂਦੀ ਹੈ ਜਾਂ ਕਿਸੇ ਇਮਤਿਹਾਨ ਦੀ ਗੱਲ ਕਰਕੇ ਵਿਭਚਾਰ ਨੂੰ ਜਾਇਜ਼ ਕਹਿੰਦੀ ਹੈ, ਉਹ ਸਾਖੀ ਗੁਰੂ ਨਾਨਕ ਨਾਲ ਸਬੰਧਤ ਨਹੀਂ ਕੀਤੀ ਜਾ ਸਕਦੀ।

ਸਿੱਖ ਧਰਮ ਦੇ ਰੂਪਵਾਦਾ ਦਾ ਆਸਰਾ ਲੈ ਕੇ ਲੋਟੂ ਰਾਜੇ ਜਾਂ ਜਾਗੀਰਦਾਰਾਂ ਨੂੰ ਗੁਰੂ ਨਾਨਕ ਦੇ ਸਿੱਖ ਨਹੀਂ ਆਖਿਆ ਜਾ ਸਕਦਾ। ਗੁਰੂ ਨਾਨਕ ਮਿੱਲ ਨਾਂ ਰੱਖ ਕੇ ਕੋਈ ਪੰਜ ਕਰਾਰਾਂ ਵਾਲਾ ਸਿੱਖ ਜੋ ਲੋਕਾਂ ਦਾ ਹੱਕ ਮਾਰਦਾ ਹੈ ਅਤੇ ਅਜਿਹੀ ਦੌਲਤ ਕੱਠੀ ਕਰਦਾ ਹੈ ਜੋ ਪਾਪਾਂ ਬਾਝੋਂ ਨਹੀਂ ਹੋ ਸਕਦੀ ਤਾਂ ਉਹ ਗੁਰੂ ਨਾਨਕ ਦਾ ਸਿੱਖ ਨਹੀਂ ਹੋ ਸਕਦਾ। ਗੁਰੂ ਨਾਨਕ ਦੇ ਸਿੱਖ ਧਰਮ ਦਾ ਆਧਾਰ ਵਿਚਾਰਧਾਰਾ ਹੈ, ਕੋਈ ਵਿਸ਼ੇਸ਼ ਰੂਪ ਜਾਂ ਕੇਵਲ ਬਾਣਾ ਨਹੀਂ।

ਵਰਤਮਾਨ ਸਮੇਂ ਵਿੱਚ ਅਜਿਹੀਆਂ ਖ਼ਬਰਾਂ ਜਿਨ੍ਹਾਂ ਅਨੁਸਾਰ ਸਿੱਖ ਗੁਰਦੁਆਰਿਆਂ ਉੱਤੇ ਕਬਜ਼ਾ ਕਰਨ ਲਈ ਜੱਥੇ ਬਣਾਉਂਦੇ ਹਨ ਅਤੇ ਫੇਰ ਆਪਸ ਵਿੱਚ ਲੜ ਕੇ ਸਮੇਂ ਦੇ ਹਾਕਮਾਂ ਕੋਲ ਦਾਦ ਫ਼ਰਿਆਦ ਕਰਦੇ ਹਨ। ਪੁਲੀਸ ਦੀ ਮਦਦ ਨਾਲ ਲੋਕਾਂ ਦੇ ਮੱਥਾ ਟੇਕੇ ਪੈਸਿਆਂ ਦਾ ਚਾਰਜ ਲੈਣ ਦੀਆਂ ਗੋਂਦਾਂ ਗੁੰਦਦੇ ਹਨ ਅਤੇ ਪੁਲੀਸ ਨੂੰ ਸੱਦਾ ਪੱਤਰ ਦੇ ਗੁਰੂਆਂ ਦੇ ਇਤਿਹਾਸਕ ਗੁਰਦੁਆਰਿਆਂ ਵਿੱਚ ਲਾਠੀਆਂ, ਗੋਲੀਆਂ ਚਲਾਉਂਦੇ ਹਨ। ਕਾਹਦੇ ਲਈ? ਕਿਸੇ ਜ਼ੁਲਮ ਵਿਰੁੱਧ ਲੜਨ ਲਈ, ਹੱਕ ਨਿਆਂ ਲਈ? ਨਹੀਂ, ਸੇਵਾ ਭਾਵ ਨਾਲ ਨਹੀਂ ਸਗੋਂ ਲੋਕਾਂ ਦੇ ਮੱਥਾ ਟੇਕੇ ਪੈਸਿਆਂ ਦਾ ਬਜਟ ਆਪਣੇ ਹੱਥਾਂ ਵਿੱਚ ਲੈਣ ਲਈ। ਜਦੋਂ ਹਿਦੂ ਧਰਮ ਨਿਘਰਿਆ ਤਾਂ ਬ੍ਰਾਹਮਣਾਂ ਦੀਆਂ ਗੱਦੀਆਂ

ਏਸੇ ਤਰ੍ਹਾਂ ਹੀ ਸਨ, ਪੂਜਾ ਦੇ ਧਨ 'ਤੇ ਚੌਧਰਾਂ ਕਰਦੇ ਸਨ। ਹੁਣ ਵੀ ਸਰਕਾਰੀ ਠੇਕੇਦਾਰ, ਜਾਗੀਰਦਾਰ, ਨਿੱਤ ਝੂਠ ਦਾ ਕਾਰੋਬਾਰ ਕਰਨ ਵਾਲੇ ਵਪਾਰੀ ਗੁਰਦੁਆਰਾ ਚੋਣਾਂ ਲੜਦੇ ਹਨ ਤਾਂ ਕਿ ਪੂਜਾ ਦੇ ਧਨ 'ਤੇ ਚੌਧਰ ਕਾਇਮ ਕੀਤੀ ਜਾ ਸਕੇ।

ਇਹ ਹਾਲਾਤ ਦੀ ਪਿਠਭੂਮੀ ਹੈ ਜਿੱਥੇ ਸਿੱਖ ਵਿਚਾਰਧਾਰਾ ਅਤੇ ਸਿੱਖ ਧਰਮ ਵਿਚਾਲੇ ਲੀਕ ਖਿਚਣੀ ਪੈਂਦੀ ਹੈ। ਸਿੱਖ ਵਿਚਾਰਧਾਰਾ ਸਾਰੀ ਦੁਨੀਆਂ ਦੇ ਧਰਮਾਂ ਨਾਲ ਤੁਲਨਾ ਕੀਤਿਆਂ ਸਭ ਤੋਂ ਵੱਧ ਤਰਕਸ਼ੀਲ ਲੱਗਦੀ ਹੈ, ਸਭ ਤੋਂ ਵੱਧ ਲੋਕ-ਪੱਖੀ ਹੈ। ਸਰਬੱਤ ਦਾ ਭਲਾ ਦਾ ਸੰਕਲਪ ਹਰ ਰੂਪਵਾਦ ਨੂੰ ਤੋੜਦਾ ਹੈ। ਹੱਕ, ਨਿਆਂ ਅਤੇ ਸੱਚ ਦੀ ਗੱਲ ਬੜੀ ਸਪੱਸ਼ਟ ਹੈ। ਝੂਠ, ਲਾਲਚ, ਰਿਸ਼ਵਤ, ਅਨਿਆ, ਜ਼ੁਲਮ, ਲੁੱਟ ਵਿਰੁੱਧ ਜੰਗ ਦਾ ਐਲਾਨ ਸਪੱਸ਼ਟ ਹੈ। ਸੱਚ, ਝੂਠ ਅਤੇ ਨੇਕੀ, ਬਦੀ ਵਿਚਾਲੇ ਕਿਸੇ ਸਮਝੌਤੇ ਦੀ ਗੁੰਜਾਇਸ਼ ਨਹੀਂ ਪਰ ਸਿੱਖ ਧਰਮ ਦੇ ਵਰਤਮਾਨ ਚੌਧਰੀ ਸਿੱਖ ਧਰਮ ਨੂੰ ਪੰਜ ਕਕਾਰਾਂ 'ਚ ਸੀਮਤ ਕਰ ਕੇ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਦਾ ਸਿੱਧਾ ਵਿਰੋਧ ਕਰਦੇ ਹਨ। ਦਾਹੜੀਆਂ ਕੱਟਣ ਵਾਲਿਆਂ ਨੂੰ ਸਜ਼ਾ ਅਤੇ ਦਾਹੜੀਆਂ ਸਾਬਤ ਰੱਖਣ ਵਾਲਿਆਂ ਨੂੰ ਇਨਾਮ ਦੇਣ ਦੀ ਗੱਲ ਕਿਸੇ ਧਰਮ ਦਾ ਔਰੰਗਜ਼ੇਬੀ ਰੂਪ ਹੀ ਕਰ ਸਕਦਾ ਹੈ। ਗੁਰੂ ਨਾਨਕ ਦੀ ਵਿਚਾਰਧਾਰਾ ਸੁੱਚੀ ਕਿਰਤ ਨੂੰ ਸਲਾਹੇਗੀ। ਕਿਰਤ ਦੇ ਲੋਟੂਆਂ ਨੂੰ ਦੁਰਕਾਰੇਗੀ। ਇੱਜ਼ਤ, ਅਣਖ, ਇਮਾਨਦਾਰੀ ਦਾ ਜੀਵਨ ਜੀਣ ਲਈ ਹਰ ਜੰਗ ਦਾ ਸਾਥ ਦੇਵੇਗੀ। ਗੁਰੂ ਨਾਨਕ ਸਿੱਖ ਵਿਚਾਰਧਾਰਾ ਦਾ ਬਾਨੀ ਹੈ। ਗੁਰੂ ਗੋਬਿੰਦ ਸਿੰਘ ਦੇ ਦਿੱਤੇ ਚਿੰਨ੍ਹ ਆਪਣੇ ਅਰਥਾਂ ਸਹਿਤ ਸਿੱਖ ਧਰਮ ਦੇ ਅਮਲੀ ਰੂਪ ਨੂੰ ਸਾਕਾਰ ਕਰਦੇ ਹਨ ਪਰ ਅਰਥ ਗੁਆ ਕੇ ਧਰਮ ਦੇ ਨਿਰੋਲ ਰੂਪਵਾਦ ਦੀ ਹੀ ਗੱਲ ਰਹਿ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਨਾਲ ਹੀ ਸਿੱਖ ਵਿਚਾਰਧਾਰਾ ਨੇ ਮਨੁੱਖਾਂ ਵਿੱਚ ਜਾਤ ਪਾਤ ਦੇ ਭੇਦ ਨੂੰ ਖ਼ਤਮ ਕੀਤਾ। ਗੁਰੂ ਗੋਬਿੰਦ ਸਿੰਘ ਨੇ ਇਸ ਵਿਚਾਰਧਾਰਾ ਨੂੰ ਅਮਲੀ ਰੂਪ ਦਿੰਦਿਆਂ ਹਰ ਅਨੁਯਾਈ ਨੂੰ ਸਿੰਘ ਅਤੇ ਸਰਦਾਰ ਬਣਾਇਆ ਅਤੇ ਬ੍ਰਾਹਮਣੀ ਜ਼ਾਤ ਪਾਤ ਵਾਲੀ ਊਚ-ਨੀਚ ਖ਼ਤਮ ਹੋ ਗਈ। ਮਿਸਲਾਂ ਨੇ ਜਦੋਂ ਰਾਜ ਕਾਇਮ ਕਰਨ ਦੀ ਲਾਲਸਾ ਨਾਲ ਲੜਾਈਆਂ ਲੜੀਆਂ ਤਾਂ ਆਪਣੀਆਂ ਮਿਸਲਾਂ ਨੂੰ ਆਪਣੀ ਜ਼ਾਤ ਜਾਂ ਗੋਤ ਨਾਲ ਸਬੰਧਤ ਕੀਤਾ। ਇਹ ਸਿੱਖ ਵਿਚਾਰਧਾਰਾ ਦੇ ਪਤਨ ਦਾ ਆਰੰਭ ਸੀ। ਹੁਣ ਅੰਮ੍ਰਿਤ ਛਕਣ ਤੋਂ ਬਾਅਦ ਸਿੱਖਾਂ ਵਿੱਚ ਖਤਰੀ ਸਿੱਖ, ਅਰੋੜੇ ਸਿੱਖ, ਜੱਟ ਸਿੱਖ, ਆਹਲੂਵਾਲੀਏ ਸਿੱਖ, ਰਾਮਗੜ੍ਹੀਏ ਸਿੱਖ ਅਤੇ ਰਾਮਦਾਸੀਏ ਸਿੱਖ ਹਨ। ਇਹ ਸਿੱਖ ਧਰਮ ਦਾ ਬ੍ਰਾਹਮਣੀ ਰੂਪ ਹੈ ਜਿੱਥੇ ਨਿਰੋਲ ਕਕਾਰਾਂ ਦੇ ਰੂਪਵਾਦ ਨਾਲ ਸਿੱਖ ਤਾਂ ਬਣਿਆ ਜਾ ਸਕਦਾ ਹੈ ਪਰ ਵਿਚਾਰਧਾਰਾ ਤੋਂ ਸੱਖਣਾ ਹੋਣ ਕਾਰਨ ਉਸ ਨਾਲੋਂ ਜੱਟ, ਖੱਤਰੀ, ਤਰਖਾਣ, ਚਮਾਰ, ਜੁਲਾਹਾ ਆਦਿ ਬ੍ਰਾਹਮਣੀ ਸਮਾਜ ਦੇ ਲੱਛਣ ਨਹੀਂ ਲਹਿੰਦੇ।

ਸਿੱਖ ਵਿਚਾਰਧਾਰਾ ਵਿੱਚ ਬ੍ਰਾਹਮਣੀ ਸਮਾਜ ਦੀਆਂ ਰਸਮਾਂ ਜਾਂ ਵਹਿਮਾਂ ਭਰਮਾਂ ਲਈ ਕੋਈ ਥਾਂ ਨਹੀਂ ਪਰ ਹੁਣ ਸਿੱਖ ਧਰਮ ਦੇ ਲੋਕਾਂ ਲਈ ਵੀ ਕਈ ਦਿਨ ਮਾੜੇ ਹੋ ਸਕਦੇ ਹਨ, ਕਈ ਦਿਨ ਸ਼ੁਭ। ਵਿਆਹ ਸ਼ਾਦੀਆਂ ਲਈ ਸ਼ੁਭ ਦਿਹਾੜਾ ਪੰਡਤ ਕੱਢਦੇ ਹਨ, ਵਿਆਹ ਸ਼ਾਦੀਆਂ ਆਪਣੀ ਜ਼ਾਤ ਬ੍ਰਾਦਰੀਆਂ ਤੋਂ ਬਾਹਰ ਕਰਨੀਆਂ ਚੰਗੀਆਂ ਨਹੀਂ ਸਮਝੀਆਂ ਜਾਂਦੀਆਂ, ਮਰਨੇ ਪਰਨੇ ਵਾਲੀਆਂ ਰਸਮਾਂ ਵੀ ਬ੍ਰਾਹਮਣੀ ਸਮਾਜ ਨਾਲੋਂ ਵੱਖਰੀਆਂ ਨਹੀਂ ਰਹੀਆਂ। ਸਮੁੱਚੇ ਰੂਪ ਵਿੱਚ ਸਿੱਖ ਵਿਚਾਰਧਾਰਾ ਨੂੰ

ਰੂਪਵਾਦ ਦੀ ਲਪੇਟ ਵਿੱਚ ਸਿੱਖ ਧਰਮ ਨੇ ਤਿਲਾਂਜਲੀ ਹੀ ਦੇ ਦਿੱਤੀ ਹੈ।

ਸਿੱਖਾਂ ਵਿੱਚ ਬੌਧਕ ਮੱਧ-ਸ਼੍ਰੇਣੀ ਅਤੇ ਉੱਚ-ਸ਼੍ਰੇਣੀ ਸੁਚੇਤ ਰੂਪ ਵਿੱਚ ਵਿਚਾਰਧਾਰਾ ਨੂੰ ਤਿਲਾਂਜਲੀ ਦਿੰਦੀ ਹੈ ਅਤੇ ਰੂਪਵਾਦ ਨੂੰ ਹੀ ਸਿੱਖ ਧਰਮ ਦਾ ਮੂਲ ਆਧਾਰ ਕਰਾਰ ਦਿੰਦੀ ਹੈ। ਉੱਚ-ਸ਼੍ਰੇਣੀ ਦੇ ਕਰਮ ਸਿੱਖ ਧਰਮ ਦੀ ਵਿਚਾਰਧਾਰਾ ਨਾਲ ਸਾਂਝ ਪਾ ਕੇ ਨਹੀਂ ਚੱਲ ਸਕਦੇ। ਸਿੱਖ ਵਿਚਾਰਧਾਰਾ ਮਾਇਆ ਦੇ ਇਕੱਠ ਦਾ ਵਿਰੋਧ ਕਰਦੀ ਹੈ ਪਰ ਉੱਚ-ਸ਼੍ਰੇਣੀ ਦੀ ਸ਼ਕਤੀ ਮਾਇਆ ਦਾ ਅੰਬਾਰ ਹੈ। ਮੱਧ-ਸ਼੍ਰੇਣਕ ਬੌਧਕ ਮਨੁੱਖ ਵਪਾਰ ਜਾਂ ਨੌਕਰੀ ਪੇਸ਼ਾ ਹੈ। ਇਹ ਖੁੱਲ੍ਹੇ ਮੁਕਾਬਲੇ ਵਾਲੇ ਸਮਾਜ ਵਿੱਚ ਹੇਰਾ-ਫੇਰੀ ਤੇ ਝੂਠ ਤੋਂ ਬਗੈਰ ਚੱਲ ਨਹੀਂ ਸਕਦਾ ਪਰ ਸਿੱਖ ਵਿਚਾਰਧਾਰਾ ਵਿੱਚ ਝੂਠ ਅਤੇ ਹੇਰਾ-ਫੇਰੀ ਲਈ ਕੋਈ ਥਾਂ ਨਹੀਂ। ਇਸੇ ਤਰ੍ਹਾਂ ਨੌਕਰੀ ਪੇਸ਼ਾ ਚਾਪਲੂਸੀ ਅਤੇ ਜੀ ਹਜ਼ੂਰੀ ਤੋਂ ਬਗੈਰ ਨਹੀਂ ਚਲਦਾ ਜਿਸ ਕਾਰਨ ਕਈ ਵਾਰ ਆਪਣੀ ਜ਼ਮੀਰ ਕੁਚਲ ਕੇ ਬਦੀ ਨਾਲ ਸਮਝੌਤਾ ਕਰਨ ਵਾਲਾ ਸਿੱਖ ਵਿਚਾਰਧਾਰਾ ਦੀ ਕਸਵੱਟੀ 'ਤੇ ਪੂਰਾ ਨਹੀਂ ਉੱਤਰ ਸਕਦਾ। ਇਹੀ ਕਾਰਨ ਹੈ ਕਿ ਉੱਚ-ਸ਼੍ਰੇਣੀਆਂ ਦਾ ਬੁੱਧੀ-ਵਰਗ ਸਿੱਖ ਵਿਚਾਰਧਾਰਾ 'ਤੇ ਨਹੀਂ ਸਗੋਂ ਸਿੱਖੀ ਰੂਪਵਾਦ 'ਤੇ ਜ਼ੋਰ ਦਿੰਦਾ ਹੈ। ਇਹ ਆਪਣੇ ਅੰਦਰਲੇ ਖੋਖਲੇਪਣ ਨੂੰ ਲੁਕਾਉਣ ਦਾ ਜਤਨ ਹੈ।

ਸਿੱਖ ਵਿਚਾਰਧਾਰਾ ਨੂੰ ਪਹਿਲੀ ਢਾਹ ਬੰਦਾ ਬਹਾਦਰ ਨੇ ਲਾਈ। ਉਸ ਦੀ ਰਾਜ ਕਾਇਮ ਕਰਨ ਦੀ ਲਾਲਸਾ ਦੇ ਸਿੱਟੇ ਵਜੋਂ ਹੀ ਮਹਾਰਾਜਾ ਰਣਜੀਤ ਸਿੰਘ ਅਤੇ ਉਸ ਤੋਂ ਵੱਧ ਮਹਾਰਾਜਾ ਭੁਪਿੰਦਰ ਸਿੰਘ ਵਰਗੇ ਰਾਜੇ ਵੀ ਸਿੱਖ ਕਹਾਉਣ ਦੇ ਹੱਕਦਾਰ ਰਹੇ। ਦੂਜੀ ਢਾਹ ਮਹੰਤਾਂ ਨੇ ਜਨਮ ਸਾਖੀਆਂ ਲਿਖ ਕੇ ਲਾਈ ਜਿਨ੍ਹਾਂ ਵਿੱਚ ਗੁਰੂ ਨਾਨਕ ਦਾ ਸਰੂਪ ਆਪਣੇ ਹਿੱਤਾਂ ਨੂੰ ਸਾਹਮਣੇ ਕਰ ਕੇ ਚਿਤਰਿਆ। ਤਰਕਵਾਦੀ ਧਰਮ ਨੂੰ ਨਿਰੋਲ ਸ਼ਰਧਾ ਦੇ ਅੰਧਰੂਪ ਵਿੱਚ ਧੱਕ ਦਿੱਤਾ। ਤੀਜੀ ਢਾਹ ਹਿੰਦੂ ਧਰਮ ਦੇ ਬ੍ਰਾਹਮਣੀ ਸਮਾਜ ਨੇ ਲਾਈ ਜਿਸ ਸਿੱਖ ਧਰਮ ਨੂੰ ਹਿੰਦੂ ਧਰਮ ਦਾ ਹਿੱਸਾ, ਰਾਖਾ ਆਦਿ ਬਣਾ ਕੇ ਅਤੇ ਗੁਰੂ ਨਾਨਕ ਨੂੰ ਵਿਸ਼ਨੂੰ ਦਾ ਅਵਤਾਰ ਕਰਾਰ ਦੇ ਕੇ ਸਿੱਖ ਧਰਮ ਦੇ ਰੂਪਵਾਦ ਦੀ ਹੋਂਦ ਵਿੱਚ ਵੀ ਸਾਰਾ ਹਿੰਦੂ ਬ੍ਰਾਹਮਣੀ ਸਮਾਜ ਲਾਗੂ ਕਰ ਦਿੱਤਾ। ਚੌਥੀ ਢਾਹ ਮੱਧ ਸ਼੍ਰੇਣੀ ਦਾ ਬੌਧਕ ਵਰਗ ਲਾ ਰਿਹਾ ਹੈ ਜੋ ਸਿੱਖ ਰੂਪਵਾਦ ਨੂੰ ਇਸ ਦੇ ਅਰਥਾਂ ਨਾਲੋਂ ਤੋੜ ਕੇ ਮਹੱਤਤਾ ਦੇ ਰਿਹਾ ਹੈ ਉਹ ਸਿੱਖ ਧਰਮ ਨੂੰ ਨਿਰੋਲ ਇਸ ਰੂਪਵਾਦ ਤੱਕ ਹੀ ਸੀਮਤ ਕਰਨਾ ਚਾਹੁੰਦਾ ਹੈ। ਇਹ ਬੌਧਕ ਵਰਗ ਦੀ ਖ਼ਤਰਨਾਕ ਚਾਲ ਹੈ, ਜੋ ਇਸ ਨੂੰ ਉਘਾੜਦਾ ਹੈ ਉਹ ਇਸ ਵਰਗ ਦੀ ਕਰੋਪੀ ਦਾ ਸ਼ਿਕਾਰ ਬਣਦਾ ਹੈ। ਸਿੱਖ ਵਿਚਾਰਧਾਰਾ ਨਾਲੋਂ ਸਿੱਖ ਧਰਮ ਨੂੰ ਵੱਖ ਕਰਨ ਵਾਲੇ ਲੋਕ ਗੁਰੂ ਦੇ ਸਿੱਖ ਨਹੀਂ ਸਗੋਂ ਸਿੱਖ ਧਰਮ ਦੇ ਦੋਖੀ ਹਨ।

# ਗੁਰੂ ਨਾਨਕ ਦੇ ਸਮੇਂ ਦਾ ਪੰਜਾਬ

ਇਸ ਸਮੇਂ ਪੰਜਾਬ ਉੱਤੇ ਲੋਧੀਆਂ ਤੇ ਮੁਗ਼ਲਾਂ ਦਾ ਰਾਜ ਰਿਹਾ ਹੈ। 1451 ਵਿੱਚ ਬਹਿਲੋਲ ਦਿੱਲੀ ਦੇ ਤੱਖਤ 'ਤੇ ਬੈਠਿਆ ਅਤੇ ਪੰਜਾਬ ਦਾ ਰਾਜ ਆਪਣੇ ਇਤਬਾਰੀ ਅਫ਼ਗਾਨਾਂ ਨੂੰ ਸੌਂਪਿਆ। ਬਾਬਰ ਦੇ ਹਮਲੇ ਤੋਂ ਬਿਨਾਂ ਇਸ 70 ਸਾਲ ਦੇ ਅਰਸੇ ਵਿੱਚ ਲਗਪਗ ਸ਼ਾਂਤੀ ਹੀ ਰਹੀ।

ਜੇ ਪੰਜਾਬ ਦੇ ਇਤਿਹਾਸ ਦੇ ਪੰਨੇ ਹੁਣ ਤੋਂ ਲੈ ਕੇ ਪਿੱਛੇ ਵੱਲ ਪਰਤੀਏ ਤਾਂ ਮਹਿਸੂਸ ਹੁੰਦਾ ਹੈ ਕਿ ਗੁਰੂ ਨਾਨਕ ਦੇ ਸਮੇਂ ਮੁਸਲਮਾਨ ਹਾਕਮਾਂ ਵੱਲੋਂ ਹਿੰਦੂ ਜਨਤਾ ਉੱਤੇ ਬੜੇ ਜ਼ੁਲਮ ਕੀਤੇ ਗਏ ਸਨ। ਪਰ ਗੁਰੂ ਨਾਨਕ ਦੇ ਸਮੇਂ ਦੇ ਪੰਜਾਬ ਨੂੰ ਵੇਲੇ ਦੇ ਸੰਦਰਭ ਵਿੱਚ ਵਾਚਿਆਂ ਪ੍ਰਤੱਖ ਹੋ ਜਾਂਦਾ ਹੈ ਕਿ ਹਕੂਮਤ ਦੇ ਜ਼ੁਲਮ ਧਰਮ ਦੇ ਦ੍ਰਿਸ਼ਟੀਕੋਣ ਤੋਂ ਨਹੀਂ ਸਗੋਂ ਰਾਜਸੀ ਪੱਖ ਤੋਂ ਰਾਜ ਗੱਦੀ ਅਤੇ ਧਨ ਦੌਲਤ ਦੀ ਪ੍ਰਾਪਤੀ ਵਾਸਤੇ ਕੀਤੇ ਗਏ ਹਨ। ਦੌਲਤ ਅਤੇ ਰਾਜ ਸੱਤਾ ਦੀ ਪ੍ਰਾਪਤੀ ਲਈ ਵੇਲੇ ਦੇ ਹਾਕਮਾਂ ਦਾ ਸਕੇ ਸੰਬੰਧੀਆਂ ਨੂੰ ਧੋਖੇ ਨਾਲ ਕਤਲ ਕਰ ਦੇਣਾ, ਕੈਦ ਕਰ ਦੇਣਾ, ਉਨ੍ਹਾਂ ਦੀਆਂ ਅੱਖਾਂ ਕੱਢ ਦੇਣੀਆਂ ਆਦਿ ਸਾਧਾਰਨ ਕਰਮ ਸੀ। ਰਾਜ ਗੱਦੀ ਦੀ ਪ੍ਰਾਪਤੀ ਜਾਂ ਨਿੱਜੀ ਰਾਜ ਦੇ ਬਚਾਓ ਲਈ ਹਿੰਦੂ ਰਾਜਿਆਂ ਦੀ ਸਹਾਇਤਾ ਵੀ ਪ੍ਰਾਪਤ ਕੀਤੀ ਜਾਂਦੀ ਸੀ। ਮੁਸਲਮਾਨ ਰਾਜ ਵਿੱਚ ਹਿੰਦੂਆਂ ਨੂੰ ਕਈ ਜ਼ੁੰਮੇਵਾਰ ਪਦਵੀਆਂ ਵੀ ਦਿੱਤੀਆਂ ਜਾਂਦੀਆਂ ਰਹੀਆਂ ਹਨ।

ਬਾਬਰ ਦਾ ਹਿੰਦੁਸਤਾਨ 'ਤੇ ਹਮਲਾ ਕਰਨ ਦਾ ਮੰਤਵ ਧਰਮ ਦਾ ਫੈਲਾਓ ਨਹੀਂ ਸੀ ਸਗੋਂ ਹਿੰਦ ਦਾ ਰਾਜ ਅਤੇ ਹਿੰਦ ਦੀ ਦੌਲਤ ਸੀ। ਬਾਬਰ ਨੂੰ ਜਿਸ ਸ਼ਹਿਰ ਨੇ ਰੋਕ ਪਾਈ ਉਹ ਸ਼ਹਿਰ ਉਜੜ ਗਿਆ ਅਤੇ ਜਨਤਾ ਜ਼ੁਲਮ ਦੀ ਸ਼ਿਕਾਰ ਬਣੀ। ਇਸ ਸਮੇਂ ਵੀ ਹਿੰਦੂਆਂ ਅਤੇ ਮੁਸਲਮਾਨਾਂ ਨੇ ਰਲ ਕੇ ਬਾਬਰ ਦਾ ਵਿਰੋਧ ਕੀਤਾ। ਫੌਜੀਆਂ ਦੀ ਸੰਤੁਸ਼ਟਤਾ ਲਈ ਬਾਬਰ ਨੇ ਦੁਸ਼ਮਣਾਂ ਦੇ ਮਾਲ, ਧਨ ਅਤੇ ਜੋਬਨ ਦੀ ਲੁੱਟ ਦੀ ਖੁਲ੍ਹ ਦੇ ਦਿੱਤੀ। ਇਸ ਲੁੱਟ ਅਤੇ ਜ਼ੁਲਮ ਵਿੱਚ ਹਿੰਦੂਆਂ ਅਤੇ ਮੁਸਲਮਾਨਾਂ ਦਾ ਕੋਈ ਭੇਦ ਨਹੀਂ ਸੀ ਰੱਖਿਆ ਗਿਆ। ਬਾਬਰ ਦੇ ਹਮਲੇ ਨੂੰ ਮੁਸਲਮਾਨਾਂ ਦਾ ਹਿੰਦੂ ਜਨਤਾ ਉੱਤੇ ਜ਼ੁਲਮ ਸਮਝਣਾ ਇਤਿਹਾਸ ਨੂੰ ਗ਼ਲਤ ਰੰਗ ਵਿੱਚ ਪੇਸ਼ ਕਰਨ ਦਾ ਜਤਨ ਹੈ। ਇਸ ਪੱਖ ਵਿੱਚ ਗੁਰੂ ਨਾਨਕ ਦੀ ਦ੍ਰਿਸ਼ਟੀ ਪੰਜਾਬ ਦੇ ਇਤਿਹਾਸਕਾਰਾਂ ਨਾਲੋਂ ਵਧੇਰੇ ਵਿਗਿਆਨਕ ਹੈ।

ਉਨ੍ਹਾਂ ਅਨੁਸਾਰ :

*ਇਸੁ ਜਰ ਕਾਰਣਿ ਘਣੀ ਵਿਗੁਤੀ*
*ਇਨਿ ਜਰ ਘਣੀ ਖੁਆਈ॥*
*ਧਨ ਜੋਬਨੁ ਦੁਇ ਵੈਰੀ ਹੋਇ*
*ਜਿਨੀ ਰਖੇ ਰੰਗੁ ਲਾਇ॥*

ਇਸ ਸਮੇਂ ਪੰਜਾਬ ਦੇ ਲੋਕਾਂ ਨੂੰ ਤਿੰਨ ਹਿੱਸਿਆਂ ਵਿੱਚ ਵੰਡਿਆ ਜਾ ਸਕਦਾ ਹੈ। ਇਕ ਮੁਸਲਮਾਨ ਹਾਕਮ ਜਮਾਤ ਜੋ ਅੱਯਾਸ਼, ਜ਼ਾਲਮ ਅਤੇ ਸ਼ੜਯੰਤਰੀ ਹੈ। ਇਸ ਨਿਜ਼ਾਮ ਅਨੁਸਾਰ ਹਾਕਮ ਜਮਾਤ ਟੈਕਸਾਂ ਰਾਹੀਂ ਅਤੇ ਲੁੱਟ ਮਾਰ ਰਾਹੀਂ ਪੈਸਾ ਪ੍ਰਾਪਤ

ਕਰਦੀ ਹੈ ਅਤੇ ਐਸ਼ਪ੍ਰਸਤੀ ਵਿੱਚ ਰੋੜ੍ਹਦੀ ਹੈ। ਧਾਰਮਿਕ ਫ਼ਤਵਿਆਂ ਦਾ ਆਧਾਰ ਵੀ ਦੀਨਦਾਰੀ ਨਾਲੋਂ ਵਧੇਰੇ ਦੁਨੀਆਂਦਾਰੀ ਹੈ। ਵੇਲੇ ਦਾ ਨਵਾਬ ਜਾਂ ਸੁਲਤਾਨ ਹੀ ਸਮਾਜਕ ਤੇ ਰਾਜਨੀਤਕ ਕਾਨੂੰਨ ਜਾਂ ਨੀਤੀ ਦਾ ਧੁਰਾ ਹੈ। ਕਿਸੇ ਇਕ ਸੁਲਤਾਨ ਜਾਂ ਨਵਾਬ ਦਾ ਦ੍ਰਿਸ਼ਟੀਕੋਣ ਵੇਲੇ ਦੇ ਮੁਸਲਮਾਨ ਰਾਜ ਦਾ ਦ੍ਰਿਸ਼ਟੀਕੋਣ ਨਹੀਂ ਹੋ ਸਕਦਾ।

ਦੂਜੀ ਸ਼੍ਰੇਣੀ ਹਿੰਦੂ ਧਰਮ ਦੀਆਂ ਉੱਚ ਜਾਤੀਆਂ ਦੀ ਹੈ। ਖੱਤਰੀਆਂ ਅਤੇ ਬ੍ਰਾਹਮਣਾਂ ਹਾਕਮ ਜਮਾਤ ਨਾਲ ਨਿਵ ਕੇ ਸਮਝੌਤਾ ਕਰ ਲਿਆ ਹੈ। ਹਿੰਦੂ ਰਾਜ ਤੋਂ ਬਾਅਦ ਇਨ੍ਹਾਂ ਸ਼੍ਰੇਣੀਆਂ ਦਾ ਆਰਥਕ ਆਧਾਰ ਭਰੋਸੇਯੋਗ ਤੇ ਸਥਿਰ ਨਹੀਂ ਰਿਹਾ। ਛੋਟੀਆਂ ਮੋਟੀਆਂ ਸਰਕਾਰੀ ਨੌਕਰੀਆਂ ਅਤੇ ਵਪਾਰ ਇਨ੍ਹਾਂ ਦਾ ਕਿੱਤਾ ਹੈ। ਭ੍ਰਿਸ਼ਟਾਚਾਰ ਇਨ੍ਹਾਂ ਦਾ ਸੁਭਾਅ ਹੈ। ਜਜ਼ੀਆ ਆਦਿ ਦੀ ਉਗਰਾਹੀ ਦੀ ਜ਼ੁੰਮੇਵਾਰੀ ਵੀ ਇਨ੍ਹਾਂ ਦੀ ਹੈ। ਵੇਲੇ ਦੀ ਸਥਿਤੀ ਵਿੱਚ ਇਨ੍ਹਾਂ ਦਾ ਰੋਲ ਅਜੋਕੀ ਮੱਧ ਸ਼੍ਰੇਣੀ ਵਾਲਾ ਹੈ। ਇਸ ਦੇ ਸੁਭਾਅ ਵਿੱਚ ਇਕ ਪਾਖੰਡ ਹੈ। ਇਹ ਸ਼੍ਰੇਣੀ ਹਕੂਮਤ ਨਾਲ ਕਿਸੇ ਵੀ ਪੱਧਰ 'ਤੇ ਟਕਰਾਣਾ ਨਹੀਂ ਚਾਹੁੰਦੀ ਪਰ ਸਮਾਜਕ ਪੱਧਰ 'ਤੇ ਸਵੈਮਾਣ ਵੀ ਰੱਖਣਾ ਚਾਹੁੰਦੀ ਹੈ। ਇਸ ਕਾਰਨ ਹਾਕਮਾਂ ਪ੍ਰਤੀ ਇਸ ਦਾ ਵਤੀਰਾ ਜਿਨਾ ਨਰਮ ਹੈ, ਆਪਣੇ ਧਰਮ ਦੀਆਂ ਨੀਵੀਆਂ ਜਾਤੀਆਂ ਲਈ ਉੱਨਾ ਹੀ ਕੁਰੱਖਤ। ਇਸ ਸ਼੍ਰੇਣੀ ਦਾ ਰੂਪਵਾਦ ਹਾਕਮ ਜਮਾਤ ਲਈ ਇਤਰਾਜ਼ ਯੋਗ ਨਹੀਂ ਪਰ ਜੇ ਕਿਸੇ ਦਾ ਦ੍ਰਿਸ਼ਟੀਕੋਣ ਹਰ ਪੱਧਰ 'ਤੇ ਸਵੈਮਾਣ ਨਾਲ ਜੀਣ ਵਾਲਾ ਹੈ ਤਾਂ ਉਸ ਨੂੰ ਬਾਗ਼ੀ ਜਾਂ ਕਾਫ਼ਰ ਕਹਿ ਕੇ ਖ਼ਤਮ ਕਰ ਦਿੱਤਾ ਜਾਂਦਾ ਹੈ।

ਤੀਜੀ ਸ਼੍ਰੇਣੀ ਵਿੱਚ ਉਹ ਲੋਕ ਹਨ ਜੋ ਮਾਇਆਧਾਰੀ ਰੁਚੀਆਂ ਵਾਲੇ ਰਾਜ ਨਾਲ ਸਮਝੌਤਾ ਨਹੀਂ ਕਰ ਸਕਦੇ। ਬਹੁਤੇ ਦੋਹਾਂ ਧਰਮਾਂ ਦੀਆਂ ਨੀਵੀਆਂ ਸ਼੍ਰੇਣੀਆਂ ਨਾਲ ਸੰਬੰਧ ਰੱਖਦੇ ਹਨ। ਇਸ ਸ਼੍ਰੇਣੀ ਵਿੱਚ ਹਿੰਦੂ ਧਰਮ ਤਿਆਗ, ਬਣੇ ਮੁਸਲਮਾਨ ਵੀ ਸ਼ਾਮਲ ਹਨ। ਇਹ ਧਰਮ ਬਦਲੀਆਂ ਤਲਵਾਰ ਦੇ ਜ਼ੋਰ ਨਾਲ ਨਹੀਂ ਸਗੋਂ ਸੂਫ਼ੀਆਂ ਦੇ ਪ੍ਰਚਾਰ, ਆਰਥਕ ਮਜਬੂਰੀ ਅਤੇ ਹਿੰਦੂ ਧਰਮ ਦੀ ਸਾਮਰਾਜੀ ਨੀਤੀ ਕਾਰਨ ਹੋਈਆਂ। ਧਰਮ ਬਦਲੀ ਕਰ ਕੇ ਇਨ੍ਹਾਂ ਹਾਕਮ ਜਮਾਤ ਦੇ ਧਰਮ ਵਿੱਚੋਂ ਹੋਣ ਦਾ ਮਾਣ ਪ੍ਰਾਪਤ ਕਰ ਲਿਆ ਪਰ ਵੇਲੇ ਦੇ ਸਮਾਜਕ ਪ੍ਰਬੰਧ ਅਨੁਸਾਰ ਕਿੱਤਾ ਬਦਲੀ ਸੰਭਵ ਨਾ ਹੋ ਸਕੀ। ਇਹ ਲੋਕ ਹਾਕਮ ਜਮਾਤ ਦੀ ਵਗਾਰ ਅਤੇ ਹਿੰਦੂ ਧਰਮ ਦੀ ਸਾਮਰਾਜੀ ਨੀਤੀ ਦੀ ਫਿਟਕਾਰ ਤੋਂ ਨਾ ਬਚ ਸਕੇ। ਇਹ ਸ਼੍ਰੇਣੀ ਆਰਥਕ ਤੌਰ 'ਤੇ ਭਾਵੇਂ ਕਮਜ਼ੋਰ ਹੈ ਪਰ ਹਿੰਦੂ ਉੱਚ ਸ਼੍ਰੇਣੀਆਂ ਨਾਲੋਂ ਵਧੇਰੇ ਸਥਿਰ ਹੈ। ਜੱਟਾਂ ਦਾ ਰੋਲ ਵਿਸ਼ੇਸ਼ ਮਹੱਤਤਾ ਵਾਲਾ ਹੈ ਕਿਉਂਕਿ ਵੇਲੇ ਦੇ ਹਾਲਾਤ ਵਿੱਚ ਇਹ ਪੇਂਡੂ ਆਰਥਕਤਾ ਦਾ ਧੁਰਾ ਹਨ। ਇਸ ਸ਼੍ਰੇਣੀ ਦੇ ਕਿੱਤੇ ਨਿਸਚਿਤ ਹਨ। ਸਵੈ ਪੂਰਨਤਾ ਵਾਲੇ ਪੇਂਡੂ ਢਾਂਚੇ ਵਿੱਚ ਹਰ ਕਿੱਤਾ ਮਹੱਤਵਪੂਰਨ ਹੈ। ਕਿੱਤੇ ਦੀ ਮਹੱਤਤਾ ਅਤੇ ਸਥਿਰਤਾ ਨੇ ਇਨ੍ਹਾਂ ਦੇ ਸੁਭਾਅ ਨੂੰ ਵੀ ਸਥਿਰਤਾ ਅਤੇ ਸਵੈਮਾਣ ਦਿੱਤਾ ਹੈ। ਪਰ ਹਿੰਦੂ ਧਰਮ ਦੀ ਜਾਤੀ ਵੰਡ ਸਮਕਾਲੀ ਸਿੱਕੇ ਦੀ ਖ਼ਰੀਦ ਸ਼ਕਤੀ ਅਤੇ ਹਕੂਮਤ ਦੀ ਮਨਮਾਨੀ ਸਦਾ ਹੀ ਇਨ੍ਹਾਂ ਦੇ ਸਵੈਮਾਣ ਨੂੰ ਕੁਚਲਦੀ ਰਹੀ ਹੈ। ਇਸ ਸ਼੍ਰੇਣੀ ਨੂੰ ਧਰਮ ਦਾ ਸੁੱਖ ਪ੍ਰਾਪਤ ਕਰਨ ਨਾਲੋਂ ਸਮਾਜਕ ਪੱਧਰ 'ਤੇ ਇੱਜ਼ਤ ਅਤੇ ਸਵੈਮਾਣ ਵਾਲਾ ਮਨੁੱਖਾ ਜੀਵਨ ਜੀਣ ਦੀ ਤੜਪ ਵਧੇਰੇ ਹੈ। ਧਰਮ ਬਦਲੀ ਨਾਲ ਵੀ ਇਹ ਤੜਪ ਪੂਰੀ ਨਾ ਹੋ ਸਕੀ। ਇਹ ਸ਼੍ਰੇਣੀ

ਮਾਨਵਵਾਦੀ ਕੀਮਤਾਂ ਦਾ ਪ੍ਰਚਾਰ ਕਰਨ ਵਾਲੇ ਸੰਤਾਂ ਸੂਫੀਆਂ ਦੀ ਪੈਰੋਕਾਰ ਬਣਦੀ ਸੀ। ਇਹੋ ਸ਼੍ਰੇਣੀ ਹੈ ਜਿਸ ਦੇ ਦ੍ਰਿਸ਼ਟੀਕੋਣ ਤੋਂ ਗੁਰੂ ਨਾਨਕ ਨੇ ਆਪਣੇ ਦਰਸ਼ਨ ਨੂੰ ਮਾਨਵਵਾਦੀ ਬਣਾਇਆ ਹੈ।

ਗੁਰੂ ਨਾਨਕ ਵੇਲੇ ਦਾ ਭਾਰਤ ਧਾਰਮਕ ਪੱਖ ਤੋਂ ਦੋ ਧਰਮਾਂ ਵਿੱਚ ਵੰਡਿਆ ਹੋਇਆ ਹੈ। ਦੋਹਾਂ ਧਰਮਾਂ ਦਾ ਕਲਚਰ ਅਤੇ ਰੂਪਵਾਦ ਇਨਾ ਵੱਖਰਾ ਹੈ ਕਿ ਸੰਤ ਅਤੇ ਸੂਫੀ ਸਦਾਚਾਰਕ ਕੀਮਤਾਂ ਦਾ ਆਧਾਰ ਰੱਖਦੇ ਹੋਏ ਵੀ ਆਪਣੇ-ਆਪਣੇ ਧਰਮਾਂ ਦੇ ਦ੍ਰਿਸ਼ਟੀਕੋਣ ਤੋਂ ਉੱਚਾ ਨਾ ਉੱਠ ਸਕੇ। ਭਗਤੀ ਲਹਿਰ ਨੇ ਇਸਲਾਮੀ ਕਲਚਰ ਅਤੇ ਰਾਜਨੀਤੀ ਦੀ ਦਬਾਊ ਨੀਤੀ ਦਾ ਵਿਰੋਧ ਕਰਦੇ ਹੋਏ ਭਾਰਤੀ ਕਲਚਰ ਦੀ ਪੁਨਰ ਸੁਰਜੀਤੀ ਕੀਤੀ ਜਾਂ ਦੋਹਾਂ ਧਰਮਾਂ ਵਿਚ ਸੁਮੇਲ ਲੱਭਣ ਦਾ ਜਤਨ ਕੀਤਾ ਪਰ ਗੁਰੂ ਨਾਨਕ ਨੂੰ ਅਜਿਹੇ ਕਿਸੇ ਵੀ ਦ੍ਰਿਸ਼ਟੀਕੋਣ ਵਿੱਚ ਨਹੀਂ ਬੰਨ੍ਹਿਆ ਜਾ ਸਕਦਾ। ਗੁਰੂ ਨਾਨਕ ਨੇ ਇਸ ਸਮੇਂ ਦੀ ਤੀਜੀ ਸ਼੍ਰੇਣੀ ਨਾਲ ਸੰਬੰਧ ਰੱਖਣ ਵਾਲੇ ਲੋਕਾਂ ਦਾ ਦ੍ਰਿਸ਼ਟੀਕੋਣ ਅਪਣਾਇਆ। ਜਿਨ੍ਹਾਂ ਦੇ ਦਿਲ ਵਿੱਚ ਸਵੈਮਾਣ ਨਾਲ ਮਨੁੱਖੀ ਜੀਵਨ ਜੀਣ ਦੀ ਤੜਪ ਹੈ। ਇਸਤ੍ਰੀ ਦੀ ਸਥਿਤੀ ਇਸੇ ਸ਼੍ਰੇਣੀ ਨਾਲ ਸਾਂਝ ਰੱਖਦੀ ਹੈ। ਗੁਰੂ ਨਾਨਕ ਨੇ ਵੇਲੇ ਦੇ ਦੋਹਾਂ ਧਰਮਾਂ ਤੋਂ ਵੱਖਰਾ ਹੋ ਕੇ ਮਾਨਵਵਾਦੀ ਦ੍ਰਿਸ਼ਟੀਕੋਣ ਅਪਣਾਇਆ ਅਤੇ ਜ਼ਾਲਮ ਤੇ ਮਜ਼ਲੂਮ ਦੀ ਵੰਡ ਧਰਮਾਂ ਦੇ ਆਧਾਰ 'ਤੇ ਨਹੀਂ ਕੀਤੀ, ਸਗੋਂ ਮਾਨਵੀ ਕੀਮਤਾਂ ਦੇ ਅਧਾਰ 'ਤੇ ਕੀਤੀ। ਇਹ ਵੰਡ ਉੱਚੇ ਤੇ ਨੀਵੇਂ ਦੀ ਹੈ, ਹੱਕ ਮਾਰਾਂ ਤੇ ਮਜ਼ਲੂਮਾਂ ਦੀ ਹੈ। ਮਾਣਸ ਖਾਣਿਆਂ ਤੇ ਵਗਾਰੀਆਂ ਦੀ ਹੈ। ਵੇਲੇ ਦੀ ਰਾਜਨੀਤੀ ਪ੍ਰਤੀ ਇਹ ਵਿਗਿਆਨਕ ਦ੍ਰਿਸ਼ਟੀਕੋਣ ਹੈ :

*ਨੀਚਾਂ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨਕੈ ਸੰਗਿ ਸਾਥਿ ਵਡਿਆਂ ਸਿਉਂ ਕਿਆ ਰੀਸ॥*

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉਂ ਨਿਰਮਲੁ ਚੀਤੁ॥*

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*

*ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ॥*

ਇਤਿਹਾਸਕਾਰਾਂ ਨੇ ਵਿਚਾਰ ਗੋਚਰੇ ਸਮੇਂ ਵਿੱਚ ਮੁਸਲਮਾਨ ਤੇ ਹਿੰਦੂ ਧਰਮ ਦਾ ਰਿਸ਼ਤਾ ਜ਼ਾਲਮ ਤੇ ਮਜ਼ਲੂਮ ਵਾਲਾ ਚਿਤਰਿਆ ਹੈ। ਗੁਰੂ ਨਾਨਕ ਨੇ ਜ਼ਾਲਮ ਤੇ ਮਜ਼ਲੂਮ ਨੂੰ ਧਰਮਾਂ ਦੇ ਆਧਾਰ 'ਤੇ ਨਹੀਂ ਸਗੋਂ ਵੇਲੇ ਦੇ ਸਮਾਜਕ ਤੇ ਰਾਜਨੀਤਕ ਜੀਵਨ ਦੇ ਸੱਚ ਦੇ ਆਧਾਰ 'ਤੇ ਨਿਖੇੜਿਆ ਹੈ। ਮੁਸਲਮਾਨ ਹਾਕਮਾਂ ਦੇ ਐਯਾਸ਼ ਭ੍ਰਸ਼ਟਾਚਾਰੀ ਅਤੇ ਜ਼ਾਲਮ ਕਸਾਈ ਵਾਲੇ ਚਰਿਤ੍ਰ ਨੂੰ ਉਘਾੜਿਆ ਹੈ ਪਰ ਸਮਾਜਕ ਪੱਧਰ 'ਤੇ ਬ੍ਰਾਹਮਣਾਂ ਅਤੇ ਖੱਤਰੀਆਂ ਦੇ ਪਾਖੰਡੀ ਜੀਵਨ ਨੂੰ ਸਪੱਸ਼ਟ ਕੀਤਾ ਹੈ। ਉਹ ਮੁਸਲਮਾਨਾਂ ਨੂੰ ਮਲੇਛ ਕਹਿੰਦੇ ਹਨ ਪਰ ਉਨ੍ਹਾਂ ਦਾ ਹੀ ਖਾਂਦੇ ਹਨ। ਨੌਕਰੀਆਂ ਕਰਦੇ ਹਨ, ਗਊ ਬ੍ਰਾਹਮਣ 'ਤੇ ਲੱਗੇ ਟੈਕਸ ਨੂੰ ਉਗਰਾਹੁੰਦੇ ਹਨ ਪਰ ਆਪਣੀ ਧਾਰਮਕ ਉੱਚਤਾ ਵੀ ਕਾਇਮ ਰੱਖਦੇ ਹਨ।

ਵੇਲੇ ਦੇ ਜੋਗੀ ਸਿਧ ਵਿਰਕਤ ਹੋ ਕੇ ਲੋਕ-ਜੀਵਨ ਵਿਚ ਉਦਾਸ ਭਾਵਨਾ ਦਾ ਸੰਚਾਰ ਕਰਦੇ ਹਨ। ਵੇਲੇ ਦੀ ਰਾਜਨੀਤੀ, ਸਦਾਚਾਰ, ਦਰਸ਼ਨ ਸਮੁੱਚਾ ਸਮਾਜਕ ਢਾਂਚਾ ਨਿਘਰਿਆ ਹੋਇਆ ਹੈ, ਮਾਨਵੀ ਕੀਮਤਾਂ ਤੋਂ ਸੱਖਣਾ ਹੈ। ਇਸ ਮਾਹੌਲ ਨੂੰ ਗੁਰੂ ਨਾਨਕ ਕੂੜ ਅਮਾਵਸ ਕਹਿੰਦਾ ਹੈ। ਇਸ ਸਮੇਂ ਦੇ ਸ਼ਾਸਨ-ਪ੍ਰਬੰਧ ਤੋਂ ਹਿੰਦੂ ਜਨਤਾ ਲਈ ਅਨਿਆ ਦੀ ਆਸ ਰੱਖੀ ਜਾ ਸਕਦੀ ਹੈ। ਫ਼ੈਸਲੇ ਕਾਜ਼ੀ ਜਾਂ ਨਵਾਬ ਕਰਦੇ ਹਨ। ਵਿਅਕਤੀਗਤ ਮਾਮਲਿਆਂ ਵਿਚ ਧਾਰਮਕ ਪੱਖਪਾਤ ਦਾ ਆ ਜਾਣਾ ਕੁਦਰਤੀ ਹੋ ਸਕਦਾ ਹੈ। ਪਰ ਗੁਰੂ ਨਾਨਕ ਅਨੁਸਾਰ ਅਨਿਆ ਦਾ ਆਧਾਰ ਧਾਰਮਕ ਪੱਖਪਾਤ ਨਹੀਂ, ਸਗੋਂ ਭ੍ਰਿਸ਼ਟਾਚਾਰ ਹੈ। ਸਮੁੱਚੇ ਤੌਰ 'ਤੇ ਇਸ ਸਮੇਂ ਕੋਈ ਅਜਿਹਾ ਇਤਿਹਾਸਕ ਹਵਾਲਾ ਨਹੀਂ ਮਿਲਦਾ ਜਿਸ ਤੋਂ ਗੁਰੂ ਨਾਨਕ ਦੇ ਪੰਜਾਬ ਵਿਚ ਧਾਰਮਕ ਜ਼ੁਲਮਾਂ ਦਾ ਸਬੂਤ ਮਿਲ ਸਕੇ। ਪੰਜਾਬ ਦੇ ਇਤਿਹਾਸ ਨੂੰ ਲਿਖਣ ਲਈ ਗੁਰੂ ਨਾਨਕ ਦਾ ਨਵੇਕਲਾ ਪਰ ਵਿਗਿਆਨਕ ਦ੍ਰਿਸ਼ਟੀਕੋਣ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ।

# ਸੱਚਾ ਸੌਦਾ

ਛੋਟੇ ਹੁੰਦਿਆਂ ਗੁਰਦੁਆਰੇ ਵਿੱਚ ਇਕ ਸਾਖੀ ਸੁਣੀ ਸੀ ਕਿ ਨਾਨਕ ਨੂੰ ਉਸ ਦੇ ਪਿਤਾ ਮਹਿਤਾ ਕਾਲੂ ਜੀ ਨੇ 20 ਰੁਪਏ ਦਿੱਤੇ। ਨਾਨਕ ਵਪਾਰ ਲਈ ਤੁਰਨ ਲੱਗਾ ਤਾਂ ਮਹਿਤਾ ਕਾਲੂ ਨੇ ਬਾਲੇ ਨੂੰ ਨਾਲ ਤੋਰ ਦਿੱਤਾ ਅਤੇ ਕੋਈ ਖਰਾ ਸੌਦਾ ਕਰਨ ਲਈ ਤਾਕੀਦ ਕੀਤੀ। ਬਾਲਾ ਤੇ ਨਾਨਕ ਚੂਹੜਕਾਣੇ ਦੀ ਮੰਡੀ 'ਚੋਂ ਸੌਦਾ ਖ਼ਰੀਦ ਲਿਆਏ ਪਰ ਰਾਹ ਵਿੱਚ ਕੁੱਝ ਭੁੱਖੇ ਸਾਧੂਆਂ ਨੂੰ ਵੇਖਿਆ। ਇਹ ਸਾਧੂ ਕਈ ਦਿਨਾਂ ਤੋਂ ਭੁੱਖੇ ਸਨ, ਨਾਨਕ ਨੂੰ ਤਰਸ ਆ ਗਿਆ ਅਤੇ ਬਾਲੇ ਨੂੰ ਸਾਰੀ ਰਸਦ ਇਨ੍ਹਾਂ ਸਾਧੂਆਂ ਵਿੱਚ ਵੰਡ ਦੇਣ ਲਈ ਆਖ ਦਿੱਤਾ। ਬਾਲੇ ਨੇ ਨਾਨਕ ਨੂੰ ਸਮਝਾਣ ਦਾ ਜਤਨ ਵੀ ਕੀਤਾ ਪਰ ਨਾਨਕ ਨੂੰ ਇਸ ਤੋਂ ਵੱਧ ਲਾਹੇਵੰਦ ਅਤੇ ਖਰਾ ਸੌਦਾ ਹੋਰ ਕੋਈ ਨਾ ਦਿਸਿਆ। ਬਾਲਾ ਤੇ ਨਾਨਕ ਘਰ ਖ਼ਾਲੀ ਹੱਥ ਪਹੁੰਚੇ। ਪਿਤਾ ਦੇ ਡਰ ਤੋਂ ਨਾਨਕ ਤਾਂ ਬਾਹਰ ਹੀ ਇਕ ਦਰੱਖ਼ਤ ਦੀ ਓਟ ਵਿੱਚ ਲੁਕ ਗਿਆ ਅਤੇ ਬਾਲੇ ਨੇ ਘਰ ਵਾਰਤਾ ਆ ਸੁਣਾਈ। ਮਹਿਤਾ ਕਾਲੂ ਨੂੰ ਗ਼ੁੱਸਾ ਚੜ੍ਹ ਗਿਆ ਅਤੇ ਜਾ ਨਾਨਕ ਦੇ ਚਪੇੜ ਮਾਰੀ। ਬੇਬੇ ਨਾਨਕੀ ਨੇ ਆ ਛੁਡਾਇਆ ਅਤੇ ਵੀਰ ਨਾਨਕ ਦੇ ਕਰਮ ਦੀ ਸਿਫ਼ਤ ਵੀ ਕੀਤੀ। ਬੇਬੇ ਨਾਨਕੀ ਹੀ ਤਾਂ ਨਾਨਕ ਵਿਚਲੇ ਰੱਬ ਰੂਪ ਨੂੰ ਪਛਾਣਦੀ ਸੀ। ਰਾਇ ਬੁਲਾਰ ਨੇ ਵੀ ਮਹਿਤਾ ਕਾਲੂ ਨੂੰ ਝਿੜਕਿਆ ਅਤੇ ਨਾਨਕ ਦਾ ਬਚਾਉ ਹੋ ਗਿਆ। ਕਥਾਕਾਰ ਨੇ ਸਾਖੀ ਅਜਿਹੇ ਸੁਚੱਜੇ ਢੰਗ ਨਾਲ ਸੁਣਾਈ ਕਿ ਸਾਰੀ ਸੰਗਤ ਧੰਨ ਨਾਨਕ ਧੰਨ ਨਾਨਕ ਕਹਿ ਉੱਠੀ।

ਇਹ ਸਾਖੀ ਮੈਂ ਫੇਰ ਵੀ ਕਈ ਵਾਰ ਸੁਣੀ ਪਰ ਹਰ ਵਾਰ ਮੈਨੂੰ ਇੱਕੋ ਗੱਲ ਖਟਕਦੀ ਰਹੀ ਕਿ ਨਾਨਕ ਨੇ ਖਰਾ ਸੌਦਾ ਕੀਤਾ ਪਰ ਘਰ ਦੇ ਨੇੜੇ ਆ ਕੇ ਪਿਉ ਦੀ ਮਾਰ ਤੋਂ ਡਰਦਾ ਲੁਕ ਕਿਉਂ ਗਿਆ। ਡਰ ਦਾ ਸੰਬੰਧ ਤਾਂ ਗ਼ਲਤੀ ਦੇ ਅਹਿਸਾਸ ਨਾਲ ਹੈ। ਨਾਨਕ ਨੇ ਸੋਚ ਸਮਝ ਕੇ ਸੱਚਾ ਸੌਦਾ ਕੀਤਾ ਸੀ ਫੇਰ ਪਿਤਾ ਤੋਂ ਡਰ ਕਿਉਂ ਗਿਆ। ਉਸ ਨੂੰ ਪਹਿਲਾਂ ਹੀ ਅਹਿਸਾਸ ਕਿਵੇਂ ਹੋ ਗਿਆ ਕਿ ਪਿਤਾ ਕਾਲੂ ਨੂੰ ਇਸ ਸੌਦੇ ਦੀ ਗੱਲ ਪਸੰਦ ਨਹੀਂ ਆਉਣੀ। ਦੋ ਹੀ ਗੱਲਾਂ ਹਨ। ਪਹਿਲੀ ਕਿ ਨਾਨਕ ਨੂੰ ਮਹਿਤਾ ਕਾਲੂ ਦੀ ਸਮਝ 'ਤੇ ਸ਼ੱਕ ਸੀ ਅਤੇ ਦੂਜੀ ਉਸ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਸੀ। ਇਸੇ ਲਈ ਡਰਦਾ ਮਾਰਾ ਸਿਧਾ ਘਰ ਨਹੀਂ ਪਹੁੰਚਿਆ। ਜੇ ਪਹਿਲੀ ਗੱਲ ਹੁੰਦੀ ਤਾਂ ਨਾਨਕ ਪਹਿਲਾਂ ਮਹਿਤਾ ਕਾਲੂ ਨੂੰ ਸਮਝਾਣ ਦਾ ਜਤਨ ਕਰਦਾ। ਜੇ ਦੂਜੀ ਸੱਚੀ ਹੈ ਤਾਂ ਇਹ ਸੌਦਾ ਸੱਚਾ ਜਾਂ ਖਰਾ ਨਹੀਂ ਹੋ ਸਕਦਾ। ਗੁਰੂ ਨਾਨਕ ਤਾਂ ਰੱਬ ਦਾ ਰੂਪ ਸੀ ਜਿਸ 'ਤੇ ਸਰਪ ਛਾਵਾਂ ਕਰਦੇ ਸਨ, ਗੁਰੂ ਨਾਨਕ ਤਾਂ ਰੱਬ ਦਾ ਰੂਪ ਸੀ ਜਿਸ ਲਈ ਦਰੱਖ਼ਤਾਂ ਦੀ ਛਾਂ ਰੁਕ ਜਾਂਦੀ ਸੀ, ਗੁਰੂ ਨਾਨਕ ਤਾਂ ਰੱਬ ਦਾ ਰੂਪ ਸੀ ਜਿਸ ਦੀ ਇੱਛਾ ਅਨੁਸਾਰ ਉਜੜੀਆਂ ਖੇਤੀਆਂ ਅੱਖ ਦੇ ਪਲਕਾਰੇ ਵਿੱਚ ਹਰੀਆਂ ਭਰੀਆਂ ਹੋ ਜਾਂਦੀਆਂ ਸਨ। ਗੁਰੂ ਨਾਨਕ ਤਾਂ ਵਿਦਵਾਨ ਸੀ ਜਿਸ ਨੇ ਪਿੰਡ ਦੇ ਪਾਧੇ ਨੂੰ ਨਿਵਾ ਦਿੱਤਾ ਸੀ। ਗੁਰੂ ਨਾਨਕ ਤਾਂ ਵਿਦਵਾਨ ਸੀ ਜਿਸ ਪਿੰਡ ਦੇ ਮੁੱਲਾਂ ਨੂੰ ਝੁਕਾ ਦਿੱਤਾ ਸੀ। ਨਾਨਕ ਮਹਿਤਾ ਕਾਲੂ ਦੀਆਂ ਚਪੇੜਾਂ ਤੋਂ ਡਰਦਾ ਸੀ ਇਹ ਗੱਲ ਸਦਾ ਹੀ ਖਟਕਦੀ। ਜ਼ਰੂਰ ਕਥਾਕਾਰਾਂ ਨੂੰ ਭੁਲੇਖਾ ਲੱਗਾ ਲੱਗਦਾ ਹੈ। ਜਿਸ

ਦੇ ਮੁਖ 'ਤੇ ਧੁੱਪ ਦੀ ਤਪਸ਼ ਨਹੀਂ ਪਹੁੰਚ ਸਕਦੀ ਅਤੇ ਬ੍ਰਿਛਾਂ ਦੀ ਛਾਂ ਖੜ੍ਹ ਜਾਂਦੀ ਹੈ, ਉਸ ਦੇ ਮੁੱਖ 'ਤੇ ਕਿਸੇ ਦੀ ਚਪੇੜ ਨਹੀਂ ਵੱਜ ਸਕਦੀ।

ਮੈਂ ਇਸ ਘੁੰਡੀ ਨੂੰ ਸਦਾ ਹੀ ਸੁਲਝਾਣ ਦੇ ਜਤਨ ਕਰਦਾ ਰਿਹਾ। ਇਕ ਅੱਧ ਵਾਰ ਕਥਾਕਾਰ ਸਿੱਖਾਂ ਨਾਲ ਬਹਿਸ ਕਰਨ ਦਾ ਜਤਨ ਕੀਤਾ ਪਰ ਉਹਨਾਂ ਇਹ ਕਹਿ ਕੇ ਚੁੱਪ ਕਰਾ ਦਿੱਤਾ ਕਿ ਲਿਖੀ ਹੋਈ ਗੱਲ ਤੇ ਝੂਠੀ ਨਹੀਂ ਹੋ ਸਕਦੀ, ਇਤਿਹਾਸ ਤੇ ਝੂਠਾ ਨਹੀਂ ਹੋ ਸਕਦਾ। ਫੇਰ ਮੈਂ ਆਪ ਇਤਿਹਾਸ ਨੂੰ ਪੜ੍ਹਨ ਦੇ ਜਤਨ ਕੀਤੇ। ਮੈਂ ਹੈਰਾਨ ਰਹਿ ਗਿਆ ਜਦੋਂ ਬਾਲੇ ਵਾਲੀ ਜਨਮ ਸਾਖੀ ਵਿੱਚ ਮੈਂ ਇਹ ਗੱਲਾਂ ਲਿਖੀਆਂ ਪੜ੍ਹ ਲਈਆਂ। ਇਸ ਸਾਖੀ ਦੇ ਨਾਲ ਬਾਲੇ ਵਾਲੀ ਜਨਮ ਸਾਖੀ ਵਿੱਚ ਕਈ ਹੋਰ ਵੀ ਸਾਖੀਆਂ ਪੜ੍ਹੀਆਂ ਜਿਨ੍ਹਾਂ ਨੂੰ ਪੜ੍ਹ ਕੇ ਜੀ ਨਹੀਂ ਮੰਨਦਾ ਕਿ ਇਹ ਇਤਿਹਾਸ ਹੈ। ਫੇਰ ਕਈ ਵਿਦਵਾਨਾਂ ਦੀ ਰਾਏ ਪੜ੍ਹੀ ਕਿ ਬਾਲੇ ਵਾਲੀ ਸਾਖੀ ਵਿੱਚ ਬਹੁਤ ਗੱਲਾਂ ਝੂਠੀਆਂ ਹੀ ਹਨ। ਕਈ ਵਿਦਵਾਨਾਂ ਨੇ ਤਾਂ ਬਾਲੇ ਦੇ ਪਾਤਰ ਦੀ ਹੋਂਦ ਨੂੰ ਹੀ ਸਵੀਕਾਰ ਨਾ ਕੀਤਾ। ਮੈਂ ਫੇਰ ਸੋਚੀਂ ਪੈ ਗਿਆ, ਗੱਲਾਂ ਲਿਖੀਆਂ ਹੋਈਆਂ ਹਨ। ਪਰ ਝੂਠੀਆਂ ਗੱਲਾਂ ਕਿਸੇ ਨੇ ਕਿਉਂ ਲਿਖੀਆਂ? ਜ਼ਰੂਰ ਇਸ ਪਿੱਛੇ ਵੀ ਕਾਰਨ ਹੋਵੇਗਾ। ਮੈਂ ਇਸ ਝੂਠ ਪਿੱਛੇ ਲੁਕੇ ਕਾਰਨਾਂ ਨੂੰ ਲੱਭਣ ਲਈ ਉਤਾਵਲਾ ਹੋ ਗਿਆ।

ਪੁਰਾਤਨ ਜਨਮ ਸਾਖੀ ਸਭ ਤੋਂ ਪੁਰਾਣੀ ਹੈ ਪਰ ਉਸ ਵਿੱਚ ਤੇ ਸੱਚੇ ਸੌਦੇ ਦੀ ਗੱਲ ਹੀ ਨਹੀਂ, ਉਸ ਵਿੱਚ ਤੇ ਬਾਲੇ ਦਾ ਵੀ ਜ਼ਿਕਰ ਨਹੀਂ ਆਉਂਦਾ। ਮੇਰੇ ਸ਼ੱਕ ਪੱਕੇ ਹੋ ਗਏ ਕਿ ਗੱਲਾਂ ਤੇ ਜ਼ਰੂਰ ਘੜੀਆਂ ਹੋਈਆਂ ਹਨ, ਪਰ ਕਿਉਂ? ਇਹ ਸਵਾਲ ਅਜੇ ਵੀ ਅਣਬੁਝਿਆ ਹੀ ਰਹਿ ਗਿਆ। ਇਸ ਮਾਮਲੇ ਵਿੱਚ ਮੈਂ ਗੰਭੀਰ ਖੋਜ ਕੀਤੀ, ਸਾਰੇ ਸਵਾਲ ਹੱਲ ਹੋ ਗਏ। ਬਾਲੇ ਵਾਲੀ ਅਤੇ ਹੰਦਾਲੀਆਂ ਵਾਲੀ ਜਨਮ ਸਾਖੀ ਇਕੋ ਹੀ ਹੈ। ਜੇ ਵੱਖਰੀਆਂ ਵੀ ਹਨ ਤਾਂ ਇਸ ਵਿੱਚ ਸ਼ੱਕ ਨਹੀਂ ਕਿ ਜਿਹੜੀ ਜਨਮ ਸਾਖੀ ਦੇ ਖਰੜੇ ਸਾਡੇ ਤਕ ਪਹੁੰਚੇ ਹਨ ਉਹ ਹੰਦਾਲੀਆ ਵਾਲੀ ਜਨਮ ਸਾਖੀ ਹੈ। ਬਾਬੇ ਹੰਦਾਲ ਦੇ ਪੋਤੇ ਬਿਧੀ ਚੰਦ ਨੇ ਗੁਰੂ ਘਰ ਦਾ ਤਿਆਗ ਕਰ ਕੇ ਆਪਣੀ ਗੱਦੀ ਚਲਾ ਲਈ ਅਤੇ ਗੁਰੂ ਨਾਨਕ ਦੀ ਜਨਮ ਸਾਖੀ ਆਪਣੇ ਹਿੱਤਾਂ ਨੂੰ ਮੁੱਖ ਰੱਖ ਕੇ ਨਵੇਂ ਸਿਰੇ ਲਿਖ ਕੇ ਪ੍ਰਚਲਤ ਕੀਤੀ। ਇਸ ਜਨਮ ਸਾਖੀ ਵਿੱਚ ਨਾਨਕ ਸੱਚੇ ਸੌਦੇ ਹੀ ਨਹੀਂ ਕਰਦਾ ਸਗੋਂ ਹੋਰ ਅਜੋਗ ਕੰਮ ਵੀ ਕਰਦਾ ਵਿਖਾਇਆ ਹੈ। ਹੰਦਾਲੀਆਂ ਨੇ ਆਪਣੀ ਗੱਦੀ ਨੂੰ ਉਚਿਆਣ ਲਈ ਥਾਂ ਪਰ ਥਾਂ ਗੁਰੂ ਨਾਨਕ ਦੀ ਸ਼ਖਸੀਅਤ ਨਾਲ ਧਰੋਹ ਕੀਤਾ ਹੈ ਅਤੇ ਥਾਂ ਪਰ ਥਾਂ ਬਾਲੇ ਸੰਧੂ ਜੱਟ ਦੀ ਵਡਿਆਈ ਕੀਤੀ ਹੈ। ਹੰਦਾਲੀਆਂ ਨੇ ਡੇਰਿਆਂ ਵਿੱਚ ਸਾਧਾਂ ਦੀ ਮਾਨਤਾ ਕਰਵਾਣ ਲਈ ਇਸ ਸਾਖੀ ਨੂੰ ਰਚਿਆ ਹੈ।

ਪੁਰਾਣੀਆਂ ਰਵਾਇਤਾਂ ਦੇ ਧਾਰਨੀ ਬ੍ਰਾਹਮਣ-ਪੂਜਾ ਕਰਦੇ ਹਨ। ਸਾਧਾਂ ਸੰਤਾਂ ਦੀ ਮਾਨਤਾ ਸੀ ਜ਼ਰੂਰ ਪਰ ਘੱਟਦੀ ਜਾ ਰਹੀ ਸੀ। ਗੁਰੂ ਨਾਨਕ ਨੇ ਤਾਂ ਆਪਣੀ ਬਾਣੀ ਵਿੱਚ ਥਾਂ ਪਰ ਥਾਂ ਪਾਖੰਡੀ ਸਾਧੂਆਂ ਨੂੰ ਨਿੰਦਿਆ ਹੈ। ਘਰ ਤਿਆਗ ਜੋਗੀ ਬਣ ਜਾਣ ਵਾਲਿਆਂ ਨੂੰ ਗੁਰੂ ਨਾਨਕ ਟਿੱਚਰ ਕਰਦਾ ਹੈ ਕਿ ਗ੍ਰਹਸਤ ਨੂੰ ਬੁਰਾ ਸਮਝਣ ਵਾਲੇ ਰੋਟੀ ਖਾਣ ਲਈ ਫੇਰ ਗ੍ਰਹਸਤੀਆਂ ਦੇ ਘਰ ਹੀ ਜਾਂਦੇ ਹਨ। ਗੁਰੂ ਨਾਨਕ ਨੇ ਸਪੱਸ਼ਟ ਸ਼ਬਦਾਂ ਵਿੱਚ ਲੋਕਾਂ ਨੂੰ ਚੇਤਾਵਨੀ ਦਿੱਤੀ ਹੈ ਕਿ :-

*ਗੁਰੁ ਪੀਰੁ ਸਦਾਏ ਮੰਗਣ ਜਾਇ॥*
*ਤਾਕੈ ਮੂਲਿ ਨਾ ਲਗੀਐ ਪਾਇ॥*

ਘਾਲਿ ਖਾਇ ਕਿਛੁ ਹਥਹੁ ਦੇਇ॥
ਨਾਨਕ ਰਾਹੁ ਪਛਾਣਹਿ ਸੇਇ॥

ਅਜਿਹੀ ਸਥਿਤੀ ਵਿੱਚ ਨਾਨਕ ਦੇ ਚੇਲੇ ਜਾਂ ਸਿੱਖ ਪਾਖੰਡੀਆਂ ਤੋਂ ਚੇਤੰਨ ਹੁੰਦੇ ਜਾ ਰਹੇ ਸਨ ਅਤੇ ਡੇਰੇ ਦੇ ਸਾਧਾਂ ਦੀ ਰੋਜ਼ੀ ਖ਼ਤਰੇ ਵਿੱਚ ਪੈਂਦੀ ਜਾ ਰਹੀ ਸੀ। ਨਾਨਕ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਸਾਂਭੀ ਜਾ ਚੁੱਕੀ ਸੀ। ਉਸਨੂੰ ਵਿਗਾੜਨ ਤੱਕ ਡੇਰੇ ਦੇ ਸਾਧਾਂ ਦੀ ਪਹੁੰਚ ਨਹੀਂ ਸੀ ਪਰ ਉਸ ਦੇ ਚੇਤੰਨ ਅਸਰ ਤੋਂ ਬਚਾਣ ਲਈ ਕਈ ਪ੍ਰਕਾਰ ਦੀਆਂ ਕਥਾਵਾਂ ਘੜੀਆਂ ਗਈਆਂ। ਇਹ ਕਥਾਵਾਂ ਗੁਰੂ ਨਾਨਕ ਦੇ ਜੀਵਨ ਨਾਲ ਸਬੰਧਤ ਕਰ ਦਿੱਤੀਆਂ ਗਈਆਂ, ਜਿਸ ਨਾਲ ਲੋਕ-ਚੇਤਨਾ ਅੱਗੇ ਝੂਠ ਦੀ ਧੁੰਦ ਖਿੰਡਾ ਕੇ ਡੇਰੇ ਦੇ ਸਾਧ ਸੁਰੱਖਿਅਤ ਹੋ ਗਏ। ਗੁਰੂ ਨਾਨਕ ਤਾਂ ਘਰੋਂ ਲੋਟੇ ਚੁਰਾ ਕੇ ਸਾਧਾਂ ਨੂੰ ਦੇ ਆਉਂਦਾ ਸੀ। ਗੁਰੂ ਨਾਨਕ ਸੋਨੇ ਦੇ ਕੜੇ ਸਾਧਾਂ ਨੂੰ ਦੇ ਦਿੰਦਾ ਸੀ ਅਤੇ ਵਪਾਰ ਲਈ ਪ੍ਰਾਪਤ ਕੀਤੇ ਪੈਸੇ ਵੀ ਸਾਧੂਆਂ ਦੀ ਸੇਵਾ ਵਿੱਚ ਲਾ ਕੇ ਸੰਤੁਸ਼ਟ ਹੋ ਜਾਂਦਾ ਸੀ। ਸਾਧਾਂ ਫ਼ਕੀਰਾਂ ਦੀ ਸੇਵਾ ਕਰਨ ਨਾਲੋਂ ਹੋਰ ਚੰਗਾ ਕੰਮ ਕੋਈ ਹੋ ਹੀ ਨਹੀਂ ਸਕਦਾ। ਇਹੋ ਸੱਚਾ ਸੌਦਾ ਹੈ।

ਇਸ ਸਾਖੀ ਨੂੰ ਜੇ ਤਰਕ ਦੀ ਕਸੌਟੀ 'ਤੇ ਪਰਖੀਏ ਤਾਂ ਝੂਠ ਦੇ ਪੈਰਾਂ ਹੇਠੋਂ ਧਰਤੀ ਖਿਸਕ ਜਾਂਦੀ ਹੈ। ਸੱਚ ਸਪੱਸ਼ਟ ਹੋ ਜਾਂਦਾ ਹੈ। ਗੁਰੂ ਨਾਨਕ ਨੂੰ ਮੱਝਾਂ ਚਾਰਨ ਲਾਇਆ ਪਰ ਰੋਜ਼ ਉਲਾਂਭੇ ਲੈ ਆਉਂਦਾ। ਗੁਰੂ ਨਾਨਕ ਨੂੰ ਖੇਤੀ ਵੱਲ ਲਾਇਆ ਪਰ ਸਫਲਤਾ ਨਾ ਮਿਲੀ। ਗੁਰੂ ਨਾਨਕ ਘਰ ਦੇ ਹਰ ਕੰਮਕਾਰ ਵਿੱਚ ਫ਼ਿਹਲ ਹੋ ਗਿਆ। ਘਰ ਦੀਆਂ ਚੀਜ਼ਾਂ ਸਾਧਾਂ ਨੂੰ ਦੇ ਆਉਂਦਾ। ਅਜਿਹੀ ਹਾਲਤ ਵਿੱਚ ਮਹਿਤਾ ਕਾਲੂ ਨੇ ਗੁਰੂ ਨਾਨਕ ਤੋਂ ਸਫ਼ਲ ਵਪਾਰ ਦੀ ਆਸ ਰੱਖੀ ਅਤੇ ਵੀਹ ਰੁਪਏ ਦੇ ਕੇ ਵਪਾਰ ਕਰਨ ਤੋਰਿਆ। ਇਸ ਸਮੇਂ ਵਪਾਰ ਖ਼ਤਰੀਆਂ ਦਾ ਕਿੱਤਾ ਸੀ ਪਰ ਮਹਿਤਾ ਕਾਲੂ ਨੇ ਨਾਨਕ ਦੀ ਅਗਵਾਈ ਲਈ ਬਾਲੇ ਸੰਧੂ ਜੱਟ ਨੂੰ ਨਾਲ ਤੋਰਿਆ। ਬਾਲਾ ਸੰਧੂ ਜੱਟ ਵਪਾਰੀ ਸੀ ਜਾਂ ਕਾਸ਼ਤਕਾਰ, ਦੋਹਾਂ ਹਾਲਤਾਂ ਵਿੱਚ ਉਸ ਦਾ ਪਾਰਟ ਸਮਝ ਤੋਂ ਬਾਹਰ ਹੈ। ਪਹਿਲੀ ਵਪਾਰ ਲਈ ਤੋਰਨ ਵਾਸਤੇ ਜ਼ਰੂਰੀ ਸੀ ਕਿ ਕਿਸੇ ਵਪਾਰੀ ਦੇ ਸਾਥ ਵਿੱਚ ਤੋਰਿਆ ਜਾਂਦਾ ਪਰ ਬਾਲੇ ਦੀ ਹੈਸੀਅਤ ਨੌਕਰ ਜਾਂ ਸਹਾਇਕ ਵਾਲੀ ਹੈ। ਬਾਲੇ ਦੀ ਰਾਏ ਨਾਨਕ ਮੰਨਦਾ ਨਹੀਂ ਅਤੇ ਨਾਨਕ ਦਾ ਹੁਕਮ ਨਾ ਚਾਹੁੰਦਾ ਹੋਇਆ ਵੀ ਬਾਲਾ ਟਾਲ ਨਹੀਂ ਸਕਦਾ। ਸਪੱਸ਼ਟ ਹੈ ਕਿ ਬਾਲਾ ਵੀਹ ਰੁਪਏ ਦੀ ਰਸਦ ਪਾਣੀ ਦਾ ਭਾਰ ਚੁੱਕਣ ਲਈ ਹੀ ਨਾਲ ਗਿਆ ਹੈ।

ਵੇਲੇ ਦਾ ਇਤਿਹਾਸ ਪੜ੍ਹਨ ਤੇ ਪਤਾ ਲੱਗਦਾ ਹੈ ਕਿ ਇਬਰਾਹੀਮ ਲੋਧੀ ਵੇਲੇ ਇਕ ਬਹਿਲੋਲੀ (ਜੋ ਇਕ ਰੁਪਏ ਦਾ 1/40 ਹਿਸਾ ਸੀ) ਦਾ 10 ਮਣ ਅਨਾਜ, 5 ਸੇਰ ਘਿਓ ਅਤੇ ਦੱਸ ਗਜ਼ ਕੱਪੜਾ ਆ ਜਾਂਦਾ ਸੀ। ਇਸ ਹਿਸਾਬ ਨਾਲ ਇਕ ਰੁਪਏ ਦਾ 400 ਮਣ ਕੱਚਾ ਜਾਂ 140 ਮਣ ਪੱਕਾ ਅਨਾਜ ਮਿਲ ਸਕਦਾ ਹੈ ਅਤੇ 20 ਰੁਪਏ ਦਾ 2800 ਮਣ ਪੱਕਾ ਅਨਾਜ ਆਂਦਾ ਸੀ। 2800 ਮਣ ਅਨਾਜ ਬਾਲਾ ਤੇ ਨਾਨਕ ਚੂਹੜਕਾਣੇ ਦੀ ਮੰਡੀ 'ਚੋਂ ਚੁੱਕ ਲਿਆਏ ਅਤੇ ਸਾਰਾ ਸਾਧੂਆਂ ਨੂੰ ਖੁਆ ਕੇ ਘਰ ਵੀ ਚਲੇ ਗਏ। ਜੇ ਇਹ ਮੰਨ ਲਿਆ ਜਾਏ ਕਿ ਸ਼ਬਦ ਰੁਪਿਆਂ ਦਾ ਭਾਵ ਏਥੇ ਬਹਿਲੋਲੀ ਤੋਂ ਹੀ ਹੈ ਤਾਂ ਵੀ 20 ਰੁਪਏ ਦੇ 200 ਮਣ ਕੱਚੇ ਦਾਣੇ ਜਾਂ 70 ਮਣ ਪੱਕੇ ਦਾਣੇ ਬਣਦੇ ਹਨ। 70 ਮਣ ਦਾਣੇ ਵੀ ਦੋ ਬੰਦੇ ਇਕ ਦਿਨ ਵਿੱਚ ਕੁੱਝ ਸਾਧੂਆਂ ਨੂੰ ਖੁਆ

ਕੇ ਘਰ ਨਹੀਂ ਪਰਤ ਸਕਦੇ।

ਇਸ ਵੇਲੇ ਦੀ ਪੇਂਡੂ ਆਰਥਕਤਾ ਦਾ ਢਾਂਚਾ ਸਵੈ-ਪੂਰਨਤਾ ਵਾਲਾ ਸੀ। ਹਰ ਪਿੰਡ ਆਪਣੇ ਆਪ ਵਿੱਚ ਪੂਰਨ ਹੁੰਦਾ ਸੀ। ਪਿੰਡ ਦਾ ਜੁਲਾਹਾ, ਪਿੰਡ ਦਾ ਮੋਚੀ, ਪਿੰਡ ਦਾ ਲੁਹਾਰ, ਤਰਖਾਣ ਅਤੇ ਕਿਸਾਨ ਆਪਸ ਵਿੱਚ ਵਸਤ ਵਟਾਂਦਰੇ ਨਾਲ ਹੀ ਵਰਤਦੇ ਸਨ। ਲੋਕਲ ਵਪਾਰ ਦੀ ਗੱਲ ਚੱਲ ਹੀ ਨਹੀਂ ਸਕਦੀ। ਨਾਲੇ ਹਰ ਛੋਟੇ ਕੰਮ ਵਿੱਚ ਅਸਫਲ ਰਹਿਣ ਵਾਲੇ ਬੱਚੇ ਨੂੰ ਵਪਾਰੀ ਰੁਚੀਆਂ ਵਾਲਾ ਕੋਈ ਵੀ ਬਾਪ 20 ਰੁਪਏ ਨਹੀਂ ਦੇ ਸਕਦਾ ਜਦੋਂ ਕਿ ਇਕ ਰੁਪਏ ਦੀ ਖ਼ਰੀਦਣ ਸ਼ਕਤੀ ਅਥਾਹ ਸੀ। ਇਸ ਸਮੇਂ ਹੀ ਇਕ ਬਹਿਲੋਲੀ ਨਾਲ ਆਗਰੇ ਤੋਂ ਦਿੱਲੀ ਤੱਕ ਦਾ ਸਫ਼ਰ ਕੀਤਾ ਜਾ ਸਕਦਾ ਸੀ। ਇਸ ਸਫ਼ਰ ਵਿੱਚ ਘੋੜਾ, ਇਕ ਨੌਕਰ ਅਤੇ ਤਿੰਨਾਂ ਦੇ ਖਾਣ ਪੀਣ ਦਾ ਖ਼ਰਚ ਵੀ ਸ਼ਾਮਲ ਹੈ। ਇਕ ਬਹਿਲੋਲੀ 1.6 ਜਿੱਤਲ ਦੇ ਬਰਾਬਰ ਸੀ। ਸਪੱਸ਼ਟ ਹੈ ਕਿ ਪਹਿਲੀ ਮੁਹਿਮ 'ਤੇ ਹੀ ਨਾਨਕ ਨੂੰ ਪਿਤਾ ਕਾਲੂ 20 ਰੁਪਏ ਨਹੀਂ ਦੇ ਸਕਦਾ। ਇਹ ਸਾਖੀ ਉਸ ਵੇਲੇ ਘੜੀ ਗਈ ਜਦੋਂ 20 ਰੁਪਏ ਦਾ ਮੁਲ ਵੀਹ ਪੰਜੀ ਬੰਦਿਆਂ ਦੇ ਢਿੱਡ ਭਰਨ ਤੱਕ ਹੀ ਸੀਮਤ ਹੋ ਗਿਆ ਸੀ। ਮੁਹੰਮਦ ਲਤੀਫ ਪੰਜਾਬ ਦੇ ਇਤਿਹਾਸ ਵਿੱਚ 20 ਰੁਪਏ ਦੀ ਬਜਾਏ 40 ਰੁਪਏ ਦਾ ਜ਼ਿਕਰ ਕਰਦਾ ਹੈ। ਜਿਸ ਤਰ੍ਹਾਂ ਰੁਪਏ ਦੀ ਕੀਮਤ ਡਿੱਗ ਰਹੀ ਹੈ, ਹੋ ਸਕਦਾ ਹੈ, ਕਿਸੇ ਸਮੇਂ ਕੋਈ ਕਥਾਕਾਰ ਇਹ ਆਖੇ ਕਿ ਨਾਨਕ ਸਾਧੂਆਂ ਨੂੰ ਰਸਦ ਪਾਣੀ ਖੁਆ ਕੇ ਸੌ ਰੁਪਏ ਦਾ ਸੱਚਾ ਸੌਦਾ ਕਰ ਆਇਆ।

ਗੁਰੂ ਨਾਨਕ ਸੱਚ ਦਾ ਵਪਾਰੀ ਸੀ। ਸੱਚ ਦਾ ਢੂੰਡਾਊ ਸੀ ਅਤੇ ਸੱਚੇ ਆਚਰਨ ਦਾ ਚਹੇਤਾ ਸੀ। ਉਸ ਅਨੁਸਾਰ "ਸੱਚੋ ਓਰੈ ਸਭ ਕੋ ਊਪਰ ਸਚੁ ਆਚਾਰੁ" ਗੁਰੂ ਨਾਨਕ ਨੇ ਜਿੱਥੇ ਸੱਚੇ ਆਚਰਨ ਦਾ ਪਾਖੰਡ ਦੇਖਿਆ, ਨਿਡਰ ਹੋ ਕੇ ਅਤੇ ਨਿਸ਼ੰਗ ਹੋ ਕੇ ਉਸ ਪਾਖੰਡ ਨੂੰ ਉਘਾੜਿਆ। ਜੀਵਨ ਵਿਰੱਕਤ ਹੋਏ ਸਾਧੂਆਂ, ਫ਼ਕੀਰਾਂ ਨੂੰ ਜ਼ਿੰਦਗੀ ਨਾਲ ਜੂਝਣ ਲਈ ਚੁਣੌਤੀਆਂ ਦਿੱਤੀਆਂ। ਕਿਰਤ ਕਮਾਈ ਦੇ ਰਾਹ ਨੂੰ ਸਰਬੋਤਮ ਦੱਸਿਆ। ਗੁਰਬਾਣੀ ਵਾਲਾ ਨਾਨਕ ਕਦੇ ਵੀ ਜੀਵਨ ਵਿਰੱਕਤ ਸਾਧੂਆਂ ਦੇ ਟੋਲਿਆਂ ਨੂੰ ਧਨ ਲੁਟਾ ਕੇ ਰੱਬੀ ਸੌਦਾ ਨਹੀਂ ਕਹਿ ਸਕਦਾ। ਇਹ ਨਾਨਕ ਡੇਰੇ ਵਾਲੇ ਸਾਧਾਂ ਦਾ ਹੈ ਜਿਸ ਦੀ ਆੜ ਵਿੱਚ ਉਹ ਆਪਣੀ ਰੋਜ਼ੀ ਤੋਰਨਾ ਚਾਹੁੰਦੇ ਹਨ।

ਉਪਰੋਕਤ ਗੱਲ ਦੀ ਪੁਸ਼ਟੀ ਪੁਰਾਤਨ ਜਨਮ ਸਾਖੀ ਵਿੱਚ ਦਰਜ ਸਾਖੀ "ਸੈਦਪੁਰ ਦੀ ਬੰਦ" ਤੋਂ ਵੀ ਹੁੰਦੀ ਹੈ। ਇਹ ਸਾਖੀ ਬਾਬਰ ਦੀ ਸੈਦਪੁਰ ਵਿੱਚ ਕੀਤੀ ਕਤਲਿਆਮ ਨਾਲ ਸੰਬੰਧ ਰੱਖਦੀ ਹੈ। ਗੁਰੂ ਬਾਣੀ ਦਾ ਨਾਨਕ ਇਸ ਜ਼ੁਲਮ ਨੂੰ ਵੇਖ ਕੇ ਬਾਬਰ ਨੂੰ ਜਮਰੂਪ ਕਹਿੰਦਾ ਹੈ ਅਤੇ ਉਸ ਦੀ ਫ਼ੌਜ ਨੂੰ ਪਾਪ ਦੀ ਜੰਞ ਆਖਦਾ ਹੈ। ਇਸ ਸਾਕੇ ਨੂੰ ਵੇਖ ਕੇ ਰੱਬ ਨੂੰ ਵੀ ਇਹਨਾਂ ਸ਼ਬਦਾਂ ਵਿੱਚ ਸੰਬੋਧਨ ਕਰਦਾ ਹੈ:

*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥*

ਪਰ ਡੇਰੇ ਵਾਲੇ ਸਾਧਾਂ ਦਾ ਨਾਨਕ ਸੈਦਪੁਰ ਦੇ ਲੋਕਾਂ ਨੂੰ ਕ੍ਰੋਧ ਵਿੱਚ ਆ ਕੇ ਸਰਾਪ ਦਿੰਦਾ ਹੈ ਜਿਸ ਤੋਂ ਡੇਰੇ ਵਾਲੇ ਸਾਧਾਂ ਨੇ ਇਹ ਸਪੱਸ਼ਟ ਕੀਤਾ ਕਿ ਫ਼ਕੀਰ ਨੂੰ ਕਦੇ ਦਰ ਤੋਂ ਖ਼ਾਲੀ ਨਹੀਂ ਮੋੜਨਾ ਚਾਹੀਦਾ। ਸੈਦਪੁਰ ਦੇ ਪਠਾਣਾਂ ਨਾਨਕ ਨੂੰ ਰੋਟੀ ਦਾ ਸਵਾਲ ਕਰਨ 'ਤੇ ਵੀ ਖ਼ਾਲੀ ਮੋੜ ਦਿੱਤਾ। ਜਦੋਂ ਨਾਨਕ ਨੂੰ ਮੰਗਣ 'ਤੇ ਵੀ ਭੋਜਨ ਨਾ ਪ੍ਰਾਪਤ ਹੋਇਆ ਤਾਂ ਸੈਦਪੁਰ ਦੇ ਸਾਰੇ ਪਿੰਡ ਨੂੰ ਹੀ ਸਰਾਪ ਦਿੱਤਾ। ਏਥੇ ਮੈਂ ਇਸ ਗੱਲ ਨੂੰ ਵਧੇਰੇ ਸਪੱਸ਼ਟ ਕਰਨ ਲਈ ਪੁਰਾਤਨ ਜਨਮ ਸਾਖੀ ਦੀ ਇਸ

ਸਾਖੀ ਵਿੱਚੋਂ ਕੁਝ ਸੱਤਰਾਂ ਦਿੰਦਾ ਹਾਂ।

"ਆਸ ਪਾਸਿ ਗਿਰਾਉ ਸਭ ਮਾਰੇ। ਹਿੰਦੂ ਮੁਸਲਮਾਨਿ ਸਭਿ ਕਤਲਾਮ ਕੀਤੇ।" ਘਰ ਲੁੱਟੇ, ਢਾਹੇ। ਇਜੇਹੀ ਮਾਰੁ ਬਾਬੈ ਦੇ ਸਬਦਿ ਕੀਤੀ ਪਠਾਨਾਂ ਜੋਗੁ। ਮਹਾਂਪੁਰਖਾਂ ਦਾ ਗਜਬ ਹੋਆ, ਖੁਦਾਇ ਮੰਨੇ ਫ਼ਕੀਰਾਂ ਨੂੰ। ਫ਼ਕੀਰਾਂ ਮੰਨਿਆ ਖੁਦਾਇ। ਫ਼ਕੀਰਾਂ ਦਾ ਅਰਾਧਿਆ ਖੁਦਾਇ ਸੁਣਦਾ ਹੈ।.....ਇਸ ਗ੍ਰਿਹੀ ਬੰਦੇ ਨੂੰ ਭੀ ਲੋੜੀਂਦੀ ਹੈ : ਜੇ ਕੋ ਚਹੁ ਵਰਨਾ ਵਿਚਿ ਫਕੀਰੀ ਦਾ ਭੇਖੁ ਕਰੈ ਹਿੰਦੂ ਮੁਸਲਮਾਨ ਚੋਰ ਜਾਰੁ ਵਟਵਾੜਾ ਤਿਸਕੀ ਸੇਵਾ ਕਰਣੀ, ਕਰਮ ਨਹੀਂ ਬੀਚਾਰਣਾ।"

ਉਪਰੋਕਤ ਸ਼ਬਦਾਂ ਤੋਂ ਸਪੱਸ਼ਟ ਹੈ ਕਿ ਅਜਿਹੀਆਂ ਸਾਖੀਆਂ ਕਿਉਂ ਘੜੀਆਂ ਜਾਂਦੀਆਂ ਰਹੀਆਂ ਹਨ ਅਤੇ ਕੁਝ ਇਤਿਹਾਸਕ ਘਟਨਾਵਾਂ ਨੂੰ ਮੋੜ ਤੋੜ ਕੇ ਕਿਵੇਂ ਸਾਖੀਆਂ ਵਿੱਚ ਡੇਰੇ ਦੇ ਸਾਧਾਂ ਆਪਣੇ ਹਿੱਤ ਲਈ ਵਰਤਿਆ ਹੈ। ਅਜਿਹੀਆਂ ਸਾਖੀਆਂ ਹੀ ਸਨ ਜਿਨ੍ਹਾਂ ਆਸਰੇ ਮਹੰਤਾਂ ਨੇ ਗੁਰਦੁਆਰਿਆਂ ਨੂੰ ਐਯਾਸ਼ੀ ਦੇ ਅੱਡੇ ਬਣਾ ਲਿਆ ਸੀ। ਧੰਨ ਹਨ ਉਹ ਅਕਾਲੀ ਸਿੰਘ ਜਿਨ੍ਹਾਂ ਜੈਤੋ ਦੇ ਮੋਰਚੇ, ਰਾਮ ਬਾਗ ਦੇ ਮੋਰਚੇ ਲਾਏ ਅਤੇ ਨਨਕਾਣਾ ਸਾਹਿਬ ਦੇ ਜੰਡ ਨਾਲ ਬੰਨ੍ਹ ਕੇ ਸਾੜੇ ਗਏ ਪਰ ਗੁਰਦੁਆਰਿਆਂ ਨੂੰ ਮਹੰਤਾਂ ਦੇ ਨਾਪਾਕ ਕਰਮਾਂ ਅਤੇ ਇਰਾਦਿਆਂ ਤੋਂ ਆਜ਼ਾਦ ਕਰਾ ਲਿਆ। ਹੁਣ ਲੋੜ ਹੈ ਉਹਨਾਂ ਵਿਦਵਾਨਾਂ ਦੀ ਜੋ ਜਨਮ ਸਾਖੀਆਂ ਦਾ ਅਧਿਐਨ ਕਰਨ ਅਤੇ ਗੁਰੂ ਨਾਨਕ ਦੀ ਬਾਣੀ ਨੂੰ ਆਧਾਰ ਬਣਾ ਕੇ ਇਨ੍ਹਾਂ ਸਾਖੀਆਂ ਦੀ ਛਾਣਬੀਣ ਕਰਨ, ਜਿਨ੍ਹਾਂ ਸਾਖੀਆਂ ਦਾ ਪ੍ਰਭਾਵ ਗੁਰੂ ਬਾਣੀ ਦੀ ਸਿੱਖਿਆ ਦਾ ਵਿਰੋਧ ਕਰਦਾ ਹੈ ਅਤੇ ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ ਸੁਹਿਰਦਤਾ ਨਾਲ ਨਹੀਂ ਪੇਸ਼ ਕਰਦਾ, ਉਹਨਾਂ ਸਾਖੀਆਂ ਨੂੰ ਝੂਠਾ ਕਰਾਰ ਦਿੱਤਾ ਜਾਏ। ਗੁਰੂ ਨਾਨਕ ਨੇ ਜਿਸ ਸੱਚ ਦਾ ਸੌਦਾ ਕੀਤਾ ਹੈ ਜਾਂ ਵਪਾਰ ਕੀਤਾ ਹੈ ਉਸ ਵਿੱਚ ਡਰ ਨੂੰ ਕੋਈ ਥਾਂ ਨਹੀਂ। ਰਾਜਿਆਂ ਦੇ ਅਨਿਆਂ ਨੂੰ ਵੇਖ ਕੇ ਉਨ੍ਹਾਂ ਨੂੰ ਕਸਾਈ ਕਹਿਣ ਵਾਲਾ ਚਪੇੜਾਂ ਦੀ ਮਾਰ ਤੋਂ ਨਹੀਂ ਡਰ ਸਕਦਾ। ਕੰਧਰਾਂ ਵਿੱਚ ਛੁਪੇ ਸਿੱਧਾਂ ਨੂੰ ਲੋਕ ਭਲਾਈ ਦਾ ਮਿਹਣਾ ਮਾਰਨ ਵਾਲਾ ਜੀਵਨ ਵਿਰੱਕਤ ਸਾਧੂਆਂ ਦੀ ਸੇਵਾ ਕਰਕੇ ਖਰੇ ਸੌਦੇ ਜਾਂ ਸੱਚੇ ਸੌਦੇ ਦੀ ਸਦਾਅ ਨਹੀਂ ਦੇ ਸਕਦਾ।

# ਸੈਦਪੁਰ ਦੀ ਬੰਦ

ਸਿੱਖਾਂ ਦਾ ਸਭ ਤੋਂ ਵੱਡਾ ਦੁਖਾਂਤ ਇਹ ਹੈ ਕਿ ਇਹਨਾਂ ਦਾ ਇਤਿਹਾਸ ਨਾ ਲਿਖਿਆ ਗਿਆ ਅਤੇ ਨਾ ਹੀ ਇਤਿਹਾਸਕ ਤੱਥਾਂ ਨੂੰ ਕਿਸੇ ਨੇ ਯੋਗ ਢੰਗ ਨਾਲ ਸਾਂਭਿਆ। ਇਤਿਹਾਸ ਦੀ ਅਣਹੋਂਦ ਵਿੱਚ ਜਨਮ ਸਾਖੀਆਂ ਨੂੰ ਹੀ ਇਤਿਹਾਸ ਮੰਨ ਲਿਆ। ਜਨਮ ਸਾਖੀਆਂ ਵਿੱਚੋਂ ਸਾਖੀਆਂ ਇਤਿਹਾਸ ਦੇ ਨਾਂ 'ਤੇ ਸਿੱਖ ਸੰਗਤਾਂ ਵਿੱਚ ਏਨੀ ਵਾਰ ਦੁਹਰਾਈਆਂ ਗਈਆਂ ਹਨ ਕਿ ਹੁਣ ਲੋਕ ਇਨ੍ਹਾਂ ਨੂੰ ਇਤਿਹਾਸ ਹੀ ਸਮਝਦੇ ਹਨ। ਪਰ ਜਨਮ ਸਾਖੀਆਂ ਦਾ ਅਧਿਐਨ ਕਰਨ ਵਾਲੇ ਵਿਦਵਾਨ ਜਾਣਦੇ ਹਨ ਕਿ ਇਹ ਸੁੱਚਾ ਇਤਿਹਾਸ ਨਹੀਂ ਸਗੋਂ ਗੁਰੂਆਂ ਦੀ ਸਿੱਖਿਆ ਦਾ ਵਿਰੋਧੀ ਸਾਹਿਤ ਹੈ। ਜਿਨ੍ਹਾਂ ਸੰਤਾਂ, ਮਹੰਤਾਂ ਵਿਰੁੱਧ ਗੁਰੂ ਨਾਨਕ ਦੇਵ ਜੀ ਲਿਖਦੇ ਤੇ ਪ੍ਰਚਾਰ ਕਰਦੇ ਰਹੇ ਉਨ੍ਹਾਂ ਦੇ ਚੇਲਿਆਂ ਨੇ ਹੀ ਮਹੰਤੀਆਂ ਤੇ ਮੱਠ ਕਾਇਮ ਰੱਖਣ ਲਈ ਆਪਣੀ ਮਰਜ਼ੀ ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਜਨਮ ਸਾਖੀਆਂ ਵਿੱਚ ਬਿਆਨ ਕੀਤਾ ਤੇ ਮੱਠਾਂ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਭਾਵੇਂ ਕਰ ਦਿੰਦੇ ਪਰ ਕਥਾ ਇਨ੍ਹਾਂ ਝੂਠੀਆਂ ਸਾਖੀਆਂ ਦੀ ਹੀ ਕਰਦੇ ਅਤੇ ਇਕ-ਇਕ ਝੂਠੀ ਘਟਨਾ ਨੂੰ ਏਨੀ ਵਾਰ ਦੁਹਰਾਂਦੇ ਕਿ ਲੋਕ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀ ਤਸਵੀਰ ਆਪੇ ਹੀ ਅਜਿਹੀ ਬਣਾ ਲੈਂਦੇ ਜਿਸ ਨਾਲ ਮਹੰਤਾਂ ਦੇ ਮੱਠਾਂ ਦੀ ਮਾਨਤਾ ਹੋਰ ਵੱਧ ਜਾਂਦੀ।

ਮਹੰਤ ਲੋਕਾਂ ਨੂੰ ਦੱਸਦੇ ਕਿ ਗੁਰੂ ਨਾਨਕ ਤਾਂ ਘਰ ਦੇ ਲੋਟੇ, ਸੋਨੇ ਦੇ ਕੰਗਣ ਸਾਧਾਂ ਫ਼ਕੀਰਾਂ ਦੀ ਭੇਟਾ ਕਰ ਦਿੰਦਾ ਸੀ। ਘਰੋਂ ਚੀਜ਼ਾਂ ਚੁਰਾ ਕੇ ਵੀ ਸਾਧਾਂ ਦੀ ਸੇਵਾ ਕਰਦਾ ਅਤੇ ਵਪਾਰ ਲਈ ਪੈਸੇ ਲੈ ਕੇ ਸਾਧਾਂ ਫ਼ਕੀਰਾਂ ਨੂੰ ਖੁਆ ਦਿੰਦਾ ਸੀ ਅਤੇ ਅਜਿਹੀ ਸੇਵਾ ਨੂੰ ਗੁਰੂ ਨਾਨਕ ਆਪ ਸੱਚਾ ਸੌਦਾ ਕਹਿੰਦਾ ਸੀ। ਭਾਵੇਂ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਨਾਨਕ ਸਾਹਿਬ ਦੀ ਤੁਕ ਆਂਦੀ ਹੈ :-

*ਗੁਰੁ ਪੀਰੁ ਸਦਾਏ ਮੰਗਣ ਜਾਇ॥*
*ਤਾ ਕੈ ਮੂਲਿ ਨ ਲਗੀਐ ਪਾਇ॥*
*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥*

ਅਜਿਹੀਆਂ ਤੁਕਾਂ ਦੇ ਹੁੰਦਿਆਂ ਕਿਵੇਂ ਮੰਨਿਆ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਘਰ ਦੀਆਂ ਚੀਜ਼ਾਂ ਸਾਧੂਆਂ ਨੂੰ ਲੁਟਾ ਕੇ ਖ਼ੁਸ਼ੀ ਅਨੁਭਵ ਕਰਦੇ ਸਨ। ਪਰ ਅਫ਼ਸੋਸ ਹੈ ਕਿ ਮਹੰਤਾਂ ਨੇ ਇਹ ਸਾਖੀਆਂ ਸਾਡੇ ਹੱਡਾਂ ਵਿੱਚ ਰਚਾ ਦਿੱਤੀਆਂ ਹਨ ਅਤੇ ਅੱਜ ਅਸੀਂ ਗੁਰਬਾਣੀ ਦੀ ਸਿੱਖਿਆ ਦੇ ਵਿਰੁੱਧ ਇਨ੍ਹਾਂ ਪਾਖੰਡੀ ਸਾਧਾਂ ਸੰਤਾਂ ਦੇ ਮੂੰਹੋਂ ਅਜਿਹੀਆਂ ਸਾਖੀਆਂ ਸੁਣਦੇ ਹਾਂ ਅਤੇ ਇਨ੍ਹਾਂ ਸਾਖੀਆਂ ਨੂੰ ਝੂਠ ਆਖਣ ਵਾਲੇ ਨਾਲ ਲੜਦੇ ਹਾਂ। ਅਸੀਂ ਜਿਨ੍ਹਾਂ ਮਹੰਤਾਂ ਕੋਲੋਂ ਗੁਰਦੁਆਰੇ ਆਜ਼ਾਦ ਕਰਾਏ ਸਨ ਉਨ੍ਹਾਂ ਮਹੰਤਾਂ ਦੀਆਂ ਲਿਖੀਆਂ ਝੂਠੀਆਂ ਸਾਖੀਆਂ ਨੂੰ ਸਿੱਖ ਧਰਮ ਦਾ ਇਤਿਹਾਸ ਮੰਨਦੇ ਹਾਂ।

ਮੈਂ ਲੋਕਾਂ ਨੂੰ ਗੁੰਮਰਾਹ ਕਰਨ ਵਾਲੇ ਸੰਤਾਂ, ਸਾਧਾਂ, ਮਹੰਤਾਂ ਅਤੇ ਸਿੱਖ ਧਰਮ ਦੇ ਅਖ਼ੌਤੀ ਵਿਦਵਾਨਾਂ ਤੋਂ ਪੁੱਛਦਾ ਹਾਂ ਕਿ ਗੁਰੂ ਬਾਣੀ ਸੱਚੀ ਹੋ ਸਕਦੀ ਹੈ ਜਾਂ

ਸਾਖੀਆਂ। ਗੁਰਬਾਣੀ ਵਿੱਚ ਗੁਰੂ ਨਾਨਕ ਇਕ ਬੀਰ ਜੋਧਾ ਹੈ ਜੋ ਨਿਹੱਥੇ ਲੋਕਾਂ 'ਤੇ ਹੁੰਦੇ ਜ਼ੁਲਮਾਂ ਨੂੰ ਵੇਖ ਕੇ ਬਾਬਰ ਦੀਆਂ ਫੌਜਾਂ ਨੂੰ ਪਾਪ ਦੀ ਜੰਞ ਕਹਿੰਦਾ ਹੈ। ਲੋਕਾਂ 'ਤੇ ਹੁੰਦੇ ਜ਼ੁਲਮਾਂ ਨੂੰ ਵੇਖ ਕੇ ਰੱਬ ਨੂੰ ਪੁੱਛਦਾ ਹੈ "ਏਤੀ ਮਾਰ ਪਈ ਕੁਰਲਾਣੇ, ਤੈਂ ਕੀ ਦਰਦੁ ਨ ਆਇਆ॥" ਇਹ ਗੁਰਬਾਣੀ ਦਾ ਗੁਰੂ ਨਾਨਕ ਹੈ ਜਿਸ ਦੇ ਸੀਨੇ ਲੋਕ-ਦਰਦ ਹੈ ਪਰ ਮਹੰਤਾਂ ਨੇ ਜਨਮ ਸਾਖੀਆਂ ਵਿੱਚ ਗੁਰੂ ਨਾਨਕ ਨੂੰ ਹਤਿਆਰੇ ਸਾਧ ਦੇ ਰੂਪ ਵਿੱਚ ਦੱਸਿਆ ਹੈ ਜੋ ਕਰੋਧੀ ਹੈ ਅਤੇ ਇਸ ਕਤਲਿਆਮ ਦਾ ਸਰਾਪ ਦਿੰਦਾ ਹੈ। ਇਹ ਉਹ ਸੰਤ ਹਨ ਜੋ ਮਾਇਆ ਨੂੰ ਨਾਗਨੀ, ਕਲੰਕਨੀ ਕਹਿ ਕੇ ਲੋਕਾਂ ਦੀਆਂ ਜੇਬਾਂ ਖ਼ਾਲੀ ਕਰਵਾ ਕੇ ਨੋਟਾਂ ਦੀ ਪੰਡ ਲੈ ਕੇ ਤੁਰ ਜਾਂਦੇ ਹਨ। ਇਹ ਉਹੋ ਸੰਤ ਹਨ ਜੋ ਕਾਰਾਂ ਵਿੱਚ ਆ ਕੇ ਕਥਾ ਕਰਦੇ ਹਨ ਅਤੇ ਕਥਾ ਵਿੱਚ ਲੋਕਾਂ ਨੂੰ ਮਿਹਨਤ ਤੇ ਸਾਦੇ ਜੀਵਨ ਵਿੱਚ ਸਬਰ ਕਰਨ ਲਈ ਕਹਿੰਦੇ ਹਨ, ਜੋ ਲੋਕਾਂ ਨੂੰ ਭੁੱਖ ਨੰਗ ਕਟ ਕੇ ਸੰਤਾਂ ਸਾਧਾਂ ਦੀ ਸੇਵਾ ਕਰਨ ਦੀ ਲਾਗ ਲਾਂਦੇ ਹਨ। ਇਹੋ ਸੰਤ ਹਨ ਜੋ ਕਹਿ ਸਕਦੇ ਹਨ ਕਿ ਫ਼ਕੀਰ ਸਾਧ, ਸੰਤ, ਚਾਹੇ ਚੋਰ ਹੋਵੇ, ਚਾਹੇ ਲੁਟੇਰਾ ਹੋਵੇ, ਕਿਸੇ ਵੀ ਜਾਤ 'ਚੋਂ ਹੋਵੇ, ਬੇਸ਼ਕ ਬਦਫੈਲੀਆਂ ਕਰੇ ਪਰ ਉਸ ਦੇ ਕਰਮ ਵੱਲ ਨਹੀਂ ਵੇਖਣਾ ਅਤੇ ਹਰ ਗ੍ਰਿਹਸਤੀ ਨੇ ਅਜਿਹੇ ਸੰਤਾਂ ਦੀ ਵੀ ਸੇਵਾ ਕਰਨੀ। ਜੇ ਸਿੱਖ ਧਰਮ ਨੇ ਆਪਣੀ ਆਨ ਸ਼ਾਨ ਰੱਖਣੀ ਹੈ ਤਾਂ ਅਜਿਹੀਆਂ ਜਨਮ ਸਾਖੀਆਂ ਸਾਰੇ ਗੁਰਦੁਆਰਿਆਂ ਵਿੱਚੋਂ ਕੱਢਣੀਆਂ ਪੈਣਗੀਆਂ ਅਤੇ ਸੁਣਾਨ ਵਾਲੇ ਸੰਤਾਂ ਨੂੰ ਪੈਸੇ ਟੇਕਣ ਤੋਂ ਇਨਕਾਰ ਕਰਨਾ ਪਵੇਗਾ। ਪੁਰਾਤਨ ਜਨਮ ਸਾਖੀ ਵਿੱਚੋਂ ਮੈਂ ਇਕ ਪੂਰੀ ਸਾਖੀ ਏਥੇ ਪੇਸ਼ ਕਰਦਾ ਹਾਂ. ਲੋਕ ਆਪ ਪੜ੍ਹ ਕੇ ਅੰਦਾਜ਼ਾ ਲਾ ਲੈਣ ਕਿ ਇਹ ਜਨਮ ਸਾਖੀਆਂ ਇਤਿਹਾਸ ਹਨ ਜਾਂ ਮਹੰਤਾਂ ਦਾ ਸਾਹਿਤ। ਇਸ ਸਾਖੀ ਨੂੰ ਪੜ੍ਹ ਕੇ ਸੋਚੋ:-

1) ਕਿ ਕੀ ਗੁਰੂ ਨਾਨਕ ਦਰ ਦਰ ਮੰਗਣ ਜਾ ਸਕਦਾ ਹੈ? 2) ਕੀ ਗੁਰੂ ਨਾਨਕ ਕ੍ਰੋਧ ਵਿੱਚ ਆ ਕੇ ਲੋਕਾਂ ਦੀ ਕਤਲਿਆਮ ਲਈ ਸਰਾਪ ਦੇ ਸਕਦਾ ਹੈ? 3) ਕੀ ਗੁਰੂ ਨਾਨਕ ਫਲਾਂ ਦੀ ਟੋਕਰੀ ਲੈ ਕੇ ਕਿਸੇ ਪੰਡਤ ਨੂੰ ਬਚਾਣ ਦੇ ਉਪਾ ਕਰ ਸਕਦਾ ਹੈ? 4) ਕੀ ਗੁਰੂ ਨਾਨਕ ਉਪਦੇਸ਼ ਦੇ ਸਕਦਾ ਹੈ ਕਿ ਫ਼ਕੀਰ ਚੋਰ, ਯਾਰ, ਲੁਟੇਰਾ ਵੀ ਕਿਉਂ ਨਾ ਹੋਵੇ ਉਸ ਦੀ ਸੇਵਾ ਕਰਨਾ ਹੀ ਲੋਕਾਂ ਦਾ ਫ਼ਰਜ਼ ਹੈ?

## ਸੈਦਪੁਰ ਦੀ ਬੰਦ

ਫਿਰ ਫਿਰਦੇ ਫਿਰਦੇ ਵਟਾਲੇ ਵਿਚਿਦੋ ਸੈਦਪੁਰ ਸੰਡੇਆਲੀ ਜਾਇ ਨਿਕਲੇ। ਅਗੈ ਪਠਾਣਾਂ ਦੀ ਘਰੀਂ ਵੀਵਾਹ ਹੁੰਦੇ ਹਿਨਿ, ਅਰੁ ਬਾਬੇ ਨਾਲਿ ਕੁਛੁ ਫਕੀਰ ਭੀ ਥੇ, ਪਰ ਖੁਧਿਆਰਥੂ ਥੇ। ਉਥੇ ਬਾਬਾ ਜਾਇ ਬੈਠੇ, ਤਾਂ ਖ਼ਬਰ ਕਿਸੇ ਨਾ ਲਧੀ ਅਤੇ ਫਕੀਰ ਭੁੱਖ ਆਜਜ਼ ਕੀਤੇ। ਤਬਿ ਬਾਬਾ ਉਠਿ ਖੜਾ ਹੋਆ, ਫਕੀਰ ਨਾਲ ਲੀਤੇ, ਨਾਲੇ ਮਰਦਾਨਾ ਲੀਤਾ, ਜਾਇ ਸੁਆਲੁ ਪਾਇਆ, ਪਰ ਸੁਆਲੁ ਕਿਨੈ ਮੰਨਿਓ ਨਹੀਂ, ਤਬ ਬਾਬਾ ਬਹੁਤ ਕਰੋਪਿ ਹੋਆ। ਆਖਿਓਸੁ ਮਰਦਾਨਿਆ! ਰਬਾਬੁ ਵਜਾਇ ਤਾਂ ਮਰਦਾਨੈ ਰਬਾਬੁ ਵਜਾਇਆ, ਰਾਗ ਤਿਲੰਗੁ ਕੀਤਾ ਸ਼ਬਦੁ ਉਠਾਇਆ ਕਹਰ ਵਿਚੋਂ ਸ਼ਬਦ।

ਪਾਪ ਦੀ ਜੰਞ ਲੈ ਕਾਬਲਹੁ ਧਾਇਆ......

ਜਾਂ ਇਹ ਸ਼ਬਦ ਬਾਬੇ ਕੀਤਾ ਤਾਂ ਇਕ ਬਿਰਾਮਣੁ ਮੇਵੇ ਕੀ ਚੰਗੇਰ ਘਿੰਨਿ

ਆਇਆ, ਆਇ ਮਿਲਿਆ। ਆਖਿਓਸੁ, ਮਿਹਰਬਾਨ, ਏਹੁ ਜੋ ਸ਼ਬਦ ਗਜਬ ਕਾ ਕੀਤਾ ਹੈ ਸੋ ਫੇਰੀਐ। ਤਬ ਬਾਬੇ ਆਖਿਆ, ਸੁਆਮੀ ਹੁਣ ਫਿਰਣਤੇ ਰਹਿ ਆ, ਹੁਣ ਵਗਿਆ ਹੈ, ਪਰ ਤੂੰ ਆਇ ਮਿਲਿਆ ਹੈ ਸੋ ਬਖਸ਼ਿਆ ਹੈ, ਪਰ ਬਾਰਾਂ ਕੋਸ ਏਥਹੁ ਇਕ ਟੋਬਾ ਹੈ ਤੂੰ ਉਥੇ ਆਪਣਾ ਕੁਟੰਬੁ ਲੇਕਰਿ ਜਾਹਿ ਏਥੈ ਰਹਿਣਾ ਨਾਹੀਂ। ਜੇ ਏਥੈ ਰਹੈਂਗਾ, ਤਾਂ ਮਾਰੀਅਹਿਗਾ। ਤਬ ਓਥਹੁ ਬਾਮਣੁ ਟਬਰ ਲੈਇ ਕਰਿ ਬਾਰਹ ਕੋਸ ਲੈ ਗਇਆ। ਉਜਾੜਿ ਵਿਚਿ ਜਾਇ ਬੈਠਾ ਜਿਥੈ ਕੁਦਰਤਿ ਨਾਲਿ ਸੁਬਾਹ ਹੋਈ ਤਿਥੈ ਮੀਰੁ ਬਾਬਰੁ ਪਾਤਸ਼ਾਹ ਪਇਆ। ਜਿਉ ਪਾਇਆ, ਤਿਉ ਸੈਦਪੁਰ ਮਾਰਿਓਸ। ਆਸਿ ਪਾਸਿ ਗਿਰਾਉ ਸਭ ਮਾਰੇ। ਹਿਦੂ ਮੁਸਲਮਾਨ ਸਭਿ ਕਤਲਾਮ ਕੀਤੇ। ਘਰ ਲੁਟੇ, ਢਾਹੇ। ਅਜਿਹੀ ਮਾਰ ਬਾਬੇ ਦੇ ਸਬਦਿ ਕੀਤਾ ਪਠਾਣਾਂ ਜੋਗੁ। ਮਹਾਂਪੁਰਖਾਂ ਦਾ ਗਜ਼ਬ ਹੋਆ ਖੁਦਾਇ ਮੰਨੇ ਫ਼ਕੀਰਾਂ ਨੂੰ ਫ਼ਕੀਰਾਂ ਮੰਨਿਆ ਖ਼ੁਦਾਇ। ਫ਼ਕੀਰਾਂ ਦਾ ਅਰਾਧਿਆ ਖੁਦਾਇ ਸੁਣਦਾ ਹੈ ਜੋ ਕੁਛ ਫਕੀਰਾਂ ਦੇ ਦਿਲਿ ਹੋਂਦੀ ਹੈ, ਸਾਈਂ ਕਰਦਾ ਹੈ। ਪਰੁ ਸੋ ਫਕੀਰ ਕਵਣ ਹੈ? ਜਿ ਮਿਹਰ ਮੁਹਬਤਿ ਵਿਚਿ ਹੈਨਿ, ਕਮ ਸੁਆਲ ਹੈਨਿ, ਸਿਦਕ ਸਬੂਰੀ ਵਿਚ ਹੈਨਿ, ਪਰਬੂ ਆਤਮਾ ਵਸਿ ਕੀਤੇ ਹੈਨਿ, ਦੂਰ ਅੰਦੇਸ਼ੀ ਭੀ ਨਹੀਂ ਕਰਦੇ, ਫਿਕਰਵਾਨਿ, ਮੋਮ ਦਿਲ ਸਾਦਿਕ ਹੈ, ਖੁਦਾਇ ਦੇ ਦਰਵੇਸ਼ ਹੈ। ਇਸ ਗ੍ਰਿਹਿ ਬੰਦੇ ਨੂੰ ਭੀ ਲੋੜੀਂਦੀ ਹੈ। ਜੇ ਕੋ ਚਹੁ ਵਰਨਾਂ ਵਿਚਿ ਫਕੀਰੀ ਕਾ ਭੇਖੁ ਕਰੈ, ਹਿਦੂ ਮੁਸਲਮਾਨ ਚੋਰ, ਜਾਰੁ ਵਟਵਾੜਾ ਤਿਸਕੀ ਸੇਵਾ ਕਰਣੀ, ਕਰਮ ਨਾਹੀਂ ਬੀਚਾਰਣਾ॥

ਖੁਧਿਆਰਥੁ-ਭੁਖੇ
ਵਟਵਾੜਾ-ਲੁਟੇਰਾ
ਜਾਰ-ਯਾਰ

# ਮਰਦਾਨਾ

ਮਰਦਾਨਾ ਨਾਨਕ ਦਾ ਜੀਵਨ ਸਾਥੀ ਸੀ। ਇਕ ਵਾਰ ਮੈਂ ਕਥਾਕਾਰ ਤੋਂ ਸੁਣਿਆ ਸੀ ਕਿ "ਮਰਦਾਨਾ ਤੇ ਨਾਨਕ ਲੁਕਣ ਮੀਟੀ ਖੇਡਿਆ ਕਰਦੇ ਸਨ। ਮਰਦਾਨੇ ਦੀ ਮਾਂ ਆਪਣੇ ਪੁੱਤਰ ਨੂੰ ਮਰ ਜਾਣਾ ਕਿਹਾ ਕਰਦੀ ਸੀ। ਕਿਉਂਕਿ ਇਸ ਮਾਂ ਦਾ ਹਰ ਪੁੱਤਰ ਮਰ ਗਿਆ ਸੀ ਤੇ ਉਹ ਸੋਚਦੀ ਸੀ ਇਸ ਵੀ ਮਰ ਜਾਣਾ ਹੈ। ਇਸ ਲਈ ਸ਼ੁਰੂ ਤੋਂ ਹੀ ਉਹ ਉਸ ਨੂੰ ਮਰਜਾਣਾ ਕਹਿ ਕੇ ਬੁਲਾਉਂਦੀ ਸੀ। ਇਕ ਵਾਰ ਲੁਕਣ ਮੀਟੀ ਖੇਡਦਿਆਂ ਰਾਤ ਵੱਡੀ ਪੈ ਗਈ ਅਤੇ ਨਾਨਕ ਨੇ ਆਪਣੀ ਵਾਰੀ ਉਤਾਰ ਦਿੱਤੀ। ਮੀਟੀ ਮਰਜਾਣੇ ਸਿਰ ਆ ਗਈ। ਮਰਜਾਣੇ ਕਿਹਾ "ਮੀਟੀ ਕਲ ਦਿਆਂਗਾ', ਦੋਵੇਂ ਮਿੱਤਰ ਰਾਤ ਲਈ ਵਿਛੜ ਗਏ। ਦੂਜੇ ਦਿਨ ਨਾਨਕ ਮਰਜਾਣੇ ਤੋਂ ਆਪਣੀ ਮੀਟੀ ਲੈਣ ਗਿਆ ਤਾਂ ਪਤਾ ਲਗਿਆ ਕਿ ਮਰ ਜਾਣਾ ਤਾਂ ਤੁਰ ਗਿਆ ਹੈ, ਮਰ ਗਿਆ ਹੈ। ਨਾਨਕ ਨੇ ਕਿਹਾ, "ਉਹ ਤੇ ਮੇਰਾ ਮਿਤਰ ਹੈ, ਮੀਟੀ ਦੇ ਕੇ ਹੀ ਕੀਤੇ ਜਾਵੇਗਾ। ਲੁਕਣਾ ਤੇ ਮੈਂ ਹੈ ਮਰਜਾਣੇ ਤੇ ਲੱਭਣਾ ਹੈ।" ਮਾਂ ਨੇ ਕਿਹਾ "ਪੁੱਤ ਉਸ ਮਰ ਹੀ ਜਾਣਾ ਸੀ ਇਸ ਕਰਕੇ ਤਾਂ ਮੈਂ ਮਰ ਜਾਣਾ ਉਸ ਦਾ ਨਾਂ ਰੱਖਿਆ ਸੀ।" ਨਾਨਕ ਨੇ ਸੁੱਤੇ ਸਿੱਧ ਕਿਹਾ "ਮਰਜਾਣਾ ਨਹੀਂ ਇਹ ਮਰਦਾ ਨਾਂਹ। ਮੇਰੀ ਮੀਟੀ ਦੇਣੀ ਹੈ ਅਜੇ ਤੇ।" ਨਾਨਕ ਨੇ ਬਾਹੋਂ ਫੜ ਮਿੱਤਰ ਨੂੰ ਉਠਾ ਲਿਆ ਅਤੇ ਮਰਜਾਣਾ ਮਰਦਾਨਾ ਹੋ ਕੇ ਮੀਟੀ ਦੇਣ ਤੁਰ ਪਿਆ। ਮਾਂ ਦਾ ਮਰਜਾਣਾ ਤਾਂ ਮਰ ਗਿਆ ਪਰ ਨਾਨਕ ਦਾ ਮਰਦਾਨਾ ਖੇਡਦਾ ਰਿਹਾ। ਇਸ ਤਰ੍ਹਾਂ ਬਚਪਨ ਤੋਂ ਹੀ ਮਰਦਾਨੇ ਦਾ ਜੀਵਨ ਨਾਨਕ ਦੇ ਲੇਖੇ ਲੱਗ ਗਿਆ।"

ਕਥਾ ਸੁਣ ਲੋਕ ਧੰਨ ਨਾਨਕ ਆਖਣ ਲੱਗੇ। ਮੇਰੇ ਮੂੰਹੋਂ ਅਵਸੋਂ ਹੀ ਨਿਕਲ ਗਿਆ 'ਧੰਨ ਮਰਦਾਨਾ ਧੰਨ ਮਰਦਾਨਾ'। ਜੀਵਨ ਮਰਨ ਤਾਂ ਕਰਤਾਰ ਦੀ ਖੇਡ ਹੈ ਪਰ ਧੰਨ ਮਰਦਾਨਾ ਜਿਸ ਇਸ ਘਟਨਾ ਤੋਂ ਬਾਅਦ ਆਪਣੇ ਆਪ ਨੂੰ ਨਾਨਕ ਦਾ ਸਮਝਿਆ ਅਤੇ ਅੰਤ ਤਕ ਨਾਨਕ ਦਾ ਬਣ ਕੇ ਹੀ ਰਿਹਾ। ਮਰਦਾਨਾ ਮੁਸਲਮਾਨ ਮਰਾਸੀ ਸੀ। ਮੈਨੂੰ ਲੱਗਿਆ ਰਾਗੀ ਤੇ ਕਥਾਕਰ ਸਿੱਘ ਜਿਨ੍ਹਾਂ ਨੂੰ ਰਬਾਬੀ ਹੋਣ ਦਾ ਨਹੀਂ ਸਗੋਂ ਸਿੱਘ ਹੋਣ ਦਾ ਮਾਣ ਹੈ, ਮਰਦਾਨੇ ਦੀ ਤੱਕੜੀ ਨਹੀਂ ਤੁਲ ਸਕਦੇ। ਗੁਰੂ ਕੇ ਸਿੱਘ ਹੋ ਕੇ ਵੀ ਮਰਦਾਨੇ ਵਾਲੀ ਤਪੱਸਿਆ ਨਹੀਂ ਕਰ ਸਕਦੇ, ਮੋਹ ਮਾਇਆ ਤਿਆਗ ਰਬਾਬੀ ਬਣ, ਰੱਬੀ ਕੀਰਤਨ ਨਹੀਂ ਕਰ ਸਕਦੇ। ਸਿੱਘਾਂ ਦੇ ਕੀਰਤਨ ਦੀ ਕੀਮਤ ਹੈ ਪਰ ਧੰਨ ਮਰਦਾਨਾ ਜਿਸ ਗੁਰੂ ਦੀ ਬਾਣੀ ਦਾ ਕੀਰਤਨ ਕੀਤਾ। ਨਾਨਕ ਨੂੰ ਬਾਣੀ ਗਾਣ ਲਈ ਰਬਾਬ ਦਾ ਸੰਗੀਤ ਦਿੱਤਾ ਅਤੇ ਇਵਜ਼ਾਨੇ ਵਜੋਂ ਰੋੜਾਂ 'ਤੇ ਸੌਂਵਿਆਂ, ਅੱਕਾਂ ਦਾ ਅਹਾਰ ਕੀਤਾ, ਪਰ ਰੱਬ ਦੇ ਢਾਡੀ ਕਵੀ ਦਾ ਸਾਥ ਨਹੀਂ ਛੱਡਿਆ। ਅੱਜ ਦਾ ਰਾਗੀ ਸਿੱਘ ਮਰਦਾਨੇ ਮਰਾਸੀ ਤੋਂ ਛੋਟਾ ਹੈ। ਪਰ ਉਸ ਨੂੰ ਇਹ ਗੱਲ ਚੰਗੀ ਨਹੀਂ ਲੱਗਦੀ। ਏਸੇ ਲਈ ਤਾਂ ਉਹ ਕਹਿੰਦਾ ਹੈ "ਮਰਦਾਨੇ ਦਾ ਤਾਂ ਜੀਵਨ ਹੀ ਨਾਨਕ ਦੀ ਦੇਣ ਸੀ"। ਮੈਨੂੰ ਲੱਗਦਾ ਹੈ ਜਿਵੇਂ ਉਹ ਮਰਦਾਨੇ ਦੀ ਵਡਿਆਈ ਖੋਹ ਰਿਹਾ ਹੈ, ਜਿਵੇਂ ਉਹ ਆਪਣਾ ਹੀਣਾਪਣ ਲੁਕਾ ਰਿਹਾ ਹੈ।

ਫੇਰ ਇਕ ਵਾਰ ਮੈਂ ਪੜ੍ਹਿਆ ਕਿਸੇ ਵਿਦਵਾਨ ਨੇ ਲਿਖਿਆ ਸੀ "ਧੰਨ

ਨਾਨਕ ਜੋ ਮੰਗ ਖਾਣੀ ਜਾਤ ਦੇ ਮਿਰਾਸੀ ਨੂੰ ਸਾਰੀ ਉਮਰ ਨਾਲ ਲਈ ਫਿਰਦਾ ਰਿਹਾ।" ਖਤਰੀ ਜਾਤ ਦੇ ਬੇਦੀ ਨਾਨਕ ਨੇ ਮਰਾਸੀ ਮਰਦਾਨੇ ਨੂੰ ਆਪਣਾ ਸਾਥੀ ਬਣਾਇਆ। ਕਿੰਨਾ ਮਹਾਨ ਸੀ ਗੁਰੂ ਨਾਨਕ! ਗੁਰੂ ਨਾਨਕ ਜ਼ਾਤਪਾਤ ਨੂੰ ਨਹੀਂ ਸੀ ਮੰਨਦਾ। ਉਸ ਮਰਦਾਨੇ ਦੇ ਗੁਣਾਂ ਦਾ ਮੁੱਲ ਪਾਇਆ ਹੋਣਾ ਹੈ। ਤੇ ਮੈਂ ਸੋਚਿਆ ਕਿੰਨਾ ਮਹਾਨ ਹੋਣਾ ਹੈ ਮਰਦਾਨਾ ਜਿਸ ਨੂੰ ਮਨੁੱਖਤਾ ਦੇ ਸਰਬ ਸਾਂਝੇ ਗੁਰੂ ਨੇ ਆਪਣਾ ਸਾਥੀ ਚੁਣਿਆ ਸੀ। ਮਰਦਾਨਾ ਮੰਗ ਖਾਣੀ ਜ਼ਾਤ ਦਾ ਮਿਰਾਸੀ ਸੀ, ਮਰਦਾਨਾ ਰਬਾਬੀ ਸੀ, ਮਰਦਾਨਾ ਗਵੱਈਆ ਸੀ। ਗੁਣਾਂ ਵਾਲੇ ਸਾਜ਼ਿੰਦੇ ਮਿਰਾਸੀ ਨੂੰ ਮੰਗਣ ਦਾ ਘਾਟਾ ਨਹੀਂ ਸੀ ਪਰ ਉਸ ਆਪਣਾ ਪਿਤਰੀ ਕਿੱਤਾ ਤਿਆਗਿਆ ਅਤੇ ਭੁੱਖਾ ਮਰਨ ਲਈ ਬਾਬੇ ਦਾ ਸਾਥੀ ਬਣ ਓਪਰੀਆਂ ਧਰਤੀਆਂ ਗਾਹੁਣ ਲਈ ਤੁਰ ਪਿਆ। ਨਾਨਕ ਦਾ ਸਾਥੀ ਬਣ ਤੁਰ ਪਿਆ ਬਿਨਾਂ ਕਿਸੇ ਸਾਈ ਦੇ, ਬਿਨਾਂ ਕਿਸੇ ਲਾਲਚ ਦੇ, ਸਿਰਫ਼ ਬਚਪਨ ਦੇ ਦੋਸਤ ਮਿਤਰ ਦੀ ਇੱਛਾ ਪੂਰੀ ਕਰਨ। ਨਾਨਕ ਦੇ ਸ਼ਬਦਾਂ ਨੂੰ ਸੰਗੀਤ ਦੇਣ ਲਈ। ਕਹਿੰਦੇ ਹਨ ਨਾਨਕ ਜਿੱਥੇ ਜਾਂਦਾ ਸੀ ਆਪਣੀ ਬਾਣੀ ਗਾ ਕੇ ਲੋਕਾਂ ਨੂੰ ਮੋਹ ਲੈਂਦਾ ਸੀ। ਸੰਗੀਤ ਗੀਤਾਂ ਦੀ ਜਾਨ ਹੁੰਦਾ ਹੈ। ਮਰਦਾਨੇ ਦੀ ਰਬਾਬ ਤਾਂ ਨਾਨਕ ਬਾਣੀ ਦੀ ਜਾਨ ਹੋਣੀ ਹੈ। ਥਾਂ-ਥਾਂ ਜਨਮ ਸਾਖੀਆਂ ਵਾਲੇ ਲਿਖਦੇ ਹਨ ਨਾਨਕ ਨੇ ਕਹਿਣਾ "ਮਰਦਾਨਿਆਂ ਰਬਾਬ ਵਜਾ ਬਾਣੀ ਆਈ ਹੈ।" ਧੰਨ ਮਰਦਾਨਾ ਧੰਨ ਮਰਦਾਨਾ ਫੇਰ ਵੀ ਕਿਸੇ ਨਹੀਂ ਆਖਿਆ। ਗੁਰੂ ਨਾਨਕ ਦੀ ਗੱਲ ਕਰਦਿਆਂ ਸਭ ਕਹਿੰਦੇ ਹਨ ਕਿ ਗੁਰੂ ਨਾਨਕ ਨੇ ਜ਼ਾਤ ਪਾਤ ਦੇ ਬੰਧਨ ਤੋੜੇ ਪਰ ਮਰਦਾਨੇ ਦੀ ਗੱਲ ਕਰਦਿਆਂ ਫੇਰ ਆਖ ਦਿੰਦੇ ਹਨ ਕਿ ਮੰਗ ਖਾਣੀ ਜ਼ਾਤ ਦਾ ਮਰਾਸੀ ਸੀ ਪਰ ਸ਼ਾਇਰ ਤੇ ਸੰਗੀਤਕਾਰ ਦਾ ਸਾਥ ਦੱਸਦਾ ਹੈ ਕਿ ਸ਼ਾਇਰ ਸੰਗੀਤ ਦੀ ਮੰਗ ਕਰਦਾ ਹੈ ਥਾਂ ਪਰ ਥਾਂ ਪਰ ਰਬਾਬੀ ਤਾਂ ਸਦਾ ਹੀ ਸ਼ਾਇਰ ਦੀ ਮੰਗ ਪੂਰੀ ਕਰਦਾ ਹੈ। ਜਦੋਂ ਹੀ ਨਾਨਕ ਕਹਿੰਦਾ ਹੈ, "ਮਰਦਾਨਿਆਂ ਰਬਾਬ ਵਜਾ ਬਾਣੀ ਆਈ ਹੈ" ਮਰਦਾਨਾ ਸਾਰੇ ਧੰਦੇ ਛੱਡ ਆਪਣੇ ਸਾਥੀ ਦੀ ਮੰਗ ਪੂਰੀ ਕਰਦਾ ਹੈ ਅਤੇ ਅਲਾਹੀ ਬਾਣੀ ਨੂੰ ਸੰਗੀਤ ਦੇ ਅੰਮ੍ਰਿਤ ਨਾਲ ਸੁਰੀਲੀ ਤੇ ਮਿੱਠੀ ਕਰ ਦਿੰਦਾ ਹੈ। ਹਰ ਸਿੱਖ ਗੁਰੂ ਦੇ ਦਰ ਤੋਂ ਬਖਸ਼ਸ਼ਾਂ ਮੰਗਦਾ ਹੈ ਪਰ ਧੰਨ ਮਰਦਾਨਾ ਜਿਸ ਗੁਰੂ ਦੀਆਂ ਮੰਗਾਂ ਵੀ ਪੂਰੀਆਂ ਕੀਤੀਆਂ।

ਮਰਦਾਨਾ ਗੁਰੂ ਨਾਨਕ ਦਾ ਸਾਥੀ ਸੀ। ਮਰਦਾਨਾ ਸ਼ਾਇਰ ਨਾਨਕ ਦਾ ਰਬਾਬੀ ਸੀ। ਨਾਨਕ ਜਿਸ ਨੂੰ ਮਾਤਾ ਤ੍ਰਿਪਤਾ ਨੇ ਨਾ ਸਮਝਿਆ, ਨਾਨਕ ਜਿਸ ਨੂੰ ਪਿਤਾ ਕਾਲੂ ਨੇ ਨਾ ਸਮਝਿਆ, ਉਸ ਨਾਨਕ ਨੂੰ ਮਰਦਾਨੇ ਨੇ ਸਮਝ ਲਿਆ। ਮਰਦਾਨਾ ਜ਼ਰੂਰ ਵਿਦਵਾਨ ਹੋਣਾ ਹੈ ਜਿਸ ਇਲਾਹੀ ਰਮਜ਼ ਨੂੰ ਪਛਾਣਿਆ। ਗੁਰੂ ਨਾਨਕ ਨੂੰ ਅਨੇਕਾਂ ਹੀ ਲੋਕਾਂ ਨੇ ਪੂਜਿਆ ਅਤੇ ਅਨੇਕਾਂ ਨੇ ਬੇਤਾਲਾ ਕਿਹਾ, ਸਮਝਿਆ ਕਿਸੇ ਵੀ ਨਹੀਂ। ਹੁਣ ਤੱਕ ਨਾਨਕ ਤੋਂ ਲੋਕ ਅਣਜਾਣ ਹਨ। ਜਿਸ ਨਾਨਕ ਨੇ ਆਖਿਆ ਸੀ ਰੱਬ ਕਿਸੇ ਰੂਪ ਵਿੱਚ ਨਹੀਂ ਆਉਂਦਾ। ਜਿਸ ਨਾਨਕ ਨੇ ਅਵਤਾਰਾਂ ਦੀ ਗੱਲ ਨੂੰ ਝੂਠ ਆਖਿਆ ਸੀ, ਅੱਜ ਉਸ ਦੇ ਸਿੱਖ ਉਸ ਨੂੰ ਹੀ ਰੱਬ ਰੂਪੀ ਅਵਤਾਰ ਮੰਨ ਕੇ ਪੂਜਣ ਲੱਗ ਪਏ। ਨਾਨਕ ਜਿਸਨੇ ਰੱਬ ਤੇ ਰੱਬ ਦੇ ਨਾਂ ਨੂੰ ਮਾਧਿਅਮ ਤੋਂ ਮੰਤਵ ਬਣਾਇਆ ਸੀ ਅੱਜ ਉਸ ਦੇ ਸਿੱਖ ਨਾਨਕ ਨੂੰ ਮਾਧਿਅਮ ਬਣਾ ਕੇ ਆਪਣੀਆਂ ਸੁੱਖਾਂ ਸੁੱਖ ਲੈਂਦੇ ਹਨ, ਰੱਬ ਤੇ ਰੱਬ ਦੇ ਨਾਂ ਨੂੰ ਦੁਨਿਆਵੀ ਸੁੱਖਾਂ ਦੀ ਪ੍ਰਾਪਤੀ ਲਈ ਮਾਧਿਅਮ ਬਣਾਈ ਬੈਠੇ ਹਨ। ਜਿਸ ਗੁਰੂ ਨਾਨਕ ਨੇ ਮਨੁੱਖਾ ਜੀਵਨ ਨੂੰ ਰਸਮਾਂ ਦੇ

ਜਕੜਬੰਦ 'ਚੋਂ ਕੱਢਿਆ ਸੀ, ਅੱਜ ਗੁਰੂ ਨਾਨਕ ਨੂੰ ਲੋਕਾਂ ਰਸਮਾਂ ਵਿਚ ਸਤਿਕਾਰ ਦੇਣਾ ਸ਼ੁਰੂ ਕਰ ਦਿੱਤਾ ਹੈ। ਹਰ ਗੱਲ ਰਸਮੀ ਅਤੇ ਰਸਮ ਅਨੁਸਾਰ ਕੀਤੀ ਜਾਂਦੀ ਹੈ। ਨਾਨਕ ਦਾ ਕੋਈ ਨਹੀਂ, ਉਸ ਦੀ ਪੂਜਾ ਕਰਨ ਵਾਲੇ ਤਾਂ ਬਹੁਤ ਹਨ ਪਰ ਉਸ ਨਾਲ ਬਿਖੜੇ ਪੈਂਡਿਆਂ 'ਤੇ ਚੱਲਣ ਵਾਲਾ ਕੋਈ ਨਹੀਂ। ਉਸ ਦਾ ਤਾਂ ਇਕੋ ਸਾਥੀ ਸੀ ਜਿਸ ਨੂੰ ਗੁਰੂ ਨਾਨਕ ਦੀ ਵੀ ਸਮਝ ਸੀ ਅਤੇ ਨਾਨਕ ਸ਼ਾਇਰ ਦੀ ਵੀ ਥਾਹ ਸੀ, ਜਿਸ ਨਾਨਕ ਦੇ ਸਾਥ ਵਿੱਚ ਹਰ ਬਿਖੜੇ ਪੈਂਡੇ ਨੂੰ ਚੀਰਿਆ ਅਤੇ ਮੁਸਲਮਾਨ ਹੋ ਕੇ ਇਕ ਹਿੰਦੂ ਖੱਤਰੀ ਦੇ ਸਾਥ ਵਿੱਚ, ਚੇਲਾ ਬਣ ਉਸ ਸਮੇਂ ਘੁੰਮਿਆ ਜਦੋਂ ਖਤਰੀਆਂ ਦੇ ਸਾਥੀ ਵੀ ਮੁਸਲਮਾਨ ਬਣਦੇ ਜਾ ਰਹੇ ਸਨ। ਮਰਦਾਨੇ ਨੇ ਹਰ ਰਸਮ ਦਾ ਮੂੰਹ ਮੋੜਿਆ, ਸਿਰਫ਼ ਸੱਚ ਪਛਾਣਿਆ ਜਾਂ ਉਸ ਸੱਚ ਦੇ ਪਾਰਖੂ ਅਤੇ ਢੂੰਡਾਊ ਨੂੰ ਪਛਾਣਿਆ। ਜਿਸ ਆਪਣੀ ਨਮਾਜ਼ ਦਾ ਵੇਲਾ ਛੱਡ ਗੁਰੂ ਨਾਨਕ ਸ਼ਾਇਰ ਦੀ ਕਵਿਤਾ ਨੂੰ ਰਬਾਬ ਦੀ ਸੁਰ ਦਿੱਤੀ। ਗੁਰੂ ਨਾਨਕ ਨੂੰ ਚੇਲੇ ਤਾਂ ਅਨੇਕਾਂ ਮਿਲ ਗਏ ਪਰ ਸਾਥੀ ਮਰਦਾਨੇ ਤੋਂ ਬਾਅਦ ਕੋਈ ਨਾ ਮਿਲਿਆ। ਪੂਜਣ ਯੋਗ ਹਸਤੀ ਵੀ ਜਿਸ ਦੇ ਸਾਥ ਨੂੰ ਵਡਿਆਉਂਦੀ ਸੀ, ਜਿਸ ਦੇ ਸਾਥ ਦੀ ਚਾਹਵਾਨ ਸੀ, ਉਹ ਵਿਅਕਤੀ ਵੀ ਜ਼ਰੂਰ ਮਹਾਨ ਹੋਵੇਗਾ। ਨਾਨਕ ਜਿਸ ਨੇ ਸਭ ਕੁਝ ਤਿਆਗ ਦਿੱਤਾ ਪਰ ਮਰਦਾਨੇ ਦਾ ਤਿਆਗ ਨਹੀਂ ਕੀਤਾ। ਉਹ ਜ਼ਰੂਰ ਗੁਣਾਂ ਦਾ ਗੁਥਲਾ ਹੋਣਾ ਏ ਜਿਸ ਦੇ ਸਾਥ ਦੀ ਨਾਨਕ ਨੂੰ ਵੀ ਇੱਛਾ ਸੀ।

ਮੈਂ ਜਨਮ ਸਾਖੀਆਂ ਵਿਚ ਪੜ੍ਹਿਆ ਸੀ ਕਿ ਮਰਦਾਨਾ ਹਰ ਵਾਰ ਭੁੱਖ ਤੋਂ ਆਤੁਰ ਹੋ ਜਾਂਦਾ ਸੀ ਅਤੇ ਉਜਾੜਾਂ ਬੀਆਬਾਨਾਂ ਵਿੱਚੋਂ ਨਾਨਕ ਨੂੰ ਬਸਤੀਆਂ ਵੱਲ ਲੈ ਜਾਂਦਾ ਸੀ। ਜਦੋਂ ਵੀ ਮਰਦਾਨੇ ਭੁੱਖ ਦੇ ਦੁੱਖੋਂ ਬਾਬੇ ਦਾ ਸਾਥ ਛੱਡ ਜਾਣ ਦੀ ਗੱਲ ਕੀਤੀ, ਉਸੇ ਸਮੇਂ ਬਾਬੇ ਨੂੰ ਮਰਦਾਨੇ ਦੀ ਗੱਲ ਮੰਨਣੀ ਪਈ। ਜਾਂ ਬਸਤੀਆਂ ਵੱਲ ਮੁੜ ਪੈਂਦਾ ਸੀ ਜਾਂ ਫੇਰ ਆਪਣੀ ਆਤਮਕ ਸ਼ਕਤੀ ਨਾਲ ਹੀ ਅੱਕ-ਅੰਬੀਆਂ ਨੂੰ ਮਿੱਠੀਆਂ ਕਰ ਦਿੰਦਾ, ਪਰ ਨਾਨਕ ਨੂੰ ਮਰਦਾਨੇ ਦਾ ਸਾਥ ਛੱਡ ਜਾਣ ਵਾਲੀ ਗੱਲ ਕਦੇ ਨਾ ਚੰਗੀ ਲੱਗਦੀ। ਮਰਦਾਨਾ ਤਾਂ ਸਾਥੀ ਸੀ ਜਿਸ ਨਾਨਕ ਨੂੰ ਸਮਝਿਆ, ਜਿਸ ਨਾਨਕ ਦੀ ਬਾਣੀ ਨੂੰ ਸੰਗੀਤ ਦਿੱਤਾ, ਭਲਾ ਆਪਣੇ ਇਕੋ ਇਕ ਸਾਥੀ ਨੂੰ ਕੌਣ ਗੁਆ ਸਕਦਾ ਹੈ। ਸੁੱਖਾਂ ਦੇ ਸਾਥੀ ਤਾਂ ਅਨੇਕਾਂ ਲੱਭਦੇ ਹਨ, ਬਿਖੜੇ ਰਾਹਾਂ ਦਾ ਸਾਥੀ ਤਾਂ ਕੋਈ ਹੀ ਹੁੰਦਾ ਹੈ। ਤੇ ਫੇਰ ਨਿਗੂਣੀ ਰੋਟੀ ਬਦਲੇ ਤੇ ਹਰ ਵਾਰ ਨਾਨਕ ਮਰਦਾਨੇ ਦੀ ਭੁੱਖ ਮਿਟਾਂਦਾ ਰਿਹਾ। ਗੁਰੂ ਨਾਨਕ ਜਿਹੜਾ ਕਹਿੰਦਾ ਸੀ ਭੁੱਖੇ ਰਹਿ ਕੇ ਰੱਬ ਨਹੀਂ ਮਿਲਦਾ, ਜਿਹੜਾ ਕਹਿੰਦਾ ਸੀ 'ਅਨ ਨਾ ਖਾਇਆ ਸਾਦੁ ਗਵਾਇਆ' ਉਹ ਨਾਨਕ ਜਨਮ ਸਾਖੀਆਂ ਵਿਚ ਹਵਾ ਖ਼ੋਰੀ ਕਰਦਾ ਹੈ। ਜਿਹੜਾ ਨਾਨਕ ਮੜ੍ਹੀਆਂ ਮਸਾਣਾਂ ਅਤੇ ਬੀਆਬਾਨਾਂ ਵਿਚ ਰਹਿਣ ਵਾਲਿਆਂ ਨੂੰ ਟੁੰਬ ਕੇ ਜ਼ਿੰਦਗੀ ਵੱਲ ਲਿਆਂਦਾ ਸੀ, ਉਹ ਜਨਮ ਸਾਖੀਆਂ ਵਿਚ ਬੀਆਬਾਨਾਂ ਦਾ ਵਾਸੀ ਹੋ ਜਾਂਦਾ ਹੈ। ਜਿਹੜਾ ਨਾਨਕ ਭੁੱਲਿਆਂ ਨੂੰ ਰਸਤੇ ਪਾਣ ਚੱਲਿਆ ਸੀ, ਜਿਹੜਾ ਸੱਚ ਦੀ ਭਾਲ ਕਰਨ ਘਰੋਂ ਚੱਲਿਆ ਸੀ, ਉਹ ਨਾਨਕ ਜਨਮ ਸਾਖੀਆਂ ਵਿਚ ਬਸਤੀਆਂ ਤੋਂ ਦੂਰ ਰਹਿੰਦਾ ਹੈ ਤਾਂਕਿ ਜਨਮ ਸਾਖੀਆਂ ਵਾਲੇ ਮਰਦਾਨੇ ਦੀ ਭੁੱਖ ਨੂੰ ਚਮਕਾ ਕੇ ਉਸ ਨੂੰ ਮੰਗ ਖਾਣੀ ਜ਼ਾਤ ਦਾ ਮਿਰਾਸੀ ਸਿਧ ਕਰ ਸਕਣ ਅਤੇ ਨਾਨਕ ਦੀ ਵਡਿੱਤਣ ਦਸ ਸਕਣ। ਪਰ ਸਦਕੇ ਮਰਦਾਨੇ ਦੇ ਜਿਹੜਾ ਨਾਨਕ ਨੂੰ ਬਸਤੀਆਂ ਵਿਚ ਲੈ ਆਉਂਦਾ

ਸੀ, ਜਿਹੜਾ ਨਾਨਕ ਦੇ ਵਿਚਾਰਾਂ 'ਤੇ ਫੁੱਲ ਚੜ੍ਹਾਉਂਦਾ ਹੋਇਆ ਇਸ ਸਰੀਰ ਨੂੰ ਰੋਟੀ ਦਾ ਝੁਲਕਾ ਦਿੰਦਾ ਸੀ। ਨਾਨਕ ਤਾਂ ਗੁਰੂ ਸੀ ਲੋਕਾਂ ਦਾ ਪੂਜ ਪਰ ਅਸ਼ਕੇ ਮਰਦਾਨੇ ਦੇ ਜਿਸ ਸਾਥੀ ਹੋ ਕੇ ਈਰਖਾ ਨਾ ਕੀਤੀ,. ਸਦਾ ਹੀ ਉਸ ਨੂੰ ਰਹਿਬਰ ਮੰਨਿਆ ਅਤੇ ਆਪਣੀ ਉਮਰ ਦਾ ਵਡੱਪਣ ਵੀ ਕਦੇ ਨਾ ਜਤਾਇਆ। ਇਹ ਇਸ ਕਰਕੇ ਨਹੀਂ ਕਿ ਜ਼ਾਤ ਦਾ ਉਹ ਮਰਾਸੀ ਸੀ ਅਤੇ ਖੱਤਰੀ ਜ਼ਾਤ ਅੱਗੇ ਝੁਕਦਾ ਸੀ ਸਗੋਂ "ਮਿਠਤ ਨੀਵੀਂ ਨਾਨਕਾ ਗੁਣ ਚੰਗਿਆਈਆਂ ਤਤੁ" ਅਨੁਸਾਰ ਉਹ ਗੁਣਾਂ ਅਤੇ ਚੰਗਿਆਈਆਂ ਦਾ ਭੰਡਾਰ ਸੀ।

ਜਿਸ ਬਾਣੀ ਨੂੰ ਅੱਜ ਲੋਕੀਂ ਪੜ੍ਹ ਕੇ ਸੁੱਚੇ ਹੋ ਜਾਂਦੇ ਹਨ ਉਸ ਬਾਣੀ ਨੂੰ ਸਭ ਤੋਂ ਪਹਿਲਾਂ ਗਾਉਣ ਦਾ ਮਾਣ ਮਰਦਾਨੇ ਨੂੰ ਮਿਲਿਆ। ਸਭ ਤੋਂ ਪਹਿਲਾਂ ਉਸ ਬਾਣੀ ਨੂੰ ਗੁਰੂ ਦੇ ਮੁਖੋਂ ਸੁਣਨ ਦਾ ਅਵਸਰ ਮਰਦਾਨੇ ਨੂੰ ਮਿਲਿਆ। ਨਾਨਕ ਨੇ ਸਦਾ ਭਾਈ ਮਰਦਾਨਾ ਹੀ ਆਖਿਆ। ਜਿਸ ਅਕਾਲ ਨੂੰ ਨਾਨਕ ਨੇ ਗੁਰੂ ਧਾਰਿਆ ਉਹੋ ਮਰਦਾਨੇ ਦਾ ਗੁਰੂ ਵੀ ਹੋਣਾ ਹੈ ਤਾਂ ਹੀ ਤਾਂ ਮਰਦਾਨਾ ਜ਼ਾਤ ਪਾਤ ਦੇ ਬੰਧਨ ਤਿਆਗ ਨਾਨਕ ਦਾ ਸਾਥੀ ਬਣ ਗਿਆ। ਨਾਨਕ ਦਾ ਮਰਦਾਨੇ ਨੂੰ ਭਾਈ ਮਰਦਾਨਾ ਕਹਿਣਾ ਹੀ ਦੱਸਣਾ ਹੈ ਕਿ ਨਾਨਕ ਜਾਤਪਾਤ ਨੂੰ ਪਾਖੰਡ ਕਹਿੰਦਾ ਹੀ ਨਹੀਂ ਸਗੋਂ ਸਮਝਦਾ ਵੀ ਸੀ ਅਤੇ ਜਿਨ੍ਹਾਂ ਕੀਮਤਾਂ ਦਾ ਨਾਨਕ ਪ੍ਰਚਾਰ ਕਰਦਾ ਸੀ ਉਹ ਮਰਦਾਨੇ ਨੂੰ ਪਿਆਰੀਆਂ ਸਨ। ਨਾਨਕ ਦਾ ਕਰਤਾਰ ਵੀ ਸਤ ਸੀ ਅਤੇ ਮਰਦਾਨੇ ਦਾ ਕਰਤਾਰ ਵੀ ਸਤ ਸੀ, ਦੋਵੇਂ ਹੀ ਸਤ ਕਰਤਾਰ ਦੀ ਸਦਾਅ ਲਾਉਂਦੇ ਸਨ। ਇਕੋ ਕੀਮਤਾਂ ਦੇ ਧਾਰਨੀ, ਇਕੋ ਕਰਤਾਰ ਦੇ ਬੰਦੇ, ਇਕੋ ਰਾਹ ਦੇ ਰਾਹੀ, ਜੀਵਨ ਸਾਥੀ ਤੇ ਫੇਰ ਅਜਿਹੇ ਸਾਥੀ ਨੂੰ ਮੰਗ ਖਾਣੀ ਜ਼ਾਤ ਦਾ ਮਿਰਾਸੀ ਕਹਿਣ ਲੱਗਿਆਂ ਦਿਲ ਨਹੀਂ ਕੰਬਦਾ? ਮਰਾਸੀ ਕਹਿ ਕੇ ਮਰਦਾਨੇ ਨੂੰ ਨਾਨਕ ਤੋਂ ਦੂਰ ਨਹੀਂ ਕੀਤਾ ਜਾ ਸਕਦਾ ਅਤੇ ਨਾ ਹੀ ਆਪਣੇ ਆਪ ਨੂੰ ਨਾਨਕ ਦਾ ਸਿਖ ਕਹਿ ਕੇ ਨਾਨਕ ਦੇ ਨੇੜੇ ਹੋਇਆ ਜਾ ਸਕਦਾ ਹੈ।

"ਕੂੜ ਨਿਖੁਟੇ ਨਾਨਕਾ ਓੜਕ ਸਚ ਰਹੀ" ਕੁਝ ਚਿਰ ਲਈ ਭਾਵੇਂ ਝੂਠ, ਅੱਖਾਂ ਅੱਗੇ ਪੱਟੀ ਬੰਨ੍ਹ ਦੇਵੇ ਪਰ ਓੜਕ ਸੱਚ ਨਿੱਤਰ ਹੀ ਆਉਂਦਾ ਹੈ। ਜਨਮ ਸਾਖੀਆਂ ਵਿੱਚ ਬਾਲੇ ਸੰਧੂ ਜੱਟ ਨੇ ਵੀ ਘੜ ਘੜ ਕੇ ਗੱਲਾਂ ਸੁਣਾਈਆਂ ਹਨ ਅਤੇ ਆਪ ਨਾਨਕ ਰੂਪ ਬਣ ਕੇ ਦੱਸਿਆ ਹੈ, ਮਰਦਾਨੇ ਦੇ ਮੰਤਵ ਨੂੰ ਢਿੱਡ ਦੀ ਅੱਗ ਬੁਝਣ ਤੱਕ ਹੀ ਸੀਮਤ ਕਰ ਦਿੱਤਾ ਹੈ। ਬਾਲਾ ਜਨਮ ਸਾਖੀਆਂ ਦੇ ਚਿੱਤਰਾਂ ਵਿੱਚ ਆਪਣੇ ਹੱਥ ਚੌਰੀ ਲੈ ਕੇ ਨਾਨਕ ਦੇ ਸਿਰਹਾਣੇ ਖੜ੍ਹਾ ਹੋ ਗਿਆ ਅਤੇ ਮਰਦਾਨੇ ਨੂੰ ਰਬਾਬ ਸਣੇ ਚਰਨਾਂ ਵਿੱਚ ਥਾਂ ਦਿੱਤੀ ਹੈ। ਨਾਨਕ ਫਕੀਰ ਅਸੀਂ ਜਾਣਦੇ ਹਾਂ ਚੌਰੀਆਂ ਕਰਾਣ ਵਾਲਾ ਸਾਧ ਨਹੀਂ ਪਰ ਕੁਝ ਚਿਰ ਲਈ ਅਸੀਂ ਬਾਲੇ ਦੀਆਂ ਗੱਲਾਂ ਵਿੱਚ ਆ ਗਏ। ਬਾਲਾ ਜਿਹੜਾ ਥਾਂ ਪਰ ਥਾਂ ਆਪਣੀ ਵੱਡਿਆਈ ਕਰ ਜਾਂਦਾ ਹੈ, ਉਸ ਨਾਨਕ ਨਾਲ ਰਹਿ ਕੇ ਵੀ ਮਿਠਤ ਅਤੇ ਨਿਵਣਾ ਨਾ ਸਿਖਿਆ। ਉਸ ਨੂੰ ਨਾਨਕ ਤੋਂ ਤਿੰਨ ਸਾਲ ਵੱਡੇ ਹੋਣ ਦਾ ਮਾਣ ਹੈ ਪਰ ਮਰਦਾਨੇ ਨੂੰ ਨੌਂ ਸਾਲ ਵੱਡੇ ਹੋਣ ਦੀ ਗੱਲ ਚੇਤੇ ਨਹੀਂ। ਬਾਲਾ ਘਰੇ ਬੈਠਾ ਸਫਰੀ ਹੋ ਗਿਆ ਇਸੇ ਲਈ ਤਾਂ ਬਿਖੜੇ ਪੈਂਡਿਆਂ ਦੀ ਸਾਰ ਨਹੀਂ ਜਾਣਦਾ। ਜਦੋਂ ਕਹਾਣੀ ਸੁਣਾਉਂਦਾ ਹੈ ਤਾਂ ਕਹਿੰਦਾ ਹੈ ਉਹ ਅੱਖਾਂ ਮੀਟ ਕੇ ਹੀ ਹਜ਼ਾਰਾਂ ਕੋਹਾਂ ਦਾ ਸਫ਼ਰ ਕਰ ਲੈਂਦੇ ਸਨ। ਬਾਲੇ ਨੂੰ ਏਥੇ ਸਬਰ ਨਹੀਂ ਆਉਂਦਾ, ਉਸ ਆਪਣੀ ਜਨਮ

ਸਾਖੀ ਵਿੱਚ ਮਰਦਾਨੇ ਦੀਆਂ ਗੱਲਾਂ ਘਟਾ ਦਿੱਤੀਆਂ, ਜਿੱਥੇ ਕੀਤੀ ਉਸ ਨੂੰ ਹੋਛਾ ਮਰਾਸੀ ਦਸ ਕੇ ਟਾਲ ਦਿੱਤਾ ਅਤੇ ਹੌਲੀ-ਹੌਲੀ ਨਾਨਕ ਨਾਲ ਚਿੱਤਰਾਂ ਵਿਚ ਕੱਲਾ ਹੀ ਰਹਿ ਗਿਆ ਅਤੇ ਮਰਦਾਨੇ ਨੂੰ ਨਾਲ ਬਿਠਾਣ ਤੋਂ ਵੀ ਸੰਕੋਚ ਕੀਤਾ। ਸਿੱਖਾਂ ਆ ਕੇ ਗੁਰੂ ਨਾਨਕ ਦੇ ਚਿੱਤਰ ਨੂੰ ਬਾਲੇ ਅਤੇ ਮਰਦਾਨੇ ਦੋਹਾਂ ਤੋਂ ਹੀ ਬਚਾ ਲਿਆ। ਅੱਜ ਕੱਲ ਨਾਨਕ ਪਸ਼ਮੀਨੇ ਦੇ ਦੁਸ਼ਾਲੇ ਓੜ੍ਹੀ, ਰੇਸ਼ਮੀ ਚੋਗੇ ਪਾਈ, ਨਾਮ ਖ਼ੁਮਾਰੀ ਵਿੱਚ ਮਸਤ ਹੋ ਗਿਆ। ਨਾਨਕ ਸ਼ਾਇਰ ਨੂੰ ਬਾਲੇ ਦੀ ਚੋਰੀ ਖੁਸਣ ਦਾ ਸ਼ਾਇਦ ਦੁਖ ਨਾ ਹੋਵੇ ਪਰ ਰਬਾਬੀ ਮਰਦਾਨੇ ਦੀ ਅਣਹੋਂਦ ਜ਼ਰੂਰ ਚਿੰਤਤ ਕਰਦੀ ਹੋਵੇਗੀ। ਜਿਸ ਮਰਦਾਨੇ ਦਾ ਸਾਥ ਗੁਰੂ ਨਾਨਕ ਨੂੰ ਸਦਾ ਪਿਆਰਾ ਰਿਹਾ ਅਤੇ ਉਸ ਕਦੇ ਵੀ ਉਸ ਨੂੰ ਵਿਛੜਨ ਨਾ ਦਿੱਤਾ, ਅੱਜ ਬਦੋ-ਬਦੀ ਉਸ ਦੇ ਸਿੱਖਾਂ ਦੋ ਸਾਥੀਆਂ ਨੂੰ ਵਿਛੋੜ ਦਿੱਤਾ। ਰੰਗਾਂ ਤੇ ਬੁਰਸ਼ਾਂ ਵਾਲਿਓ, ਨਾਨਕ ਨੂੰ ਜਿਵੇਂ ਮਰਜ਼ੀ ਚਿੱਤਰ ਲਵੋ ਪਰ ਮਰਦਾਨੇ ਰਬਾਬੀ ਦੇ ਬਿਨਾਂ ਨਾਨਕ ਸ਼ਾਇਰ ਦੀ ਕਲਪਨਾ ਨਾ ਕਰੋ।

ਗੁਰੂ ਨਾਨਕ ਦੀ ਜਨਮ ਸਾਖੀ ਕਹਿੰਦੀ ਹੈ ਕਿ ਇਕ ਵਾਰ ਉਜਾੜ ਵਿੱਚ ਰਾਤ ਵੇਲੇ ਠੱਗਾਂ ਨੇ ਨਾਨਕ ਨੂੰ ਆ ਘੇਰਿਆ। ਪਤਾ ਨਹੀਂ ਉਹ ਨਾਨਕ ਨਾਲ ਕੀ ਵਰਤਾਉ ਕਰਦੇ ਪਰ ਨਾਨਕ ਦੀ ਇਕ ਗੱਲ ਸੁਣ ਕੇ ਰੁਕ ਗਏ। ਨਾਨਕ ਨੇ ਕਿਹਾ ਕਿ ਤੁਹਾਡੇ ਸਾਥੀਆਂ ਵਿੱਚੋਂ ਇਕ ਉਹ ਪਰੇ ਮਚਦੇ ਸਿਵੇ ਤੇ ਜਾ ਕੇ ਵੇਖੇ ਕਿ ਉਥੇ ਕੀ ਝਗੜਾ ਹੈ। ਉਥੇ ਠਗ ਗਿਆ ਅਤੇ ਪਤਾ ਲਿਆਇਆ ਕਿ ਕਿਸੇ ਪਾਪੀ ਦਾ ਸਿਵਾ ਮੱਚ ਰਿਹਾ ਹੈ ਅਤੇ ਉਸ ਪਾਪੀ ਨੂੰ ਨਰਕਾਂ ਦੇ ਯਮ ਲੈਣ ਆਏ ਸਨ ਪਰ ਨਾਨਕ ਦੀ ਓਧਰ ਉਠਦੀ ਉਂਗਲੀ ਨੇ ਉਸ ਪਾਪੀ ਨੂੰ ਪਵਿੱਤਰ ਕਰ ਦਿੱਤਾ ਅਤੇ ਨਰਕਾਂ ਦੇ ਯਮਾਂ ਤੋਂ ਰੂਹ ਨੂੰ ਧਰਮ ਰਾਜ ਦੇ ਦੂਤ ਖੋਹ ਕੇ ਲਿਜਾ ਰਹੇ ਸਨ। ਠੱਗਾਂ ਨਾਨਕ ਤੋਂ ਭੁੱਲ ਬਖ਼ਸ਼ਾਈ, "ਜਿਸ ਨਾਨਕ ਦੀ ਉਂਗਲੀ ਦੇ ਇਸ਼ਾਰੇ ਨਾਲ ਜਨਮਾਂ ਦਾ ਪਾਪੀ ਪਵਿੱਤਰ ਹੋ ਗਿਆ ਉਸ ਨਾਨਕ ਦੇ ਸਾਥ ਵਿੱਚ ਰਹਿਣ ਵਾਲਾ ਮਰਦਾਨਾ, ਉਸ ਦੇ ਦੁੱਖਾਂ ਸੁੱਖਾਂ ਦਾ ਭਾਈਵਾਲ ਮਰਦਾਨਾ ਕਿਸੇ ਨੀਚ ਜ਼ਾਤ ਦਾ ਮਰਾਸੀ ਕਿਵੇਂ ਰਹਿ ਸਕਦਾ ਹੈ?" ਭਾਈ ਮਰਦਾਨਾ ਤੇਰਾ ਦਿੱਤਾ ਨਾਨਕ ਦੇ ਸਿੱਖਾਂ ਤੋਂ ਮੋੜ ਨਹੀਂ ਹੋਣਾ, ਉਸ ਦਾ ਮੁੱਲ ਵੀ ਨਹੀਂ ਚੁਕਾਇਆ ਜਾਣਾ। ਜੇ ਤੁਠੈਂ ਤਾ ਇਕ ਕਿਰਪਾ ਹੋਰ ਕਰ ਦੇ, ਨਾਨਕ ਦੇ ਸਿੱਖਾਂ ਨੂੰ ਆਪਣਾ ਸਿਦਕ ਦੇ ਦੇ ਨਹੀਂ ਤਾਂ ਇਨ੍ਹਾਂ ਸਿੱਖਾਂ ਸਦਕਾ ਤੇਰੇ ਸਾਥੀ, ਤੇਰੇ ਰਹਿਬਰ, ਗੁਰੂ ਨਾਨਕ ਦਾ ਸਰੂਪ ਉਹ ਨਹੀਂ ਰਹਿਣਾ ਜਿਹੜਾ ਤੂੰ ਵੇਖਿਆ ਸੀ।

### *ਜਨਮ ਸਾਖੀਆਂ ਵਿੱਚ*

# ਗੁਰੂ ਨਾਨਕ ਦਾ ਸਰੂਪ

ਗੁਰੂ ਨਾਨਕ ਨੇ ਸੱਚ, ਗਿਆਨ ਅਤੇ ਦ੍ਰਿੜਤਾ ਦੇ ਸੰਦਾਂ ਨਾਲ ਚੁਪਾਸੀਂ ਪਸਰੇ ਹਨੇਰੇ ਵਿੱਚ ਚਾਨਣ ਦੀਆਂ ਲੀਕਾਂ ਪਾਈਆਂ। ਗੁਰੂ ਨਾਨਕ ਨੇ ਤਰਕ ਦੇ ਸਹਾਰੇ ਵਹਿਮ, ਭਰਮ ਅਤੇ ਅਗਿਆਨ ਦੀ ਧੁੰਦ ਨੂੰ ਚੀਰਿਆ। ਜ਼ੁਲਮ ਅਤੇ ਅਨਿਆ ਵਿਰੁੱਧ ਆਵਾਜ਼ ਉਠਾਈ, ਮਨੁੱਖਤਾ ਵਿੱਚ ਸਵੈਮਾਨ ਨੂੰ ਜਗਾਇਆ, ਪਾਖੰਡੀਆਂ, ਮਾਨਵ-ਘਾਤਕਾਂ ਨੂੰ ਵੰਗਾਰਿਆ ਅਤੇ ਸਮੁੱਚੀ ਮਨੁੱਖਤਾ ਨੂੰ ਭਰੱਪਣ ਦਾ ਸੁਨੇਹਾ ਦਿੱਤਾ।

ਜਿਹੜਾ ਗੁਰੂ ਨਾਨਕ ਪਤਨ 'ਤੇ ਪਹੁੰਚੀ ਮਨੁੱਖਤਾ ਦੀ ਆਸ ਕਿਰਨ
ਬਣਿਆ, ਅੱਜ ਲੋਕ-ਅਗਿਆਨ ਨੇ ਕੱਜ ਲਿਆ ਹੈ। ਪੰਦਰ੍ਹਵੀਂ ਸੋਲ੍ਹਵੀਂ ਸਦੀ ਦਾ
ਇਤਿਹਾਸਕ ਯੁਗ-ਪੁਰਸ਼ ਗੁਰੂ ਨਾਨਕ ਸਾਡੇ ਤੱਕ ਨਹੀਂ ਪਹੁੰਚਿਆ। ਗੁਰੂ ਨਾਨਕ
1469 ਈਸਵੀ ਵਿੱਚ ਰਾਇ ਭੋਇ ਦੀ ਤਲਵੰਡੀ, ਮਹਿਤਾ ਕਾਲੂ ਦੇ ਘਰ ਪੈਦਾ
ਹੋਇਆ। ਉਸ ਦਾ ਬਚਪਨ ਤਲਵੰਡੀ ਮੱਝਾਂ ਚਾਰਦਿਆਂ, ਪਾਂਧੇ ਕੋਲ ਪੜ੍ਹਦਿਆਂ ਅਤੇ
ਹਮਜੋਲੀਆਂ ਨਾਲ ਖੇਡਦਿਆਂ ਬੀਤਿਆ। ਉਸ ਦੀ ਜਵਾਨੀ ਹਲ ਵਾਹੁੰਦਿਆਂ, ਵਣਜ
ਕਰਦਿਆਂ, ਮੋਦੀ ਖ਼ਾਨਾ ਸਾਂਭਦਿਆਂ ਅਤੇ ਗ੍ਰਿਹਸਤ ਨਿਭਾਂਦਿਆਂ ਬੀਤੀ। ਜੁਆਨੀ
ਦਾ ਪਿਛਲਾ ਪੱਖ ਗੁਰੂ ਨਾਨਕ ਨੇ ਦੇਸ਼ ਭ੍ਰਮਣ ਵਿੱਚ ਲਾਇਆ। ਸਾਡੀ ਜਾਣਕਾਰੀ
ਇਸ ਗੁਰੂ ਨਾਨਕ ਨਾਲ ਨਾ ਹੋਇਆਂ ਵਰਗੀ ਹੀ ਹੈ, ਵੱਖ-ਵੱਖ ਧਰਮਾਂ ਦੇ
ਵਿਚਾਰਵਾਨਾਂ ਨਾਲ ਗਿਆਨ-ਗੋਸ਼ਟਾਂ ਕੀਤੀਆਂ ਅਤੇ ਜੀਵਨ-ਅਨੁਭਵ ਵਿਸ਼ਾਲ
ਕੀਤਾ। ਅੰਤਲੇ ਸਾਲਾਂ ਵਿੱਚ ਲੋਕਾਂ ਨੂੰ ਗਿਆਨ ਦੀਆਂ ਚਾਨਣ-ਕਿਰਨਾਂ ਵੰਡੀਆਂ
ਅਤੇ ਸਮੁੱਚੀ ਜੀਵਨ ਜਾਚ ਦੱਸੀ। ਜਨਮ ਸਾਖੀਆਂ ਦੇ ਕਰਤਿਆਂ ਨੂੰ ਜਿਸ ਗੁਰੂ
ਨਾਨਕ ਨੇ ਪ੍ਰਭਾਵਿਤ ਕੀਤਾ ਉਹ ਬਾਬਾ ਨਾਨਕ ਸੀ ਅਤੇ ਲਿਖਤੀ ਰੂਪ ਵਿੱਚ ਜਿਸ
ਗੁਰੂ ਨਾਨਕ ਨਾਲ ਉਨ੍ਹਾਂ ਨੇ ਸਾਡੀ ਜਾਣ ਪਛਾਣ ਕਰਵਾਈ ਉਹ ਵੀ ਬਾਬਾ ਨਾਨਕ
ਹੈ। ਬਾਲ ਨਾਨਕ ਅਤੇ ਜੁਆਨੀ ਦਾ ਨਾਨਕ ਸਾਡੇ ਤੱਕ ਨਹੀਂ ਪਹੁੰਚਿਆ।

ਬਚਪਨ ਵਿੱਚ ਨਾਨਕ ਖੇਡਾਂ ਖੇਡਦਾ ਘਰ ਦਾ ਕੌਲ ਅਤੇ ਮੁੰਦਰੀ ਇਕ ਠੱਗ ਸਾਧੂ ਨੂੰ ਦੇ ਆਇਆ ਪਰ ਸਾਖੀਕਾਰਾਂ ਨੇ ਨਿਰੰਕਾਰੀ ਬਾਬਾ ਨਾਨਕ ਦੀ ਤਸਵੀਰ ਸਾਕਾਰ ਕੀਤੀ ਜੋ ਇਹ ਵਸਤਾਂ ਦਾਨ ਕਰ ਆਇਆ। ਨਾਨਕ ਪਾਂਧੇ ਪਾਸ, ਫੇਰ ਮੁੱਲਾਂ ਪਾਸ ਪੜ੍ਹਨੇ ਪਾਇਆ ਗਿਆ ਪਰ ਸਾਖੀਕਾਰਾਂ ਅੱਗੇ ਬਾਬੇ ਨਾਨਕ ਦੀ ਤਸਵੀਰ ਸੀ ਜਿਸ ਵੱਡੇ-ਵੱਡੇ ਜੋਗੀਆਂ, ਸਿੱਧਾਂ, ਪੰਡਤਾਂ ਅਤੇ ਕਾਜ਼ੀਆਂ ਨੂੰ ਗਿਆਨ ਗੋਸ਼ਟਾਂ ਵਿੱਚ ਸਚੁੱਜਾ ਰਾਹ ਦੱਸ ਕੇ ਆਪਣੀ ਵਿਦਵਤਾ ਦਾ ਕਾਇਲ ਕੀਤਾ ਸੀ। ਏਸੇ ਕਰਕੇ ਬਾਲ ਨਾਨਕ ਪਾਂਧੇ ਤੋਂ ਪੜ੍ਹਨ ਦੀ ਥਾਂ ਬਾਬਾ ਨਾਨਕ ਬਣ ਕੇ ਪੱਟੀ ਲਿਖ ਕੇ ਪਾਂਧੇ ਨੂੰ ਸਿੱਖਿਆ ਦੇ ਆਉਂਦਾ ਹੈ।

ਬਾਲ ਨਾਨਕ ਮੱਝੀਆਂ ਚਾਰਨ ਗਿਆ ਕਿਸੇ ਦਰੱਖ਼ਤ ਦੀ ਛਾਂਵੇਂ ਸੌਂ ਗਿਆ। ਮੱਝੀਆਂ ਨੇ ਕਿਸੇ ਜੱਟ ਦਾ ਖੇਤ ਉਜਾੜ ਦਿੱਤਾ। ਬਾਬਾ ਨਾਨਕ ਕਿਸੇ ਦਾ ਖੇਤ ਉਜਾੜਨ ਦੀ ਭੁੱਲ ਕਿਵੇਂ ਕਰ ਸਕਦਾ ਹੈ, ਇਸੇ ਲਈ ਸਾਖੀਕਾਰਾਂ ਨੇ ਰਾਹ ਲੱਭਿਆ

ਅਤੇ ਕ੍ਰਿਸ਼ਮੇ ਨਾਲ ਉਜੜਿਆ ਖੇਤ ਹਰਿਆ ਕਰ ਦਿੱਤਾ। ਸਾਖੀਕਾਰਾਂ ਨੇ ਤਸਵੀਰ ਦਾ ਇਕ ਰੁੱਖ਼ ਹੀ ਪੇਸ਼ ਕੀਤਾ ਹੈ, ਦੂਜਾ ਪਾਸਾ ਵੇਖਣ ਦਾ ਜਤਨ ਨਹੀਂ ਕੀਤਾ ਕਿ ਬਾਬਾ ਨਾਨਕ ਸੱਚ ਦਾ ਪੀਰ ਸੀ। ਉੱਚੇ, ਸੁੱਚੇ ਆਚਰਨ ਦਾ ਪ੍ਰਚਾਰਕ ਹੀ ਨਹੀਂ ਸਗੋਂ ਧਾਰਨੀ ਸੀ।

"ਸਚੋ ਓਰੈ ਸਭ ਕੋ, ਉਪਰ ਸਚੁ ਆਚਾਰੁ" ਜਿਸ ਦਾ ਨਾਅਰਾ ਸੀ, ਉਸ ਝੂਠ ਬੋਲਿਆ? ਰੱਬੀ ਕਰਾਮਾਤ ਵਰਤਾਈ, ਜਿਸ ਨਾਲ ਝੂਠ ਨੂੰ ਸੱਚ ਤੇ ਸੱਚ ਨੂੰ ਝੂਠ ਕੀਤਾ ਜਾ ਸਕੇ? ਸਾਖੀਕਾਰਾਂ ਦਾ ਬਾਬਾ ਨਾਨਕ ਇਤਿਹਾਸਕ ਨਾਨਕ ਨਾਲੋਂ ਵੱਖ ਹੁੰਦਾ ਚਲਾ ਗਿਆ। ਜੇ ਅੱਜ "ਗੁਰੂ ਨਾਨਕ ਤੇ ਸਿੱਖ ਧਰਮ" ਦੇ ਕਰਤਾ ਖੋਜੀ ਮਕਲੌਡ ਨੂੰ ਇਤਿਹਾਸਕ ਨਾਨਕ ਦੀ ਖੋਜ ਵਿੱਚ ਗੁਰੂ ਨਾਨਕ ਸਬੰਧੀ ਜਨਮ ਸਾਖੀਆਂ ਤੋਂ ਨਿਰਾਸ਼ਾ ਹੋਈ ਤਾਂ ਇਸ ਵਿੱਚ ਉਸ ਦਾ ਦੋਸ਼ ਨਹੀਂ, ਸਗੋਂ ਸਾਡੇ ਦੇਸ਼ ਦੇ ਉਨ੍ਹਾਂ ਲੇਖਕਾਂ ਦਾ ਹੈ ਜੋ ਇਤਿਹਾਸਕ ਸ਼ਖ਼ਸੀਅਤਾਂ ਨੂੰ ਪੌਰਾਣਕ ਸ਼ੈਲੀ ਨਾਲ ਪੇਸ਼ ਕਰਨ ਦੇ ਆਦੀ ਰਹੇ ਹਨ। ਇਹੋ ਰਸਦਾਇਕ ਸ਼ੈਲੀ ਅੱਜ ਇਤਿਹਾਸ-ਖੋਜੀਆਂ ਲਈ ਚੁਣੌਤੀ ਬਣ ਗਈ ਹੈ।

ਇਹ ਠੀਕ ਹੈ ਕਿ ਇਤਿਹਾਸਕ ਗੁਰੂ ਨਾਨਕ ਦੇ ਜੀਵਨ ਤੱਥ ਲੱਭਣੇ ਇਕ ਕਠਿਨ ਸਮੱਸਿਆ ਬਣ ਗਈ ਹੈ ਪਰ ਗੁਰੂ ਨਾਨਕ ਦਾ ਇਤਿਹਾਸਕ ਸਰੂਪ ਲੱਭਣਾ ਕੋਈ ਸਮੱਸਿਆ ਨਹੀਂ। ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਦਾ ਅਧਿਐਨ ਇਸ ਨੂੰ ਸਾਕਾਰ ਕਰ ਦਿੰਦਾ ਹੈ। ਸੁੱਖੀਆਂ ਸੁੱਖਣਾਂ ਦੀ ਪੂਰਤੀ ਲਈ ਨਾਨਕ ਬਾਣੀ ਨੂੰ ਲੋਕਾਂ ਲੱਖਾਂ ਵਾਰ ਪੜ੍ਹਿਆ ਤੇ ਦੁਹਰਾਇਆ ਹੈ ਪਰ ਇਸ ਬਾਣੀ ਵਿੱਚੋਂ ਗੁਰੂ ਨਾਨਕ ਦਾ ਸਰੂਪ ਲੱਭਣ ਲਈ ਕਿਸੇ ਵਿਰਲੇ ਹੀ ਇਸ ਦਾ ਅਧਿਐਨ ਕੀਤਾ ਹੈ। ਇਹੀ ਕਾਰਨ ਹੈ ਜਿਸ ਗੁਰੂ ਨਾਨਕ ਨੂੰ ਅੱਜ ਅਸੀਂ ਜਾਣਦੇ ਹਾਂ ਉਹ ਸਾਖੀਕਾਰਾਂ ਦਾ ਗੁਰੂ ਨਾਨਕ ਹੈ, ਗੁਰਬਾਣੀ ਦਾ ਗੁਰੂ ਨਾਨਕ ਨਹੀਂ। ਇਨ੍ਹਾਂ ਸਾਖੀਕਾਰਾਂ ਵਿੱਚ ਕਈ ਤਰ੍ਹਾਂ ਦੇ ਲੇਖਕ ਹੋਏ ਹਨ, ਅਜਿਹੇ ਲੇਖਕ ਜਿਨ੍ਹਾਂ ਨੂੰ ਗੁਰੂ ਨਾਨਕ ਨੂੰ ਗੁਰੂ ਨਾਨਕ ਤੇ ਅਪਾਰ ਸ਼ਰਧਾ ਸੀ ਅਤੇ ਅਜਿਹੇ ਲੇਖਕ ਜੋ ਆਪਣੀਆਂ ਚੰਗੀਆਂ ਤੇ ਮੰਦੀਆਂ ਇੱਛਾਵਾਂ ਦੀ ਪੂਰਤੀ ਲਈ ਨਾਨਕ ਦੇ ਨਾਂ ਦੀ ਆੜ ਲੈਂਦੇ ਰਹੇ।

ਭਾਈ ਬਾਲੇ ਵਾਲੀ ਜਨਮ ਸਾਖੀ ਦੇ ਸਭ ਤੋਂ ਵੱਧ ਉਤਾਰੇ ਕੀਤੇ ਗਏ ਹਨ ਅਤੇ ਕਈ ਗੁਰਦੁਆਰਿਆਂ ਅਤੇ ਡੇਰਿਆਂ ਵਿੱਚ ਇਹਦੀ ਕਥਾ ਕੀਤੀ ਜਾਂਦੀ ਹੈ। ਚਲਾਕ ਡੇਰੇਦਾਰਾਂ ਨੇ ਇਸ ਜਨਮ ਸਾਖੀ ਵਿੱਚ ਸਭ ਤੋਂ ਵੱਧ ਰਲੇ ਪਾਏ ਹਨ ਕਿਉਂਕਿ ਇਸ ਵਿੱਚ ਦਰਜ ਘਟਨਾਵਾਂ 'ਤੇ ਜਨ ਸਾਧਾਰਨ ਵੱਲੋਂ ਕਿੰਤੂ ਕਰਨ ਦੀ ਆਸ ਨਹੀਂ ਕੀਤੀ ਜਾਂਦੀ। ਇਹ ਜਨਮ ਸਾਖੀ ਭਾਈ ਬਾਲੇ ਨੇ ਗੁਰੂ ਅੰਗਦ ਦੇਵ ਜੀ ਦੀ ਹਾਜ਼ਰੀ ਵਿੱਚ ਲਿਖਵਾਈ ਅਤੇ ਭਾਈ ਪੈੜੇ ਮੋਖੇ ਸੁਲਤਾਨਪੁਰ ਦੇ ਖਤਰੇਟੇ ਨੇ ਲਿਖੀ। ਭਾਈ ਬਾਲਾ ਗੁਰੂ ਨਾਨਕ ਦੇਵ ਜੀ ਦਾ ਮਰਦਾਨੇ ਵਾਂਗ ਜੀਵਨ ਸਾਥੀ ਸਮਝਿਆ ਜਾਂਦਾ ਹੈ। ਭਾਈ ਬਾਲਾ ਜ਼ਰੂਰ ਇਤਿਹਾਸਕ ਪਾਤਰ ਹੋਵੇਗਾ ਜਿਸ ਨੇ ਮਰਦਾਨੇ ਵਾਂਗ ਗੁਰੂ ਨਾਨਕ ਦਾ ਜੀਵਨ ਸੰਗ ਕੀਤਾ ਪਰ ਭਾਈ ਬਾਲੇ ਨੇ ਕੋਈ ਜਨਮ ਸਾਖੀ ਲਿਖਵਾਈ, ਇਹ ਗੱਲ ਖੋਜ ਦੀ ਮੰਗ ਕਰਦੀ ਹੈ। ਇਸ ਗੱਲ 'ਤੇ ਮੇਰਾ ਸ਼ੱਕ ਕਰਨਾ ਅਕਾਰਨ ਨਹੀਂ।

ਭਾਈ ਬਾਲੇ ਵਾਲੀ ਜਨਮ ਸਾਖੀ ਦੀਆਂ ਕਈ ਛਾਪਾਂ ਬਾਜ਼ਾਰ ਵਿੱਚ

ਮਿਲਦੀਆਂ ਹਨ ਜਿਨ੍ਹਾਂ 'ਤੇ ਅਸਲੀ ਤੇ ਸਭ ਤੋਂ ਵੱਡੀ ਜਨਮ ਸਾਖੀ ਲਿਖਿਆ ਹੁੰਦਾ ਹੈ। ਕਈ ਖਰੜਿਆਂ ਵਿੱਚ ਕੁੱਲ 76 ਸਾਖੀਆਂ ਹਨ ਪਰ ਕਈਆਂ ਵਿੱਚ 300 ਤੋਂ ਵੱਧ ਸਾਖੀਆਂ ਹਨ। ਇਹ ਭਾਈ ਬਾਲੇ ਵਾਲੀ ਜਨਮ ਸਾਖੀ ਹੀ ਹੈ ਜਿਸ ਵਿੱਚ ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ ਜਾਣ ਬੁੱਝ ਕੇ ਵਿਗਾੜਨ ਦਾ ਜਤਨ ਕੀਤਾ ਗਿਆ ਹੈ। ਅਜਿਹੇ ਉਤਾਰਿਆਂ ਨੂੰ ਵਿਦਵਾਨਾਂ ਨੇ ਹੰਦਾਲੀਆਂ ਵਾਲੀ ਜਨਮ ਸਾਖੀ ਦਾ ਨਾਂ ਦਿੱਤਾ ਹੈ। ਹੰਦਾਲੀਆਂ ਨੇ ਕੋਈ ਵੱਖਰੀ ਜਨਮ ਸਾਖੀ ਨਹੀਂ ਲਿਖੀ ਸਗੋਂ ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚ ਹੀ ਕਈ ਅਜਿਹੀਆਂ ਸਾਖੀਆਂ ਰਲਾਈਆਂ ਹਨ ਜਿਨ੍ਹਾਂ ਵਿੱਚ ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ ਆਪਣੀਆਂ ਮੰਦਭਾਵਨਾਵਾਂ ਅਨੁਸਾਰ ਚਿਤਰ ਕੇ ਵਿਗਾੜਿਆ ਹੈ ਅਤੇ ਕਈ ਸਾਖੀਆਂ ਰਾਹੀਂ ਕਬੀਰ ਤੇ ਬਾਬਾ ਹੰਦਾਲ ਨੂੰ ਗੁਰੂ ਨਾਨਕ ਨਾਲੋਂ ਵੱਡੇ ਗੁਰੂ ਦਰਸਾਇਆ ਹੈ।

ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਬਾਲੇ ਵਾਲੀ ਜਨਮ ਸਾਖੀ ਤਾਂ ਅਸਲੀ ਹੈ ਪਰ ਹੰਦਾਲੀਆਂ ਜਾਂ ਕਈ ਹੋਰ ਲਿਖਾਰੀਆਂ ਨੇ ਨਕਲਾਂ ਉਤਾਰਦਿਆਂ ਰਲੇ ਪਾ ਦਿੱਤੇ ਹਨ। ਮੈਂ ਇਨ੍ਹਾਂ ਵਿਦਵਾਨਾਂ ਦਾ ਦੋ ਗੱਲਾਂ ਵੱਲ ਧਿਆਨ ਦੁਆਉਣਾ ਚਾਹੁੰਦਾ ਹਾਂ। ਪਹਿਲੀ ਗੱਲ ਕਿ ਹਰ ਹੱਥ ਲਿਖਤ ਖਰੜੇ ਵਿੱਚ ਇਹ ਸਪੱਸ਼ਟ ਲਿਖਿਆ ਹੈ ਕਿ ਇਹ ਜਨਮ ਸਾਖੀ 1582 ਸੰਮਤ ਵਿੱਚ ਲਿਖੀ ਗਈ। ਹੋਰ ਜਨਮ ਸਾਖੀਆਂ ਦੇ ਉਤਾਰਾਕਾਰ ਤਾਂ ਜ਼ਰੂਰ ਉਤਾਰੇ ਦੀ ਤਾਰੀਖ ਦੱਸ ਜਾਂਦੇ ਹਨ ਪਰ ਮੌਲਿਕ ਰਚਨਹਾਰੇ ਕਿਸੇ ਅਜਿਹੀ ਤਾਰੀਖ ਦਾ ਹਵਾਲਾ ਨਹੀ ਦੇ ਕੇ ਗਏ ਜਿਸ ਨਾਲ ਜਨਮ ਸਾਖੀ ਦਾ ਲਿਖਣ ਦਾ ਸਮਾਂ ਲੱਭਿਆ ਜਾ ਸਕੇ। ਬਾਲੇ ਵਾਲੀ ਜਨਮਸਾਖੀ ਦਾ ਕਰਤਾ ਹਰ ਗੱਲ ਨੂੰ ਪਰਮਾਣਿਕ ਬਨਾਣ ਦਾ ਇਛੁੱਕ ਹੈ ਇਸੇ ਲਈ ਜਿੱਥੇ ਇਸ ਗੱਲ 'ਤੇ ਜ਼ੋਰ ਦਿੰਦਾ ਹੈ ਕਿ ਇਹ ਜਨਮ ਸਾਖੀ ਭਾਈ ਬਾਲੇ ਨੇ ਆਪ ਲਿਖਵਾਈ ਅਤੇ ਗੁਰੂ ਅੰਗਦ ਦੇਵ ਜੀ ਦੀ ਹਾਜ਼ਰੀ ਵਿੱਚ ਪੈੜੇ ਮੋਖੇ ਨੇ ਲਿਖੀ, ਓਥੇ ਲਿਖਣ ਸੰਨ ਵੀ ਦੱਸਦਾ ਹੈ। ਪਰ ਉਹ ਏਨਾ ਸਿਆਣਾ ਪ੍ਰਤੀਤ ਨਹੀਂ ਹੁੰਦਾ ਕਿ ਖੋਜੀਆਂ ਦੀਆਂ ਨਜ਼ਰਾਂ ਵਿੱਚ ਉਸਦਾ ਸੱਚ-ਰੂਪ ਦੱਸਿਆ ਹਰ ਤੱਤ ਪੂਰਾ ਉਤਰੇ। ਗੁਰੂ ਨਾਨਕ ਦੇਵ ਜੀ ਦਾ ਜੋਤੀ ਜੋਤ ਸਮਾਉਣ ਦਾ ਸਮਾਂ ਸੰਮਤ 1596 ਹੈ ਅਤੇ ਬਾਲੇ ਵਾਲੀ ਸਾਖੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਲਿਖੀ ਗਈ ਹੈ ਪਰ ਲਿਖੀ ਵੀ 1582 ਸੰਮਤ ਵਿੱਚ ਹੈ ਜੋ ਗੁਰੂ ਨਾਨਕ ਦੇ ਅਕਾਲ ਚਲਾਣੇ ਤੋ ਚੌਦਾਂ ਸਾਲ ਪਹਿਲੇ ਦੀ ਗੱਲ ਬਣਦੀ ਹੈ।

ਦੂਜੀ ਗੱਲ ਜੋ ਸਾਡੀ ਸ਼ੰਕਾ ਨੂੰ ਹਵਾ ਦਿੰਦੀ ਹੈ ਉਹ ਹੈ ਬਾਲੇ ਦਾ ਗੁਰੂ ਅੰਗਦ ਨੂੰ ਮਿਲਣ ਦਾ ਨਾਟਕੀ ਢੰਗ। ਬਾਲੇ ਦਾ ਦਾਅਵਾ ਬਚਪਨ ਤੋਂ ਗੁਰੂ ਨਾਨਕ ਦਾ ਸਾਥੀ ਹੋਣ ਦਾ ਹੈ। ਜਿਸ ਬਾਲੇ ਨੇ ਗੁਰੂ ਨਾਨਕ ਦਾ ਉਦਾਸੀਆਂ ਸਮੇਂ ਹਰ ਔਕੜ ਵਿੱਚ ਸੰਗ ਕੀਤਾ ਉਹ ਬਾਲਾ ਗੁਰੂ ਨਾਨਕ ਦੇ ਅੰਤਲੇ ਸਾਲਾਂ ਵਿੱਚ ਸ਼ਰਧਾਲੂ ਹੁੰਦਾ ਹੋਇਆ ਵੀ ਉਸਦਾ ਸਾਥ ਛੱਡ ਗਿਆ। ਗੁਰੂ ਅੰਗਦ ਨੇ ਕਈ ਸਾਲ ਦਿਲ ਲਾ ਕੇ ਗੁਰੂ ਨਾਨਕ ਦੀ ਸੇਵਾ, ਉਸਦੇ ਮਿਸ਼ਨ ਦੀ ਮਾਨਤਾ ਅਤੇ ਸਤਿਕਾਰ ਕੀਤਾ। ਉਸਦਾ ਆਤਮ ਸਮਰਪਣ ਇਸ ਹੱਦ ਤੱਕ ਪਹੁੰਚ ਗਿਆ ਕਿ ਗੁਰੂ ਨਾਨਕ ਨੇ ਆਪਣਿਆਂ ਬੱਚਿਆਂ ਅਤੇ ਹੋਰ ਸ਼ਰਧਾਲੂਆਂ ਨੂੰ ਛੱਡ ਕੇ ਗੁਰੂ ਅੰਗਦ ਨੂੰ ਆਪਣਾ ਗੱਦੀ-ਨਸ਼ੀਨ ਬਣਾਇਆ। ਸਾਧਾਰਣ ਸਿੱਖ ਗੁਰੂ ਨਾਨਕ ਦੇ ਜੀਵਨ ਸੰਗੀ ਬਾਲੇ ਬਾਰੇ ਜਾਣਕਾਰੀ

ਰੱਖਦੇ ਸਨ ਪਰ ਗੁਰੂ ਅੰਗਦ ਇਸ ਨਾਂ ਤੋਂ ਅਣਜਾਣ ਰਿਹਾ। ਗੁਰੂ ਅੰਗਦ ਦਾ ਬਾਲੇ ਨੂੰ ਕੀਤਾ ਇਹ ਸਵਾਲ 'ਕੀ ਉਸ ਨਾਨਕ ਨੂੰ ਦੇਖਿਆ ਹੈ?' ਸਪੱਸ਼ਟ ਕਰਦਾ ਹੈ ਕਿ ਇਹ ਵਾਰਤਾਲਾਪ ਗੁਰੂ ਅੰਗਦ ਤੇ ਅਸਲੀ ਬਾਲੇ ਵਿੱਚ ਨਹੀਂ ਹੋ ਸਕਦੀ ਕਿਉਂਕਿ ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੇ ਜੀਵਨ ਸੰਗੀ ਬਾਲੇ ਦੇ ਨਾਂ ਤੋਂ ਅਤੇ ਉਸਦੇ ਗੁਰੂ ਨਾਨਕ ਨਾਲ ਸੰਬੰਧਾਂ ਤੋਂ ਅਣਜਾਣ ਨਹੀਂ ਹੋ ਸਕਦੇ। ਇਸ ਜਨਮ ਸਾਖੀ ਵਿੱਚ ਉਤਾਰਾਕਾਰਾਂ ਨੇ ਬੜੀਆਂ ਸਾਖੀਆਂ ਦਾ ਘਟਾ ਵਧਾ ਕੀਤਾ ਹੈ ਪਰ ਉਪਰੋਕਤ ਦੋ ਗੱਲਾਂ ਹਰ ਉਤਾਰੇ ਵਿੱਚ ਇਕੋ ਸ਼ਬਦਾਂ ਵਿੱਚ ਦੁਹਰਾਈਆਂ ਗਈਆਂ ਹਨ। ਸਪੱਸ਼ਟ ਹੈ ਕਿ ਜਨਮ ਸਾਖੀ ਦਾ ਕਰਤਾ ਜੋ ਇਕ ਨਾਟਕੀ ਢੰਗ ਨਾਲ ਲੋਕਾਂ ਵਿੱਚ ਇਹ ਵਿਸ਼ਵਾਸ ਪੈਦਾ ਕਰਨਾ ਚਾਹੁੰਦਾ ਹੈ ਕਿ ਉਸਦੀ ਕਿਰਤ ਅਸਲੀ ਤੇ ਸੱਚੀ ਜਨਮ ਸਾਖੀ ਹੈ, ਇਹ ਭੁੱਲ ਜਾਂਦਾ ਹੈ ਕਿ ਇਸ ਸੱਚ ਨੂੰ ਸਤ ਬਚਨ ਕਹਿ ਕੇ ਪਰਵਾਨ ਕਰਨ ਤੋਂ ਬਿਨਾਂ ਕਦੇ ਤਰਕ ਦੀ ਕਸਵੱਟੀ 'ਤੇ ਵੀ ਪਰਖਿਆ ਜਾ ਸਕਦਾ ਹੈ। ਇਹ ਬਿਲਕੁਲ ਇਸੇ ਤਰ੍ਹਾਂ ਹੈ ਜਿਵੇਂ ਨਾਨਕ ਸਿੰਘ ਦੇ ਨਾਵਲ 'ਪਵਿੱਤਰ ਪਾਪੀ' ਦੀ ਭੂਮਿਕਾ ਪੜ੍ਹ ਕੇ ਕੋਈ ਪਾਠਕ ਕਮਾਲ ਘੜੀ ਸਾਜ਼ ਦੀ ਦੁਕਾਨ ਲੱਭਣਾ ਸ਼ੁਰੂ ਕਰ ਦੇਵੇ ਜਾਂ ਉਸਦੇ ਨਾਵਲ "ਅੱਧ ਖਿੜਿਆ ਫੁੱਲ" ਅਤੇ "ਕਾਗਤਾਂ ਦੀ ਬੇੜੀ" ਦੀ ਭੂਮਿਕਾ ਪੜ੍ਹ ਕੇ ਨਾਨਕ ਸਿੰਘ ਨੂੰ ਨਾਵਲਾਂ ਦਾ ਕਰਤਾ ਮੰਨਣ ਤੋਂ ਇਨਕਾਰ ਕਰ ਦੇਵੇ। ਜਨਮ ਸਾਖੀ ਨੂੰ ਜੀਵਨੀ ਰੂਪ ਨਾਲੋਂ ਨਿਖੇੜਨਾ ਹੀ ਪਵੇਗਾ। ਪੁਰਾਣੀ ਪ੍ਰਚਾਰ ਤੇ ਵਿਆਖਿਆ ਦੀ ਸ਼ੈਲੀ ਨੂੰ ਉਸਦੇ ਸਮੇਂ ਤੇ ਵਸਤੂ ਦੇ ਸੰਦਰਭ ਵਿੱਚ ਸਮਝਣ ਦੀ ਲੋੜ ਹੈ।

ਅਚਾਰੀਆ ਰਜਨੀਸ਼ ਜੋ ਜਬਲਪੁਰ ਯੂਨੀਵਰਸਿਟੀ ਦੇ ਫਿਲਾਸਫੀ ਵਿਭਾਗ ਦੇ ਮੁੱਖੀ ਰਹਿ ਚੁੱਕੇ ਹਨ, ਦੇ ਭਾਸ਼ਣ ਸੁਣਨ ਦਾ ਅਵਸਰ ਪ੍ਰਾਪਤ ਹੋਇਆ। ਪੁਰਾਤਨ ਵਿਆਖਿਆਤਮਕ ਸ਼ੈਲੀ ਦਾ ਰੰਗ ਅਤੇ ਰੂਪ ਮੇਰੇ ਅੱਗੇ ਸਪੱਸ਼ਟ ਹੋ ਗਏ। ਉਹ ਅਮਰੀਕਾ, ਰੂਸ ਅਤੇ ਬਰਤਾਨੀਆਂ ਦੇ ਮਨਸੂਬੇ ਸਪੱਸ਼ਟ ਕਰਨਾ ਚਾਹੁੰਦਾ ਸੀ ਅਤੇ ਜਨਤਾ ਦੀ ਪੱਧਰ 'ਤੇ ਪਹੁੰਚਣ ਲਈ ਉਸ ਨੇ ਛੋਟੀ ਜਿਹੀ ਵਾਰਤਾ ਸੁਣਾਈ। "ਦੂਜੀ ਮਹਾਨ ਜੰਗ ਤੋਂ ਬਾਅਦ ਰੱਬ ਨੇ ਤਿੰਨਾਂ ਮੁਲਕਾਂ ਦੇ ਪ੍ਰਤੀਨਿਧਾਂ ਨੂੰ ਸੱਦਿਆ ਅਤੇ ਕਿਹਾ ਕਿ ਤੁਸੀਂ ਮਨੁੱਖਤਾ ਦਾ ਘਾਤ ਨਾ ਕਰੋ। ਆਪਸ ਵਿੱਚ ਨਾ ਲੜੋ, ਮੈਨੂੰ ਦੁੱਖ ਹੁੰਦਾ ਹੈ। ਜਿਸ ਚੀਜ਼ ਦੀ ਤੁਹਾਡੇ ਕੋਲ ਥੁੜ ਹੈ ਵਰ ਮੰਗ ਲਵੋ। ਅਮਰੀਕਾ ਨੇ ਵਰ ਮੰਗਿਆ ਇਸ ਧਰਤੀ ਤੇ ਰੂਸ ਨਾਂ ਦੀ ਕੋਈ ਚੀਜ਼ ਨਾ ਰਹੇ ਅਤੇ ਰੂਸ ਨੇ ਰੱਬ ਦੀ ਹੋਂਦ ਤੋਂ ਮੁਨਕਰ ਹੁੰਦੇ ਹੋਏ ਵੀ ਰੱਬ ਨੂੰ ਅਜ਼ਮਾਇਸ਼ ਵਿੱਚ ਪਾ ਦਿੱਤਾ ਅਤੇ ਦੁਨੀਆਂ ਦੇ ਨਕਸ਼ੇ ਤੋਂ ਅਮਰੀਕਾ ਦਾ ਵਜੂਦ ਖ਼ਤਮ ਕਰਨ ਦੀ ਮੰਗ ਕੀਤੀ। ਬਰਤਾਨੀਆਂ ਨੇ ਕਿਹਾ ਕਿ ਉਸ ਨੂੰ ਹੋਰ ਕੁਝ ਨਹੀਂ ਚਾਹੀਦਾ, ਅਮਰੀਕਾ ਅਤੇ ਰੂਸ ਦੇ ਵਰ ਇਕ ਸਾਥ ਮੰਨ ਲਏ ਜਾਣ।" ਇਸ ਕਹਾਣੀ ਦੇ ਸੁਣਨ ਤੋਂ ਪਹਿਲਾਂ ਮੈਂ ਕਈ ਵਾਰ ਸੋਚਿਆ ਸੀ ਕਿ ਗੁਰੂ ਨਾਨਕ ਜੋ ਰੱਬ ਨੂੰ ਨਿਰਾਕਾਰ, ਅਮੂਰਤ, ਅਜੂਨੀ ਲਿਖਦਾ ਹੈ ਉਸ ਦੀ ਗੋਸ਼ਟ ਸਾਖੀਆਂ ਵਾਲੇ ਕਿਸੇ ਨਿਰੰਕਾਰ ਨਾਲ ਕਰਵਾਂਦੇ ਹਨ ਅਤੇ ਖਰੜਿਆਂ ਵਿੱਚ ਨਿਰੰਕਾਰ ਨਾਲ ਗੁਰੂ ਨਾਨਕ ਦੀ ਗੋਸ਼ਟ ਪੇਂਟ ਕੀਤੀ ਮਿਲਦੀ ਹੈ ਜਿੱਥੇ ਨਿਰੰਕਾਰ ਨੂੰ ਸ਼ਕਲ ਸੂਰਤ ਅਤੇ ਭੂਸ਼ਣਾਂ ਵਿੱਚ ਪੇਸ਼ ਕੀਤਾ ਹੈ। ਸਪੱਸ਼ਟ ਹੈ ਕਿ ਜਨ-ਸਾਧਾਰਨ ਨੂੰ ਰੱਬ ਦਾ ਸੰਕਲਪ ਸਮਝਾਣ ਲਈ ਸਾਖੀਕਾਰਾਂ ਨੇ ਕਲਪਨਾ ਨੂੰ ਸਥੂਲ ਰੂਪ ਵਿੱਚ ਪੇਸ਼ ਕਰਨ ਦਾ ਜਤਨ ਕੀਤਾ ਹੈ। ਇਸ ਤਰ੍ਹਾਂ ਜਨਮ ਸਾਖੀਆਂ ਦੀ ਇਕ ਵੱਖਰੀ ਸ਼ੈਲੀ

ਹੈ ਜਿਸ ਨੂੰ ਨਾਵਲ ਅਤੇ ਜੀਵਨੀ ਦੇ ਵਿਚਾਲੇ ਕਿਤੇ ਨਿਸਚਿਤ ਕਰਨ ਦੀ ਲੋੜ ਹੈ।

ਗੁਰੂ ਬਾਣੀ ਵਿੱਚ ਜਿਸ ਗੁਰੂ ਨਾਨਕ ਦੇ ਦਰਸ਼ਨ ਹੁੰਦੇ ਹਨ ਉਸ ਦੀ ਸ਼ਖ਼ਸੀਅਤ ਜਨਮ ਸਾਖੀਆਂ ਵਿੱਚ ਓਪਰੀ ਹੋ ਜਾਂਦੀ ਹੈ। ਬਾਬਰ ਦੇ ਹਮਲੇ ਸਮੇਂ ਜਿਸ ਨਾਨਕ ਨੇ ਖ਼ੂਨ ਦੇ ਸੋਹਲੇ ਗਾਏ ਉਹ ਗੁਰਬਾਣੀ ਦਾ ਨਾਨਕ ਹੈ। ਦੇਸ਼ ਵਾਸੀਆਂ ਦੀ ਬਾਬਰ ਹੱਥੋਂ ਹੋਈ ਕਤਲਿਆਮ ਨੂੰ ਵੇਖ ਕੇ ਮਜ਼ਲੂਮਾਂ, ਨਿਹੱਥਿਆਂ, ਮਸਕੀਨਾਂ ਦੇ ਹੱਕ ਵਿੱਚ ਆਵਾਜ਼ ਉੱਚੀ ਕਰਨ ਵਾਲਾ ਨਾਨਕ ਗੁਰੂਬਾਣੀ ਦਾ ਨਾਨਕ ਹੈ। ਜ਼ਾਲਮ ਬਾਬਰ ਦੀ ਫ਼ੌਜ ਨੂੰ ਪਾਪ ਦੀ ਜੰਞ ਕਹਿਣ ਵਾਲਾ ਅਤੇ

*"ਜੇ ਸਕਤਾ ਸਕਤੇ ਕਉ ਮਾਰੇ, ਤਾਂ ਮਨਿ ਰੋਸੁ ਨ ਹੋਈ॥*
*ਸਕਤਾ ਸੀਹੁ ਮਾਰੇ ਪੈ ਵਗੈ ਤਾ ਖਸਮੈ ਸਾ ਪੁਰਸਾਈ॥*
*ਰਤਨ ਵਿਗਾੜਿ ਵਿਗੋਇ ਕੁਤੀ ਮੁਇਆਂ ਸਾਰ ਨਾ ਕਾਈ॥"*

ਕਹਿਣ ਵਾਲਾ ਨਾਨਕ ਬਾਣੀ ਦਾ ਨਾਨਕ ਹੈ ਪਰ ਜਨਮ ਸਾਖੀਆਂ ਵਾਲੇ ਨਾਨਕ ਦੀ ਸ਼ਖ਼ਸੀਅਤ ਜਨਮ ਸਾਖੀ ਦੇ ਕਰਤਾ ਦੀ ਬੇਸਮਝੀ ਹੀ ਪ੍ਰਗਟ ਕਰਦੀ ਹੈ। "ਫਿਰ ਫਿਰਦੇ ਫਿਰਦੇ ਬਟਾਲੇ ਵਿਚਿ ਦੋ ਸੈਦਪੁਰਿ ਸੈਂਡੇਆਲੀ ਜਾਇ ਨਿਕਲੇ। ਪਠਾਣਾਂ ਦੀ ਘਰੀਂ ਵਿਵਾਹ ਹੋਂਦੇ ਹਿਨਿ, ਅਰ ਬਾਬੇ ਨਾਲਿ ਕੁਛ ਫ਼ਕੀਰ ਵੀ ਥੇ, ਖੁਧਿਆਰੁਥੁ ਦੇ। ਉਥੇ ਬਾਬਾ ਜਾਇ ਬੈਠਾ, ਤਾਂ ਖਬਰ ਕਿਸੈ ਨ ਲਧੀ। ਅਤੇ ਫ਼ਕੀਰ ਭੁਖ ਆਜੁਜ਼ ਕੀਤੇ। ਤਬਿ ਬਾਬਾ ਉਠਿ ਖੜਾ ਹੋਇਆ, ਫ਼ਕੀਰ ਨਾਲ ਲੀਤੇ ਨਾਲੇ ਮਰਦਾਨਾ ਲੀਤਾ, ਜਾਇ ਸੁਆਲ ਪਾਇਆ, ਪਰ ਸੁਆਲ ਪਾਇਆ ਕਿਨੈ ਮੰਨਿਓ ਨਾਹੀਂ, ਤਬ ਬਾਬਾ ਬਹੁਤੁ ਕਰੋਪਿ..... ਬਾਬੇ ਸਬਦੁ ਉਠਾਇਆ ਕਹਿਰ ਸਬਦੁ ਮ: ੧

ਜੈਸੀ ਮੈਂ ਆਵੈ ਖਸਮ ਕੀ ਬਾਣੀ.....ਜਾਂ ਏਹੁ ਸ਼ਬਦ ਬਾਬੇ ਕੀਤਾ ਤਾਂ ਇਕੁ ਬਿਰਾਮਣੁ ਮੇਵੇ ਕੀ ਚੰਗੇਰਿ ਘਿੰਨਿ ਆਇਆ, ਆਇ ਮਿਲਿਆ ਆਖਿਓਸੁ ਮਿਹਰਬਾਨ, ਏਹ ਜੋ ਸਬਦੁ ਗਜਬ ਕਾ ਕੀਤਾ ਹੈ ਸੋ ਫੇਰੀਐ। ਤਬ ਬਾਬੇ ਆਖਿਆ 'ਸੁਆਮੀ ਹੁਣ ਫਿਰਣ ਤੇ ਰਹਿਆ, ਹੁਣਿ ਵਗੀ ਹੈ ਪਰ ਤੂੰ ਆਇ ਮਿਲਿਆ ਹੈ ਸੋ ਬਖਸ਼ਿਆ ਹੈ....ਜਿਥੈ ਕੁਦਰਤਿ ਨਾਲਿ ਸੁਬਾਹ ਹੋਈ ਤਿਥੈ ਮੀਰ ਬਾਬਰ ਪਾਤਸ਼ਾਹ ਪਾਇਆ ਤਿਉ ਸੈਦਪੁਰ ਮਾਰਿਓਸ। ਆਸ ਪਾਸਿ ਗਿਰਾਉ ਸਭ ਮਾਰੇ। ਹਿੰਦੂ ਮੁਸਲਮਾਨ ਸਭ ਕਤਲਾਮ ਕੀਤੇ। ਘਰ ਲੁੱਟੇ, ਢਾਹੇ, ਇਜੇਹੀ ਮਾਰੁ ਬਾਬੇ ਦੇ ਸ਼ਬਦ ਕੀਤੀ ਪਠਾਣਾਂ ਜੋਗ। ਕਰੋਧ ਹੋ ਕੇ ਸਰਾਪ ਦੇਣ ਵਾਲਾ ਨਾਨਕ ਇਹ ਕਿਉਂ ਲਿਖਦਾ :

"ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜ੍ਹਾਇਆ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥ (ਆਸਾ ਰਾਗੁ)
ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥
ਪਾਪਾਂ ਬਾਝਹੁ ਹੋਵੈ ਨਾਹੀਂ ਮੁਇਆਂ ਸਾਥਿ ਨ ਜਾਈ॥
ਜਿਸਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥
ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥ (ਆਸਾ ਰਾਗੁ)

ਕਾਮ ਕਰੋਧ ਅਹੰਕਾਰੁ ਨਿਵਾਰੇ ਗੁਰ ਕੇ ਸਬਦ ਸੁ ਸਮਝ ਪਰੀ॥ (ਰਾਮਕਲੀ ਰਾਗੁ)

ਸਪੱਸ਼ਟ ਹੈ ਕਿ ਜਨਮ ਸਾਖੀ ਦਾ ਕਰਤਾ ਗੁਰੂ ਨਾਨਕ ਦੀ ਸ਼ਖ਼ਸੀਅਤ ਦਾ ਸੱਚ ਪੇਸ਼ ਕਰਨਾ ਜ਼ਰੂਰੀ ਨਹੀਂ ਸਮਝਦਾ ਸਗੋਂ ਗੁਰੂ ਨਾਨਕ ਸਬੰਧੀ ਕੋਈ ਮਨਘੜਤ ਘਟਨਾ ਘੜ ਕੇ ਡੇਰਿਆਂ ਦੇ ਸਾਧਾਂ ਫ਼ਕੀਰਾਂ ਲਈ ਲੋਕ ਮਾਨਤਾ ਪੈਦਾ ਕਰਨਾ ਚਾਹੁੰਦਾ ਹੈ ਜਿਵੇਂ ਕਿ ਇਸੇ ਸਾਖੀ ਦੇ ਅੰਤਲੇ ਸ਼ਬਦਾਂ ਤੋਂ ਸਪੱਸ਼ਟ ਹੈ "ਇਸ ਗ੍ਰਿਹੀ ਬੰਦੇ ਨੂੰ ਭੀ ਲੋੜੀਂਦੀ ਹੈ : ਜੇ ਕੋ ਚਹੁ ਵਰਨਾ ਵਿਚਿ ਫ਼ਕੀਰੀ ਦੇ ਭੇਖੁ ਕਰੈ ਹਿੰਦੂ ਮੁਸਲਮਾਨ ਚੋਰ ਜਾਰੁ, ਵਟਵਾੜਾ ਤਿਸਕੀ ਸੇਵਾ ਕਰਣੀ ਕਰਮ ਨਾਹੀ ਬੀਚਾਰਣਾ। (ਪੰਨਾ 118)

ਇਸੇ ਤਰ੍ਹਾਂ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਕਈ ਖਰੜੇ ਬੀਬੀ ਮੰਝੋਤ ਅਤੇ ਸਹਿਜ ਕੁਸਹਿਜ ਦੀ ਸਾਖੀ ਗੁਰੂ ਨਾਨਕ ਨਾਲ ਜੋੜਦੇ ਹਨ। ਇਹ ਦੋਵੇਂ ਸਾਖੀਆਂ ਇਨੀਆਂ ਗ਼ਲਤ ਤੇ ਘਟੀਆ ਹਨ ਕਿ ਇਸ ਖੋਜ ਪੱਤਰ ਦੇ ਲੇਖਕ ਲਈ ਇਨ੍ਹਾਂ ਦਾ ਸਾਰ ਦੇਣਾ ਕਠਿਨ ਹੈ। ਪਾਠਕ ਇਨ੍ਹਾਂ ਸਾਖੀਆਂ ਨੂੰ ਸਿੱਖ ਮਿਊਜ਼ੀਅਮ ਅੰਮ੍ਰਿਤਸਰ ਵਿੱਚ ਪਏ ਖਰੜੇ ਤੋਂ ਜਾਂ ਭਾਈ ਸਾਹਿਬ ਬਾਗੜੀਆਂ, ਪਿਆਰੇ ਲਾਲ ਕਪੂਰ ਦਿੱਲੀ ਅਤੇ ਮਨੋਹਰ ਸਿੰਘ ਮਾਰਕੋ ਦਿੱਲੀ ਆਦਿ ਕੋਲ ਪਇਆਂ ਖਰੜਿਆਂ ਤੋਂ ਪੜ੍ਹ ਸਕਦੇ ਹਨ। ਇਨ੍ਹਾਂ ਸਾਖੀਆਂ ਤੋਂ ਸਪੱਸ਼ਟ ਹੈ ਕਿ ਡੇਰਿਆਂ ਦੇ ਮਹੰਤਾਂ ਜਾਂ ਮਸੰਦਾਂ ਨੇ ਨਿੱਜੀ ਜੀਵਨ ਵਿੱਚ ਕਾਮ ਤ੍ਰਿਸ਼ਨਾ ਨੂੰ ਤ੍ਰਿਪਤ ਕਰਨ ਲਈ ਅਜਿਹੀਆਂ ਸਾਖੀਆਂ ਗੁਰੂ ਨਾਲ ਜੋੜ ਕੇ ਆਪਣੇ ਵਾਸਤੇ ਰਾਹ ਅਪਣਾਇਆ ਹੈ। ਅਜਿਹੀਆਂ ਬੇਤੁਕੀਆਂ ਸਾਖੀਆਂ ਨੂੰ ਰੱਦ ਕਰਨ ਦਾ ਸਾਡਾ ਆਧਾਰ ਭਾਵੁਕਤਾ ਨਹੀਂ, ਸਗੋਂ ਗੁਰੂ ਨਾਨਕ ਦੀ ਬਾਣੀ ਹੈ ਜਿਸ ਦੀ ਪਰਮਾਣਿਕਤਾ ਬਾਰੇ ਸ਼ੱਕ ਨਹੀਂ ਕੀਤਾ ਜਾ ਸਕਦਾ। ਗੁਰੂ ਨਾਨਕ ਅਜਿਹੇ ਜੋਗੀਆਂ 'ਤੇ ਵਿਅੰਗ ਕਰਦਾ ਹੈ ਜੋ ਜੋਗੀ ਹੁੰਦਿਆਂ ਨਾਜਾਇਜ਼ ਬੱਚਿਆਂ ਨੂੰ ਜਨਮ ਦਿੰਦੇ ਹਨ।

*ਜੋਗੀ ਗਿਰਹੀ ਜਟਾ ਬਿਭੂਤ। ਆਗੈ ਪਾਛੈ ਰੋਵੈ ਪੂਤ।*
*ਜੋਗੁ ਨਾ ਪਾਇਆ ਜੁਗਤਿ ਗਵਾਈ।*
*ਕਿਤੁ ਕਾਰਣਿ ਸਿਰਿ ਛਾਈ ਪਾਈ। (ਰਾਮਕਲੀ ਰਾਗ)*
*ਛਿਅ ਵਰਤਾਰੇ ਵਰਤਹਿ ਪੂਤ। ਨਾ ਸੰਸਾਰੀ ਨ ਅਉਧੂਤ।*
*ਨਿਰੰਕਾਰ ਜੋ ਰਹੈ ਸਮਾਇ। ਕਾਹੇ ਭੀਖਿਆ ਮੰਗਣਿ ਜਾਇ।(ਰਾਮਕਲੀ ਰਾਗ)*
*ਹਾਟੀ ਬਾਟੀ ਨੀਂਦ ਨ ਆਵੈ ਪਰ ਘਰ ਚਿਤੁ ਨਾ ਡੁਲਾਈ। (ਸਿਧ ਗੋਸ਼ਟਿ)*
*ਤਗੁ ਨ ਇੰਦ੍ਰੀ, ਤਗੁ ਨ ਨਾਰੀ।*
*ਭਲਕੇ ਥੁਕ ਪਵੈ ਨਿਤ ਦਾੜੀ। (ਆਸਾ ਦੀ ਵਾਰ)*
*ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ।*
*ਇਸਤ੍ਰੀ ਤਜਿ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ।*

... ... ... ...

*ਸੋ ਸਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ॥*
*ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਇ॥ (ਮਾਰੂ ਰਾਗ)*

ਉਪਰੋਕਤ ਦਿੱਤੀਆਂ ਨਾਨਕਬਾਣੀ ਵਿੱਚੋਂ ਤੁਕਾਂ ਤੋਂ ਪ੍ਰਤੱਖ ਹੈ ਕਿ ਇਨ੍ਹਾਂ ਦਾ ਲੇਖਕ ਗੁਰੂ ਨਾਨਕ, 'ਬੀਬੀ ਮੰਝੋਤ', 'ਸਹਿਜ ਕੁਸਹਿਜ' ਅਤੇ 'ਸੈਦਪੁਰ ਦੀ ਬੰਦਾ'

ਆਦਿ ਸਾਖੀਆਂ ਦਾ ਪਾਤਰ ਨਹੀਂ ਹੋ ਸਕਦਾ।

ਪ੍ਰਾਪਤ ਭਾਈ ਬਾਲੇ ਵਾਲੀ ਜਨਮ ਸਾਖੀ ਨੂੰ ਪੜ੍ਹਨ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਇਹ ਜਨਮ ਸਾਖੀ ਡੇਰਿਆਂ ਦੇ ਸਾਧਾਂ ਨੇ ਆਪਣੀ ਲੋੜ ਅਨੁਸਾਰ ਵਧਾ ਕੇ ਅਤੇ ਨਵੀਨ ਗੱਲਾਂ ਪਾ ਕੇ ਲਿਖੀ ਹੈ। ਇਸ ਜਨਮ ਸਾਖੀ ਵਿੱਚ ਸਭ ਸਾਖੀਆਂ ਨਾਲੋਂ ਵੱਧ ਅਚੰਭੇ ਦਾ ਅੰਸ਼ ਹੈ। ਕਰਾਮਾਤੀ ਘਟਨਾਵਾਂ ਸਰੋਤਿਆਂ ਨੂੰ ਵਿਸਮਾਦ ਵਿੱਚ ਲਿਜਾ ਕੇ ਅਦਭੁੱਤ ਅਸਰ ਪੈਦਾ ਕਰਦੀਆਂ ਹਨ ਅਤੇ ਸਾਧਾਂ ਨੇ ਗੁਰੂ ਨਾਨਕ ਨੂੰ ਪਰਾਸਰੀਰਕ ਪਾਤਰ ਬਣਾ ਕੇ ਲੋਕਾਂ ਵਿੱਚ ਅਪਾਰ ਸ਼ਰਧਾ ਪੈਦਾ ਕਰਕੇ ਆਪਣੇ ਮੰਤਵ ਨੂੰ ਸਿੱਧ ਕੀਤਾ ਹੈ। ਸੱਚੇ ਸੌਦੇ ਵਾਲੀ ਸਾਖੀ ਨਾਲ ਭਾਵੇਂ ਗੁਰੂ ਨਾਨਕ ਦਾ ਸਰੂਪ ਵਿਗੜਦਾ ਨਹੀਂ ਪਰ ਇਸ ਨਾਲ ਪ੍ਰਾਣੀਆਂ ਨੂੰ ਸਾਧੂ ਸੇਵਾ ਵਾਸਤੇ ਪ੍ਰੇਰਣਾ ਦੇਣੀ ਮੰਤਵ ਪ੍ਰਤੀਤ ਹੁੰਦਾ ਹੈ। ਪੁਰਾਤਨ ਜਨਮ ਸਾਖੀ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਇਸ ਘਟਨਾ ਦਾ ਜ਼ਿਕਰ ਨਹੀਂ ਕਰਦੀਆਂ, ਭਾਵੇਂ ਗੁਰੂ ਨਾਨਕ ਦੇ ਵਣਜ ਕਰਨ ਬਾਰੇ ਜ਼ਿਕਰ ਜ਼ਰੂਰ ਆਉਂਦਾ ਹੈ। ਬਾਲੇ ਵਾਲੀ ਜਨਮ ਸਾਖੀ ਦੇ ਸਭ ਤੋਂ ਵੱਧ ਉਤਾਰੇ ਹੋਏ ਹਨ ਅਤੇ ਉਸ ਦੀ ਕਥਾ ਵੀ ਸਭ ਸਾਖੀਆਂ ਨਾਲੋਂ ਵੱਧ ਹੁੰਦੀ ਹੈ। ਇਸੇ ਲਈ ਭਾਵੇਂ ਇਹ ਸਾਖੀ ਬਾਅਦ ਵਿੱਚ ਲਿਖੀ ਗਈ ਪਰ ਇਸ ਦੀਆਂ ਪਾਈਆਂ ਘਟਨਾਵਾਂ ਇੰਨੀ ਵਾਰ ਦੁਹਰਾਈਆਂ ਗਈਆਂ ਕਿ ਗੁਰੂ ਨਾਨਕ ਦੇ ਜੀਵਨ ਦਾ ਅੰਗ ਬਣ ਗਈਆਂ ਹਨ।

ਮੋਦੀ ਖ਼ਾਨਾ ਲੁਟਾਣ ਵਾਲੀ ਸਾਖੀ ਵੀ ਬਾਲੇ ਵਾਲੀ ਜਨਮ ਸਾਖੀ ਦੀ ਦੇਣ ਹੈ। ਭਾਵੇਂ ਇਹ ਠੀਕ ਹੈ ਕਿ ਗੁਰੂ ਨਾਨਕ ਆਪਣੀ ਕਮਾਈ 'ਚੋਂ ਗ਼ਰੀਬ ਗੁਰਬੇ ਦੀ ਸੇਵਾ ਕਰਦਾ ਰਿਹਾ ਹੈ ਪਰ ਇਹ ਕਹਿਣਾ ਕਿ ਹਰ ਫਕੀਰ ਨੂੰ ਅਣਗਿਣਤ ਧੜੀਆਂ ਨਾਨਕ ਪਾ ਦਿੰਦਾ ਅਤੇ ਕਿਸੇ ਗ਼ੈਬੀ ਤਾਕਤ ਨਾਲ ਮੋਦੀ ਖ਼ਾਨੇ ਦਾ ਸਾਮਾਨ ਪੂਰਾ ਕਰ ਦਿੰਦਾ, ਇਹ ਸਭ ਇਸ ਗੱਲ 'ਤੇ ਜ਼ੋਰ ਦੇਣ ਲਈ ਹੈ ਕਿ ਫ਼ਕੀਰਾਂ ਨੂੰ ਦੇਣ ਨਾਲ ਧਨ ਨਹੀਂ ਘਟਦਾ, ਰੱਬ ਆਪ ਬਰਕਤ ਪਾਉਂਦਾ ਹੈ।

ਜਨਮ ਸਾਖੀਆਂ ਦੀ ਆਪਣੀ ਇਕ ਸ਼ੈਲੀ ਹੈ। ਇਸ ਨੂੰ ਜੀਵਨੀ ਨਾਲੋਂ ਨਿਖੇੜਨਾ ਬੜਾ ਜ਼ਰੂਰੀ ਹੈ। ਲਗਪਗ ਹਰ ਮਹਾਨ ਪੁਰਸ਼ ਦਾ ਜੀਵਨ ਜਨਮ ਸਾਖੀਆਂ ਵਿੱਚ ਰਲ ਜਾਂਦਾ ਹੈ। ਹਰ ਮਹਾਂਪੁਰਸ਼ ਜਨਮ ਸਮੇਂ ਹੱਸਦਾ ਜਾਂ ਸੋਚਵਾਨ ਹੋ ਕੇ ਜਾਂ ਪ੍ਰਮਾਤਮਾ ਦਾ ਨਾਂ ਧਿਆਉਂਦਾ ਹੀ ਜੰਮਦਾ ਹੈ। ਹਰ ਮਹਾਂਪੁਰਸ਼ ਬਾਲ ਅਵਸਥਾ ਵਿੱਚ ਜੋਤਸ਼ੀਆਂ ਅਨੁਸਾਰ ਮਹਾਨ ਬਣਨ ਦੇ ਲੱਛਣ ਰੱਖਦਾ ਹੈ ਅਤੇ ਬਹੁਤੇ ਆਪਣੇ ਪੜ੍ਹਾਣ ਵਾਲਿਆਂ ਨੂੰ ਪੜ੍ਹਾ ਆਉਂਦੇ ਹਨ ਅਤੇ ਕਈ ਕਰਾਮਾਤਾਂ ਕਰ ਵਿਖਾਉਂਦੇ ਹਨ। ਏਥੇ ਮੈਂ ਇਸ ਸ਼ੈਲੀ ਨੂੰ ਸਪੱਸ਼ਟ ਕਰਨ ਲਈ ਰਵਿਦਾਸ ਦੀ ਜਨਮ ਸਾਖੀ ਵਿੱਚੋਂ ਕੁਝ ਸਤਰਾਂ ਦਿੰਦਾ ਹਾਂ, ਜਿਨ੍ਹਾਂ ਨੂੰ ਪੜ੍ਹ ਕੇ ਪਾਠਕ ਅਨੁਭਵ ਕਰ ਲੈਣਗੇ ਕਿ ਦੋ ਪੁਰਖਾਂ ਦੀਆਂ ਜੀਵਨੀਆਂ ਭਾਵੇਂ ਨਾ ਰਲਣ ਪਰ ਮਹਾਂਪੁਰਸ਼ਾਂ ਦੀਆਂ ਜਨਮ ਸਾਖੀਆਂ ਰਲ ਸਕਦੀਆਂ ਹਨ।

*"ਸੰਮਤ ਚੌਦਾਂ ਸੌ ਇਕੱਤਰ ਬਿਕ੍ਰਮੀ ਸੀ, ਸੰਗਰਾਂਦ ਪਹਿਲੀ ਹਾੜ ਮਾਸ ਹੋਇਆ।*
*ਐਤਵਾਰ ਨੂੰ ਰਾਤ ਦੇ ਪਹਿਰ ਤੜਕੇ ਸ੍ਰੀ ਰਵਿਦਾਸ ਜੀ ਦਾ ਪ੍ਰਕਾਸ਼ ਹੋਇਆ।*
*ਦੇਵ ਪੁਰੀ ਅੰਦਰ ਜੈ ਜੈ ਕਾਰ ਹੋਈ, ਭਰਮ ਦੂਰ ਪਖੰਡ ਦਾ ਨਾਸ਼ ਹੋਇਆ।*
*ਦਇਆ, ਧਰਮ ਤੇ ਖਿਮਾ, ਸੰਤੋਖ ਭਇਆ, ਮਾਨੋ ਪਾਪੀਆਂ ਚਿਤ ਉਦਾਸ*

*ਹੋਇਆ। ਦਾਈ ਆਣ ਦੇ ਦਿੱਤੀ ਵਧਾਈ ਪਹਿਲਾਂ ਪੈਦਾ ਆਪਦੇ ਹੋਇਆ ਹੈ ਬਾਲ ਬਾਬਾ। ਚੰਦ ਮੁਖੜਾ ਚੌਦਮੀ ਰਾਤ ਜੇਹਾ ਸੁੰਦਰ ਬਦਨ ਤੇ ਰੂਪ ਅਕਾਲ ਬਾਬਾ।*
*ਆਖਿਆ ਜੋਤਸ਼ੀ ਜਦੋਂ ਦੀਦਾਰ ਕੀਤਾ ਕੀਤੀ ਬਦਨਾ ਚਰਨ ਪ੍ਰਨਾਮ ਹੈ ਜੀ।*
*ਈਸ਼ਰ ਜੋਤ ਤੇ ਰਾਮ ਦੀ ਮੂਰਤੀ ਹੈ ਜਗਤ ਕਰੇ ਪੂਜਾ ਏਹਦੀ ਆਮ ਹੈ ਜੀ।*
*ਭਗਤੀ ਭਜਨ ਜਪਾਵੇਗਾ ਨਾਮ ਸਭ ਨੂੰ ਦੁਖ ਨਾਸ ਹੋਵੇ ਜਪੇ ਰਾਮ ਹੈ ਜੀ।*
*ਰਵਿਦਾਸ ਨਾਮ ਏਹਦਾ ਵਾਂਗ ਚਮਕੇ ਸੂਰਜ ਚੰਦ ਤੱਕ ਨਾਮ ਆਮ ਹੈ ਜੀ।*

ਜਦੋਂ ਰਵਿਦਾਸ ਨੂੰ ਪੜ੍ਹਨੇ ਪਾਇਆ ਜਾਂਦਾ ਹੈ ਤਾਂ ਪੰਡਤ ਕੁਝ ਅੱਖਰ ਲਿਖ ਕੇ ਦਿੰਦਾ ਹੈ। ਰਵਿਦਾਸ ਨੂੰ ਬੋਲਣ ਲਈ ਆਖਦਾ ਹੈ ਪਰ ਰਵਿਦਾਸ ਚੁੱਪ ਧਾਰ ਲੈਂਦਾ ਹੈ। ਇਸ ਤੇ ਪੰਡਤ ਆਖਦਾ ਹੈ : "ਚੁੱਪ ਕਾਸਤੇ ਹੋਇਆ ਬੋਲਦਾ ਨਹੀਂ ਤੈਨੂੰ ਵਿੱਦਿਆ ਪੜ੍ਹਨ ਦੀ ਸਾਰ ਨਹੀਓਂ।" ਇਹ ਸੁਣ ਕੇ ਭਗਤ ਰਵਿਦਾਸ ਜੀ ਨੇ ਇਹ ਸ਼ਬਦ ਉਚਾਰਣ ਕੀਤਾ :-

*ਪੜ੍ਹੀਐ ਗੁਨੀਐ ਨਾਮੁ ਸਭ ਸੁਨੀਐ ਅਨਭਉ ਭਾਉ ਨ ਦਰਸੈ॥*
*ਲੋਹਾ ਕੰਚਨ ਹਿਰਨ ਹੋਇ ਕੈਸੇ ਜਉ ਪਾਰਸਹਿ ਨਾ ਪਰਸੈ॥੧॥*
*ਦੇਵ ਸੰਸੈ ਗਾਠਿ ਨ ਛੂਟੈ॥ ਕਾਮ ਕਰੋਧ ਮਾਇਆ ਮਦ*
*ਮਤਸਰ ਇਹ ਪੰਚਹੁ ਮਿਲ ਲੂਟੈ"...... (ਰਾਗ ਰਾਮਕਲੀ)*

ਅਤੇ ਪੰਡਤ, ਰਵਿਦਾਸ ਦੇ ਪੈਰੀਂ ਪੈ ਗਿਆ। ਇਸ ਤਰ੍ਹਾਂ ਕਈ ਘਟਨਾਵਾਂ ਤੇ ਕਰਾਮਾਤਾਂ ਗੁਰੂ ਨਾਨਕ ਦੀਆਂ ਜਨਮ ਸਾਖੀਆਂ ਨਾਲ ਸਾਂਝੀਆਂ ਹਨ।

ਗੁਰੂ ਨਾਨਕ ਸੰਬੰਧੀ ਜਨਮ ਸਾਖੀਆਂ ਵਿਚ ਕਈ ਘਟਨਾਵਾਂ ਦਾ ਸਰੋਤ ਬੋਧੀ, ਜੋਗੀ ਅਤੇ ਕਈ ਇਸਲਾਮੀ ਪਰੰਪਰਾ ਦੀਆਂ ਸਾਖੀਆਂ ਵਿਚ ਲੱਭਿਆ ਜਾ ਸਕਦਾ ਹੈ। ਸਰਪ ਛਾਇਆ-ਵਾਲੀ ਸਾਖੀ ਬੋਧੀ ਪਰੰਪਰਾ ਵਿੱਚ ਵੀ ਮਿਲਦੀ ਹੈ। ਕਾਮਰੂਪ ਵਾਲੀ ਸਾਖੀ ਚਰਪਟ ਨਾਥ ਤੇ ਗੋਰਖ ਨਾਥ ਨਾਲ ਵੀ ਵਾਪਰੀ, ਭਾਵੇਂ ਸਥਾਨ ਵੱਖੋ-ਵੱਖ ਹਨ ਪਰ ਸਾਂਝ ਪਰਤੱਖ ਹੈ।

ਜਨਮ ਸਾਖੀ ਦੇ ਕਰਤਾ ਜਾਂ ਤਾਂ ਭਗਤਾਂ ਦੇ ਬਾਣੀ ਕਹਿਣ ਦੇ ਢੰਗ ਨਹੀਂ ਸਮਝਦੇ ਜਾਂ ਆਪਣੀ ਵਿਲੱਖਣ ਸ਼ੈਲੀ ਅਨੁਸਾਰ ਸ਼ਬਦਾਂ ਨੂੰ ਘਟਨਾਵਾਂ ਅਨੁਸਾਰ ਵਿਆਖਿਆ ਕਰਨ ਤੇ ਮਜਬੂਰ ਹਨ। ਸ਼ਬਦਾਂ ਨਾਲ ਢੁਕਦੀਆਂ ਘਟਨਾਵਾਂ ਜੇ ਨਾ ਹੋਣ ਤਾਂ ਘੜ ਲਈਆਂ ਜਾਂਦੀਆਂ ਹਨ।

ਜਨੇਊ ਪਾਣ ਵਾਲੀ ਘਟਨਾ ਦਾ ਜਨਮ ਗੁਰੂ ਨਾਨਕ ਦੇ ਇਨ੍ਹਾਂ ਸ਼ਬਦਾਂ ਤੋਂ ਹੋਇਆ ਪ੍ਰਤੀਤ ਹੁੰਦਾ ਹੈ :

*ਦਇਆ ਕਪਾਹ ਸੰਤੋਖ ਸੂਤ*
*ਜਤ ਗੰਢੀ ਸਤ ਵਟ॥*
*ਇਹ ਜਨੇਊ ਜੀਅ ਕਾ,*
*ਹਈ ਤਾਂ ਪਾਂਡੇ ਘਤਿ॥*

ਸ਼ਬਦ ਦਾ ਤਰਕ ਤੇ ਸ਼ੈਲੀ ਦੱਸਦੀ ਹੈ ਕਿ ਬਾਲ ਦਾ ਨਹੀਂ ਸਗੋਂ ਅਨੁਭਵੀ ਗੁਰੂ ਦਾ ਉਚਾਰਨ ਹੈ ਪਰ ਸਿੱਧਾ ਸੰਬੋਧਨੀ ਢੰਗ ਹੋਣ ਕਾਰਨ ਗੁਰੂ ਨਾਨਕ ਨਾਲ ਘਟਨਾ ਦਾ ਸੰਬੰਧ ਜੋੜ ਦਿੱਤਾ ਹੈ। ਪੁਰਾਤਨ ਜਨਮ ਸਾਖੀ ਵਿੱਚ ਤਾਂ ਇਸ ਦਾ ਜ਼ਿਕਰ ਨਹੀਂ ਪਰ ਸਭ ਤੋਂ ਪਹਿਲਾਂ ਮਿਹਰਬਾਨ ਵਾਲੀ ਜਨਮ ਸਾਖੀ ਇਸ ਘਟਨਾ ਦਾ ਜ਼ਿਕਰ

ਕਰਦੀ ਹੈ। ਪਰ ਸਾਖੀਕਾਰ ਘੜੀਆਂ ਘਟਨਾਵਾਂ ਦਾ ਸੱਚ ਕਾਇਮ ਨਹੀਂ ਰੱਖ ਸਕਦਾ। ਵਿਆਹ ਵਾਲੀ ਜਨਮ ਸਾਖੀ ਵਿੱਚ ਬਾਬੇ ਨਾਨਕ ਦੇ ਜੰਞੂ ਪਾ ਦਿੱਤਾ ਜਾਂਦਾ ਹੈ ਅਤੇ ਗੁਰੂ ਨਾਨਕ ਵੱਲੋਂ ਕੋਈ ਰੋਸ ਪ੍ਰਗਟ ਨਹੀਂ ਕੀਤਾ ਜਾਂਦਾ। "ਤੱਬ ਗੁਰੂ ਬਾਬੇ ਨਾਨਕ ਜੀ ਕਉ ਨਵਾਲਣੇ ਲਾਗੇ। ਚਉਕੁ ਪੂਰਾਣਿ ਕਰ ਗੁਰੂ ਨਾਨਕ ਧਾਰੇ ਉਪਰਿ ਬੈਠਾਇਆ, ਨਵਾਲਿਆ, ਉਪਰਿ ਲਾਲ ਪਛੇਵੜਾ ਤਾਣਿਆ, ਅਰ ਇਸਤ੍ਰੀਅਹੁ ਸੋਹਿਲੇ ਗਾਏ, ਚਿਕਿ ਗੱਲ ਕਰਿ ਪੁਰਖਹੁ ਨਵਾਲਿਆ, ਤਲ ਫੁਲੇਲ ਲਗਾਇਆ, ਜਲਿ ਇਸ਼ਨਾਨ ਕੀਆ। ਤਬ ਬਾਬੇ ਜੀ ਕਉ ਨਵਾਲਿ ਕਰਿ ਜਨੇਊ ਧੋਤੀ ਬ੍ਰਾਹਮਣ ਪਰਾਏ। ਭੀਨੀ ਧੋਤੀ ਉਤਾਰਿ ਰਾਖੀ।" ਗੁਰੂ ਨਾਨਕ ਨੇ ਜਨੇਊ ਹੀ ਨਹੀਂ ਸਗੋਂ ਸਾਰੀਆਂ ਅਰਥਹੀਣ ਰਸਮਾਂ ਨੂੰ ਤਿਆਗਣ ਦੀ ਪ੍ਰੇਰਣਾ ਦਿੱਤੀ ਹੈ। ਜਨੇਊ ਪਾਣ ਦੇ ਅਧਿਆਤਮਕ ਅਤੇ ਸਦਾਚਾਰਕ ਅਰਥਾਂ ਨੂੰ ਸਪੱਸ਼ਟ ਕੀਤਾ ਹੈ। ਇਸੇ ਤਰ੍ਹਾਂ ਸੂਤਕ ਮੰਨਣ ਵਾਲਿਆਂ ਨੂੰ ਵੀ ਨਿੰਦਿਆ ਹੈ ਅਤੇ ਸਦਾਚਾਰਕ ਪੱਖ ਤੋਂ ਅਜਿਹੇ ਸੂਤਕ ਮੰਨਣ ਦੀ ਪ੍ਰੇਰਣਾ ਦਿੱਤੀ ਹੈ :

*ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥*<br>
*ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥*<br>
*ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥*<br>
*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭ ਕੋਇ॥*<br>
*ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ॥*<br>
*ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥*

... ... ... ... ... ...

*ਮਨ ਕਾ ਸੂਤਕੁ ਲੋਭੁ ਹੈ, ਜਿਹਵਾ ਸੂਤਕੁ ਕੂੜੁ॥*<br>
*ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥*<br>
*ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥*<br>
*ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ॥ (ਮ: ੧)*

ਮੁਸਲਮਾਨਾਂ ਦੇ ਏਸ ਵਿਸ਼ਵਾਸ, ਕਿ ਰੋਜ਼ਿ-ਕਿਆਮਤ ਕਬਰਾਂ ਵਿੱਚੋਂ ਮੁਰਦੇ ਜੀਉ ਪੈਣਗੇ ਅਤੇ ਸਿਰਫ਼ ਲਾਭ ਉਹੀ ਉਠਾ ਸਕਣਗੇ ਜੋ ਦੱਬੇ ਜਾਂਦੇ ਹਨ, ਜਿਹੜੇ ਜਲਾਏ ਜਾਂਦੇ ਹਨ ਉਹ ਨਰਕਾਂ ਦੇ ਭਾਗੀ ਬਣਦੇ ਹਨ, ਨੂੰ ਵੀ ਗੁਰੂ ਨਾਨਕ ਨੇ ਤਰਕ ਦੀ ਕਸਵੱਟੀ 'ਤੇ ਪਰਖਿਆ ਹੈ :

*ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ।*<br>
*ਘੜਿ ਭਾਂਡੇ ਇਟਾਂ ਕੀਆਂ ਜਲਦੀ ਕਰੇ ਪੁਕਾਰੁ।*<br>
*ਜਲਿ ਜਲਿ ਰੋਵੈ ਬਪੁੜੀ ਝੜਿਝੜਿ ਪਵਹਿ ਅੰਗਿਆਰੁ।*<br>
*ਨਾਨਕ ਜਿਨਿ ਕਰਤੈ ਕਾਰਣਿ ਕੀਆ ਸੋ ਜਾਣੈ ਕਰਤਾਰੁ॥*

ਗਿਆਨ ਅਤੇ ਤਰਕ ਦੇ ਹਥਿਆਰ ਨਾਲ ਗੁਰੂ ਨਾਨਕ ਨੇ ਰੀਤੀਵਾਦੀ ਰੂਪਵਾਦ ਤੇ ਕਟਾਖ ਕੱਸੇ ਹਨ। ਸਾਖੀਕਾਰਾਂ ਨੇ ਇਨ੍ਹਾਂ ਨੂੰ ਘਟਨਾ ਚਿੱਤਰਾਂ ਵਿੱਚ ਚਿਤਰ ਕੇ ਹੋਰ ਸਥੂਲ ਬਣਾ ਦਿੱਤਾ ਹੈ ਪਰ ਅੱਜ ਅਸੀਂ ਜਨਮ ਸਾਖੀਆਂ ਦੀ ਸ਼ੈਲੀ ਸਮਝਣ ਵਿੱਚ ਟਪਲਾ ਖਾਂਦੇ ਹਾਂ। ਜਨ-ਸਾਧਾਰਨ ਦੀ ਸਮਝ ਲਈ ਦਰਸ਼ਨ ਨੂੰ ਘਟਨਾਵਾਂ ਵਿੱਚ ਪੇਸ਼ ਕਰਨ ਦੀ ਸ਼ੈਲੀ ਨੂੰ ਅਸੀਂ ਤੱਥ ਸਮਝ ਬੈਠੇ ਜਿਸ ਨਾਲ ਨਾ

ਸਿਰਫ਼ ਜਨਮ ਸਾਖੀਆਂ ਦੇ ਨਾਇਕ ਨਾਲ ਅਨਿਆ ਹੋ ਗਿਆ ਹੈ ਸਗੋਂ ਇਤਿਹਾਸ ਦਾ ਮੂੰਹ ਮੱਥਾ ਵੀ ਨਿਖਰਿਆ ਨਾ ਰਹਿ ਸਕਿਆ। ਇਕ ਓਪਰਾ ਇਤਿਹਾਸ ਸਾਡੇ ਮਨਾਂ 'ਤੇ ਉਕਰਿਆ ਗਿਆ ਹੈ ਜਿਸ ਨੂੰ ਖੇਰੂੰ ਖੇਰੂੰ ਹੁੰਦਾ ਅਸੀਂ ਵੇਖ ਨਹੀਂ ਸਕਦੇ। ਭਾਵੇਂ ਗੁਰੂ ਨਾਨਕ ਦੇ ਜੀਵਨ ਬਾਰੇ ਜਨਮ ਸਾਖੀਆਂ ਤੋਂ ਬਿਨਾਂ ਤੱਥ ਰੂਪ ਇਤਿਹਾਸ ਨਹੀਂ ਮਿਲਦਾ ਪਰ ਫੇਰ ਵੀ ਇਨ੍ਹਾਂ ਜਨਮ ਸਾਖੀਆਂ ਨੂੰ ਜੀਵਨੀ ਰੂਪ ਇਤਿਹਾਸ ਮੰਨਣਾ ਕਠਿਨ ਹੈ। ਜੇ ਖੋਜੀ ਇਸ ਨੂੰ ਸੱਚ ਰੂਪ ਮੰਨ ਕੇ ਪੜ੍ਹਨ ਤਾਂ ਅਨੇਕਾਂ ਨਵੀਆਂ ਉਲਝਣਾਂ ਦੇ ਪੈਣ ਦਾ ਅੰਦੇਸ਼ਾ ਵੀ ਹੈ। ਅਜੇ ਤੱਕ ਸਾਖੀਆਂ ਦੀ ਕਥਾ ਹੁੰਦੀ ਆਈ ਹੈ ਜਿਸ ਨਾਲ ਲੋਕਾਂ ਵਿਚ ਘਟਨਾਵਾਂ ਇਤਿਹਾਸ ਰੂਪ ਹੋ ਕੇ ਪ੍ਰਚਲਤ ਹੋ ਗਈਆਂ ਹਨ, ਪਰ ਘੋਖਵੀਂ ਦ੍ਰਿਸ਼ਟੀ ਨਾਲ ਨਵੀਆਂ ਉਲਝਣਾਂ ਦਾ ਪੈਦਾ ਹੋਣਾ ਸੁਭਾਵਿਕ ਹੈ। ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਗੁਰੂ ਨਾਨਕ ਦੇ ਬੇਟਿਆਂ ਦੇ ਨਾਲ ਬੇਟੀਆਂ ਦਾ ਜ਼ਿਕਰ ਵੀ ਆਂਦਾ ਹੈ। ਜਦੋਂ ਬਾਬਾ ਤਿਨ ਬਰਸਾਂ ਦਾ ਹੋਇਆ ਤਾਂ ਮੁੰਡਨ ਦਾ ਜ਼ਿਕਰ ਵੀ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਆਇਆ ਹੈ। ਵਿਆਹ ਵੇਲੇ ਜਨੇਊ ਪਾਣ ਦਾ ਅਤੇ ਤਿਲਕ ਲਾਣ ਦਾ ਜ਼ਿਕਰ ਵੀ ਕੀਤਾ ਗਿਆ ਹੈ। ਗੁਰੂ ਨਾਨਕ ਨੂੰ ਚੰਦ ਤਾਰਿਆਂ ਵਿੱਚ ਪਹੁੰਚਦਾ ਦਿਖਾਇਆ ਗਿਆ ਹੈ। ਕਈ ਜਨਮ ਸਾਖੀਆਂ ਵਿੱਚ ਬਾਬਾ ਕਰੋਧਿਤ ਹੁੰਦਾ, ਸਰਾਪ ਦਿੰਦਾ, ਤੁਰਕਣੀ ਦਾ ਸੰਗ ਕਰਦਾ, ਸਹਿਜ ਕੁਸਹਿਜ ਰੰਗ ਮਾਣਦਾ ਦਿਖਾਇਆ ਹੈ। ਉਪਰੋਕਤ ਨਾ ਮੰਨਣ ਯੋਗ ਕਈ ਸਾਖੀਆਂ ਨੂੰ ਅਸੀਂ ਗੁਰਬਾਣੀ ਦਾ ਹਵਾਲਾ ਦੇ ਕੇ ਕਟਿਆ ਹੈ। ਕੁਝ ਸਾਖੀਆਂ ਨੂੰ ਅਸੀਂ ਸਾਖੀਕਾਰਾਂ ਦੀ ਭੁੱਲ ਸਾਕਾਰ ਕਰਕੇ ਸੱਚ ਦੀ ਕਸਵੱਟੀ 'ਤੇ ਪਰਖ ਸਕਦੇ ਹਾਂ। "ਵੈਦ" ਵਾਲੀ ਸਾਖੀ ਇਤਿਹਾਸਕ ਸੱਚ ਵਾਂਗ ਪ੍ਰਚਲਤ ਹੈ। ਇਸ ਸਾਖੀ ਦੀ ਘਟਨਾ ਦਾ ਜਨਮ ਗੁਰੂ ਨਾਨਕ ਦਾ ਇਹ ਸਲੋਕ ਹੈ :

*ਵੈਦੁ ਬੁਲਾਇਆ ਵੈਦਗੀ, ਪਕੜਿ ਢੰਢੋਲੇ ਬਾਂਹ॥*
*ਭੋਲਾ ਵੈਦੁ ਨਾ ਜਾਣਈ ਕਰਕ ਕਲੇਜੇ ਮਾਹਿ॥*

ਪਰ ਸਾਖੀਕਾਰਾਂ ਨੇ ਇਸ ਸਲੋਕ ਦੇ ਨਾਲ ਇਕ ਹੋਰ ਸ਼ਲੋਕ ਵੀ ਦਰਜ ਕੀਤਾ ਹੈ ਜੋ ਸਾਖੀਕਾਰਾਂ ਅਨੁਸਾਰ ਗੁਰੂ ਨਾਨਕ ਨੇ ਵੈਦ ਨੂੰ ਸੰਬਧਨ ਕੀਤਾ ਹੈ, ਪਰ ਇਹ ਸਲੋਕ ਗੁਰੂ ਅੰਗਦ ਦੇਵ ਜੀ ਦਾ ਹੈ :

*ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ।*
*ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥*

ਭਾਈ ਵੀਰ ਸਿੰਘ ਨੇ ਇਸ ਭੁੱਲ ਨੂੰ ਲੱਭ ਕੇ ਕਿਹਾ ਹੈ ਕਿ ਕਿਸੇ ਉਤਾਰਾਕਾਰ ਨੇ ਗ਼ਲਤੀ ਨਾਲ ਇਹ ਸਲੋਕ ਗੁਰੂ ਨਾਨਕ ਦੇ ਨਾਂ ਨਾਲ ਸਬੰਧਤ ਕਰ ਦਿੱਤਾ ਹੈ। ਪਰ ਉਪਰੋਕਤ ਦੋਹਾਂ ਸਲੋਕਾਂ ਤੋਂ ਸਪੱਸ਼ਟ ਹੈ ਕਿ ਬਾਣੀ ਲਿਖਣ ਵਾਲਿਆਂ ਦੀ ਸ਼ੈਲੀ ਇਕ ਹੈ ਅਤੇ ਇਹ ਸ਼ੈਲੀ ਸਿੱਧੇ ਸੰਬੋਧਨ ਕਰਨ ਵਾਲੀ ਹੈ ਭਾਵੇਂ ਘਟਨਾਵਾਂ ਦਾ ਨਿੱਜ ਨਾਲ ਸੰਬੰਧ ਹੋਵੇ ਜਾਂ ਨਾ, ਕਿਉਂਕਿ ਗੁਰੂ ਅੰਗਦ ਦੇ ਜੀਵਨ ਨਾਲ ਕੋਈ ਅਜਿਹੀ ਘਟਨਾ ਦਾ ਹਵਾਲਾ ਨਹੀਂ ਮਿਲਦਾ ਪਰ ਸਲੋਕ ਉਹਨਾਂ ਵੀ ਉਸੇ ਸ਼ੈਲੀ ਵਿੱਚ ਰਚਿਆ ਹੈ।

ਇਕ ਸਾਖੀ "ਕਉਡਾ ਰਾਕਸ਼" ਵਾਲੀ ਵੀ ਬੜੀ ਪ੍ਰਚਲਤ ਹੈ। ਇਸ ਸਾਖੀ ਵਿੱਚ ਵੀ ਕੜਾਹਾ ਠੰਢਾ ਕਰਨ ਵਾਸਤੇ ਜਿਸ ਸ਼ਬਦ ਦਾ ਗੁਰੂ ਨਾਨਕ ਨੇ ਉਚਾਰਨ

ਕੀਤਾ, ਉਹ ਸ਼ਬਦ ਗੁਰੂ ਅਰਜਨ ਦੇਵ ਜੀ ਦਾ ਹੈ।

"ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥੧॥
ਆਵਣ ਜਾਣੁ ਰਹਿਓ॥
ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ॥੧॥ ਰਹਾਉ॥
ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ॥
ਜਿਸਕੀ ਅਟਕੀ ਤਿਸਤੇ ਛੂਟੀ ਤਉ ਕਹਾ ਕਰੈ ਕੋਟਵਾਰ॥੨॥
ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ॥
ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ॥੩॥
ਸਚੁ ਥਾਨੁ ਸਚੁ ਬੈਸਕਾ ਸਚੁ ਸੁਆਉ ਬਣਾਇਆ॥
ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ॥੪॥੨੪॥

ਇਸ ਸ਼ਬਦ ਵਿਚ "ਤਪਤ ਕੜਾਹਾ ਬੁਝ ਗਇਆ" ਵਾਲੀ ਤੁਕ ਨੇ ਹੀ ਪੂਰੀ ਘਟਨਾ ਨੂੰ ਜਨਮ ਦਿੱਤਾ ਹੈ। ਇਸੇ ਤਰ੍ਹਾਂ ਗੁਰੂ ਨਾਨਕ ਨੇ ਆਪਣੀ ਬਾਣੀ ਵਿਚ ਨਿਤ ਦੇ ਜੀਵਨ ਵਿਚੋਂ ਉਪਮਾ ਅਤੇ ਰੂਪਕ ਅਲੰਕਾਰ ਲਏ ਅਤੇ ਵਰਤੇ ਹਨ। ਹਰ ਕਿੱਤੇ ਦੇ ਲੋਕਾਂ ਵਾਸਤੇ ਅਧਿਆਤਮਕ ਅਰਥਾਂ ਨੂੰ ਉਨ੍ਹਾਂ ਦੇ ਚਿਨ੍ਹਾਂ ਰਾਹੀਂ ਸਮਝਾਉਣ ਦਾ ਜਤਨ ਕੀਤਾ ਹੈ ਪਰ ਸਾਖੀਕਾਰ ਇਨ੍ਹਾਂ ਸ਼ਬਦਾਂ ਨੂੰ ਸਾਖੀਆਂ ਵਿਚ ਸਾਕਾਰ ਕਰਨ ਲੱਗੇ ਗੁਰੂ ਨਾਨਕ ਬਾਰੇ ਪ੍ਰਤੱਖ ਕਰਦੇ ਹਨ ਕਿ ਉਹ ਦੁਨਿਆਵੀ ਖੇਤੀ ਨਹੀਂ ਸੀ ਕਰਨਾ ਚਾਹੁੰਦਾ ਅਤੇ ਨਾ ਹੀ ਕੋਈ ਦੁਨਿਆਵੀ ਵਣਜ ਕਰਨਾ ਚਾਹੁੰਦਾ ਸੀ; ਜਿਵੇਂ :

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥
ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ॥
ਬਾਬਾ ਮਾਇਆ ਸਾਥ ਨ ਹੋਇ॥
ਇਨਿ ਮਾਇਆ ਜਗੁ ਮੋਹਿਆ, ਵਿਰਲਾ ਬੂਝੈ ਕੋਇ॥

... ... ... ...

ਹਾਣੁ ਹਟੁ ਕਰਿ ਆਰਜਾ, ਸਚੁ ਨਾਮੁ ਕਰਿ ਵਥੁ॥
ਸੁਰਤਿ ਸਬਦ ਕਰਿ ਭਾਂਡਸਾਲ, ਤਿਸੁ ਵਿਚਿ ਤਿਸਨੋ ਰਖੁ॥
ਵਣਜਾਰਿਆ ਸਿਉ ਵਣਜੁ ਕਰਿ, ਲੈ ਲਾਹਾ ਮਨ ਹਸੁ॥੨॥

... ... ... ...

ਸੁਣਿ ਸਾਸਤ ਸਉਦਾਗਰੀ, ਸਤੁ ਘੋੜੇ ਲੈ ਚਲੁ॥
ਖਰਚੁ ਬੰਨੁ ਚੰਗਿਆਈਆ, ਮਤੁ ਮਨ ਜਾਣਹਿ ਕਲੁ॥

... ... ... ...

ਪਰ ਇਸ ਤੋਂ ਬਾਅਦ ਗੁਰੂ ਨਾਨਕ ਦਾ ਮੋਦੀ ਬਣਨਾ ਅਤੇ ਕਰਤਾਰਪੁਰ ਖੇਤੀ ਕਰਨਾ ਸਪੱਸ਼ਟ ਕਰਦਾ ਹੈ ਕਿ ਦੁਨਿਆਵੀ ਕੰਮਾਂ ਦੇ ਗੁਰੂ ਨਾਨਕ ਵਿਰੁੱਧ ਨਹੀਂ ਸੀ, ਸਗੋਂ ਅਧਿਆਤਮਕ ਰੰਗ ਵਿਚ ਮਨੁੱਖ ਨੂੰ ਸਿਖਿਆ ਦੇਣ ਲਈ ਦੁਨਿਆਵੀ ਕਿੱਤਿਆਂ ਦੇ ਚਿਨ੍ਹ ਅਲੰਕਾਰ ਬਣਾ ਕੇ ਵਰਤੇ ਹਨ।

ਸਾਖੀਕਾਰ ਜਿਸ ਸਮੇਂ ਨਾਲ ਸੰਬੰਧ ਰੱਖਦੇ ਹਨ ਉਹ ਸਮਾਂ ਸ਼ਰਧਾ ਤੇ

ਵਿਸ਼ਵਾਸ ਦਾ ਹੈ। ਇਨ੍ਹਾਂ ਸਾਖੀਆਂ ਵਿੱਚੋਂ ਗੁਰੂ ਨਾਨਕ ਸਬੰਧੀ ਇਤਿਹਾਸ ਨਹੀਂ ਸਗੋਂ ਵੇਲੇ ਦਾ ਦ੍ਰਿਸ਼ਟੀਕੋਣ ਪਰਤੱਖ ਹੁੰਦਾ ਹੈ। ਇਸ ਸਮੇਂ ਅਨੁਸਾਰ ਮਹਾਂਪੁਰਖ ਦੀ ਵਡਿਆਈ ਸੱਚ ਨਾਲੋਂ ਵੱਧ ਪੌਰਾਣਕ ਰੂਪ ਵਿਚ ਕੀਤੀ ਜਾਂਦੀ ਹੈ। ਮੁਸਲਮਾਨਾਂ ਦੇ ਰਾਜ ਹੋਣ ਕਰਕੇ ਜਿਸ ਨੂੰ ਪੈਗੰਬਰ ਸਾਬਤ ਕਰਨਾ ਹੁੰਦਾ ਸੀ, ਉਸ ਨਾਲ ਅਨੇਕਾਂ ਕਰਾਮਾਤਾਂ ਜੋੜ ਦਿੱਤੀਆਂ ਜਾਂਦੀਆਂ ਸਨ। ਇਹੀ ਕਾਰਨ ਹੈ ਕਿ ਗੁਰੂ ਨਾਨਕ ਅਤੇ ਇਸ ਤੋਂ ਪਹਿਲੇ ਹਰ ਮਹਾਂਪੁਰਖ ਨਾਲ ਕਰਾਮਾਤਾਂ ਜੁੜੀਆਂ ਹੋਈਆਂ ਹਨ। ਕਈ ਵਾਰ ਲੇਖਕ ਦੀ ਕਲਪਨਾ ਜੁਆਨ ਨਾ ਹੋਣ ਕਾਰਨ ਕਰਾਮਾਤਾਂ ਉਧਾਰੀਆਂ ਵੀ ਲੈ ਲਈਆਂ ਜਾਂਦੀਆਂ ਸਨ। ਇਹੀ ਕਾਰਨ ਹੈ ਕਿ ਕਈ ਕਰਾਮਾਤੀ ਘਟਨਾਵਾਂ ਦੀ ਸਾਂਝ ਮਹਾਂਪੁਰਖਾਂ ਦੇ ਜੀਵਨ ਵਿਚ ਲੱਭੀ ਜਾਂਦੀ ਹੈ। ਇਸ ਸਮੇਂ ਦੇ ਦ੍ਰਿਸ਼ਟੀਕੋਣ ਦਾ ਦੂਜਾ ਰੰਗ ਸੂਖਮ ਦਰਸ਼ਨ ਜਾਂ ਕਲਪਨਾ ਨੂੰ ਸਥੂਲ ਰੂਪ ਦੇਣ ਵਿਚ ਘਟਨਾਇਆ ਗਿਆ ਹੈ। ਏਥੋਂ ਤੱਕ ਕਿ ਜਿਸ ਪਰਮਾਤਮਾ ਨੂੰ ਗੁਰੂ ਨਾਨਕ ਅਕਾਲ, ਅਮੂਰਤ, ਅਜੂਨੀ ਆਖਦਾ ਹੈ ਉਸ ਨੂੰ ਸਰੂਪ ਵਿਚ ਚਿੱਤਰ ਦਿੱਤਾ ਗਿਆ ਹੈ। "ਅੱਗੇ ਨਿਰੰਜਨੁ ਪੁਰਖੁ ਕਰਤਾ ਬੈਠਾ ਹੈ। ਸੁਪੇਦ ਦਾੜ੍ਹੀ ਹੈ, ਲਾਲ ਬਾਣਾ ਹੈ, ਸੁਨਹਿਰੀ ਪਲੰਘ ਹੈ। ਤਿਸੁ ਉਪਰਿ ਸੁਪੇਦ ਨਿਹਾਲੀ ਹੈ ਵਿਛਾਈ ਹੋਈ। ਤਿਸੁ ਉਪਰਿ ਕਰਤਾ ਪੁਰਖੁ ਬੈਠਾ ਹੈ। ਬਡਾ ਤਕੀਆ ਹੈ।" (ਮਿਹਰਬਾਨ, ਸਾਖੀ)

ਸਾਰੇ ਜਨਮ ਸਾਖੀਆਂ ਦੇ ਕਰਤਾ ਗੁਰੂ ਨਾਨਕ ਦੀ ਸ਼ਖ਼ਸੀਅਤ ਅਤੇ ਉਸ ਦੀ ਬਾਣੀ ਨੂੰ ਇਤਿਹਾਸਕ ਸੱਚ ਦੇ ਪਿਛੋਕੜ ਵਿੱਚ ਨਹੀਂ ਉਘਾੜਦੇ ਸਗੋਂ ਕਿਸੇ ਢੁੱਕਦੀ ਅਤੇ ਕਈ ਵਾਰ ਅਣਢੁਕਦੀ ਘਟਨਾ ਦੇ ਸੰਦਰਭ ਵਿਚ ਉਘਾੜਦੇ ਹਨ। ਇਹ ਪੁਰਾਣੇ ਕਥਾਕਾਰਾਂ ਦੀ ਸ਼ੈਲੀ ਹੈ। ਇਸ ਜਤਨ ਵਿੱਚ ਕਈ ਵਾਰ ਬਾਣੀ ਦੇ ਅਸਲੀ ਅਰਥਾਂ ਤੱਕ ਵੀ ਨਹੀਂ ਪਹੁੰਚ ਸਕਦੇ, ਉਸ ਦੇ ਸ਼ਬਦਾਂ ਤੋਂ ਹੀ ਘਟਨਾ ਦਾ ਕਿਆਸ ਕਰ ਲੈਂਦੇ ਹਨ। ਪੁਰਾਤਨ ਜਨਮ ਸਾਖੀ "ਵਣਜਾਰਿਆਂ ਦੇ ਟਾਂਡੇ" ਇਸ ਦਾ ਪਰਤੱਖ ਪਰਮਾਣ ਹੈ। ਵਣਜਾਰਿਆਂ ਦੇ ਸਰਦਾਰ ਦੇ ਘਰ ਮੁੰਡਾ ਜਮਦਾ ਹੈ ਅਤੇ ਮਰਦਾਨਾ ਉਸ ਘਰ ਵਿੱਚੋਂ ਕੁਝ ਖਾਣ ਲਈ ਪ੍ਰਾਪਤ ਕਰਨ ਦੀ ਆਸ ਰੱਖਦਾ ਹੈ ਪਰ ਮਿਲਦਾ ਕੁਝ ਨਹੀਂ। ਗੁਰੂ ਸਾਹਿਬ ਦੱਸਦੇ ਹਨ ਕਿ ਇਸ ਵਣਜਾਰੇ ਦੇ ਘਰ ਪੁੱਤਰ ਨਹੀਂ ਜੰਮਿਆ ਸਗੋਂ ਕਰਜ਼ਾਈ ਅਤੇ ਚੌਥੇ ਪਹਿਰ ਹੀ ਚਲਾ ਜਾਏਗਾ। ਰਾਤ ਦੇ ਗੁਜ਼ਰਨ ਨਾਲ ਹੀ ਵਣਜਾਰਿਆਂ ਦਾ ਪੁੱਤਰ ਮਰ ਗਿਆ ਕਿਉਂਕਿ ਬਾਬੇ ਇਹ ਸ਼ਬਦ ਉਚਾਰ ਕੇ ਪੇਸ਼ੀਨਗੋਈ ਕਰ ਦਿੱਤੀ ਸੀ :

*ਪਹਿਲੈ ਪਹਰੈ ਰੈਣਿਕੈ ਵਣਜਾਰਿਆ ਮਿਤ੍ਰਾ ਹੁਕਮਿ ਪਾਇਆ ਗਰਭਾਸਿ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥*
*ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵਲਾਗਾ॥*
*ਨਾ ਮਰਜਾਦੁ ਆਇਆ ਕਲਿਭੀਤਰਿ ਬਾਹੁੜਿ ਜਾਸੀ ਨਾਗਾ॥*
*ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥*
*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਾਇਆ ਗਰਭਾਸਿ॥੧॥*
*ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ॥*
*ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰ ਕਾਨੁ॥*
*ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ॥*

*ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀਂ ਕਛੁ ਤੇਰਾ॥*
*ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨ॥*
*ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ॥੨॥*

ਇਸੇ ਤਰ੍ਹਾਂ ਇਸ ਸ਼ਬਦ ਵਿੱਚ ਜੀਵਨ ਨਾਲ ਉਪਮਾ ਦੇ ਕੇ ਰਾਤ ਦੇ ਚਾਰ ਪਹਿਰ ਪੂਰੇ ਕੀਤੇ ਹਨ ਪਰ ਸਾਖੀਕਾਰ ਰਾਤ ਦਾ ਅਰਥ ਰਾਤ ਹੀ ਲਾ ਗਿਆ ਹੈ ਅਤੇ ਇਕੋ ਰਾਤ ਵਿੱਚ ਇਸ ਸ਼ਬਦ ਦੇ ਆਧਾਰ 'ਤੇ ਵਣਜਾਰਿਆਂ ਦੇ ਪੁੱਤਰ ਨੂੰ ਤੋਰ ਦਿੱਤਾ ਹੈ। ਹਾਲਾਂਕਿ ਸਪੱਸ਼ਟ ਹੈ ਏਥੇ ਵਣਜਾਰਿਆ ਸ਼ਬਦ ਕਿਸੇ ਇਕ ਪ੍ਰਾਣੀ ਲਈ ਸੀਮਤ ਨਹੀਂ।

ਜਨਮ ਸਾਖੀਆਂ ਦੇ ਅੰਦਰਲੇ ਹਵਾਲੇ ਹੀ ਸਪੱਸ਼ਟ ਕਰ ਦਿੰਦੇ ਹਨ ਕਿ ਸਾਖੀਕਾਰ ਗੁਰੂ ਨਾਨਕ ਦੀ ਜੀਵਨੀ ਰੂਪ ਸ਼ਖ਼ਸੀਅਤ ਨੂੰ ਪੇਸ਼ ਕਰਨ ਦਾ ਜਤਨ ਨਹੀਂ ਕਰਦੇ, ਸਗੋਂ ਟੋਟਿਆਂ ਵਿੱਚ ਘਟਨਾਵਾਂ ਨੂੰ ਸੰਪੂਰਨ ਸਮਝ ਕੇ ਸ਼ਬਦਾਂ ਦੀ ਵਿਆਖਿਆ ਕਰਨ ਦਾ ਜਤਨ ਕਰਦੇ ਹਨ। ਜੀਵਨੀ ਲੇਖਕ ਸਾਰੀ ਪੁਸਤਕ ਵਿੱਚ ਇਕ ਨਿਯਮ ਰੱਖਦਾ ਹੈ ਅਤੇ ਆਪਣੀਆਂ ਲਿਖੀਆਂ ਗੱਲਾਂ ਨੂੰ ਕਦੇ ਨਹੀਂ ਕੱਟਦਾ। ਜਨਮ ਸਾਖੀਆਂ ਵਿਚਲਾ ਸਵੈ-ਵਿਰੋਧ ਅਤੇ ਘਟਨਾਵਾਂ ਦਾ ਗੁਰੂ ਨਾਨਕ ਦੀ ਬਾਣੀ ਨਾਲ ਵਿਰੋਧ ਪ੍ਰਤੱਖ ਕਰ ਦਿੰਦਾ ਹੈ। ਸਾਖੀਕਾਰ ਜੀਵਨੀ ਰੂਪ ਵਿੱਚ ਗੁਰੂ ਨਾਨਕ ਨਾਲ ਨਿਆਂ ਨਹੀਂ ਕਰ ਸਕੇ। ਪੁਰਾਤਨ ਜਨਮ ਸਾਖੀ ਦਾ ਕਰਤਾ ਪਹਿਲੀ ਉਦਾਸੀ ਦੇ ਆਰੰਭ ਵਿੱਚ ਗੁਰੂ ਨਾਨਕ ਦਾ ਪਹਿਰਾਵਾ ਅਤੇ ਆਹਾਰ ਇਸ ਪ੍ਰਕਾਰ ਦੱਸਦਾ ਹੈ :

"ਪ੍ਰਿਥਮੇ ਉਦਾਸੀ ਕੀਤੀ ਪੂਰਬ ਕੀ। ਤਿਤੁ ਉਦਾਸੀ ਨਾਲ ਮਰਦਾਨਾ ਰਬਾਬੀ ਥਾ। ਤਦਹੁ ਕੁ ਪਾਉਣ ਅਹਾਰ ਕੀਆ। ਪਹਿਰਾਵਾ ਬਾਬੇ ਕਾ : ਏਕ ਬਸਤਰੁ ਅੰਬੋਆ, ਏਕ ਬਸਤਰੁ ਚਿੱਟਾ। ਏਕ ਪੈਰ ਜੁਤੀ ਏਕ ਪੈਰ ਕੰਉਸ, ਗਲਿ ਖਫਨੀ, ਸਿਰਿ ਟੋਪੀ ਕਲੰਦਰੀ, ਮਾਲਾ ਹਡਾਂ ਕੀ, ਮਥੈ ਤਿਲਕ ਕੇਸਰ ਕਾ।" (ਪੰਨਾ 59)

ਇਸੇ ਉਦਾਸੀ ਵਿੱਚ ਜਦੋਂ ਬਾਬਾ ਪਵਨਹਾਰੀ ਹੈ ਨਾਲ ਹੀ ਸੈਦਪੁਰ ਦੀ ਬੰਦ ਵਿੱਚ ਪਠਾਣਾਂ ਦੇ ਘਰ ਮੰਗਣ ਗਿਆ ਵਿਖਾਇਆ ਹੈ ਅਤੇ ਏਸੇ ਉਦਾਸੀ ਵਿੱਚ ਠੱਗਾਂ ਦੇ ਨਿਸਤਾਰੇ ਵਾਲੀ ਸਾਖੀ ਵਿੱਚ ਬਾਬਾ ਇਸ ਸ਼ਬਦ ਦਾ ਉਚਾਰਣ ਕਰਦਾ ਹੈ :

*ਗੁਰੂ ਪੀਰ ਸਦਾਏ ਮੰਗਣੁ ਜਾਇ॥*
*ਤਾਕੈ ਮੂਲ ਨਾ ਲਗੀਐ ਪਾਇ॥*
*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥ (ਵਾਰ ਸਾਰੰਗ)*

ਏਸੇ ਤਰ੍ਹਾਂ ਦੂਜੀ ਉਦਾਸੀ ਦੇ ਆਰੰਭ ਵਿੱਚ ਲਿਖਿਆ ਹੈ :- ਦੁਤੀਆਂ ਉਦਾਸੀ ਕੀਤੀ ਦੱਖਣ ਕੀ। ਅਹਾਰੁ ਤਲੀ ਭਰਿ ਰੇਤ ਕੀ ਕਰਹਿ। ਤਬਹੁ ਪੈਰੀ ਖੜਾਵਾਂ ਕਾਠ ਕੀਆਂ। ਹਥ ਆਸਾ। ਸਿਰਿ ਰਸੇ ਪਲੇਟੇ। ਬਾਹਾਂ ਜਾਘਾਂ ਰਸੇ ਪਲੇਟੇ। ਮੱਥੇ ਟਿਕਾ ਬਿੰਦਲੀ ਕਾਂ। (ਪੰਨਾ 149) ਪਰ ਪਹਿਲੀ ਸਾਖੀ ਵਿੱਚ ਹੀ ਖਵਾਜਾ ਗੁਰੂ ਨਾਨਕ ਵਾਸਤੇ ਮਛਲੀ ਦਾ ਅਹਾਰ ਲੈ ਕੇ ਆਉਂਦਾ ਹੈ। (ਪੰਨਾ 149-150) ਇਸ ਦੇ ਨਾਲ ਹੀ ਦੂਜੀ ਸਾਖੀ ਅਨਭੀ ਸਰੇਵੜੇ ਨਾਲ ਹੈ ਜਿੱਥੇ ਸਰੇਵੜਾ ਗੁਰੂ ਜੀ ਨੂੰ ਪੁੱਛਦਾ ਹੈ, "ਜੇ ਤੂੰ ਅੰਨੁ ਨਵਾਂ ਪੁਰਾਣਾ ਖਾਵਤਾ ਹੈ, ਅਤੇ ਚਨੇ ਭੁਨੇ ਖਾਵਤਾ ਹੈ ਅਤੇ ਠੰਢਾ ਪਾਨੀ ਪੀਵਤਾ ਹੈ ਬਿਨੁ ਛਣਿਆ। ਬਨਿ ਭੂਨਿ ਭੂਨਿ ਖਾਂਦਾ ਹੈ ਅਤੇ ਗੁਰੂ ਕਹਾਂਵਦਾ

ਹੈ, ਜੋ ਤੈ ਕਿਆ ਗੁਣ ਪਾਇਆ ਹੈ ਜੋ ਨਿਤਾ ਪ੍ਰਤੀ ਜੀਅ ਮਾਰਦਾ ਹੈ? (ਪੰਨਾ 152)
ਇਸੇ ਸਾਖੀ ਵਿੱਚ ਗੁਰੂ ਨਾਨਕ ਸਰੇਵੜੇ ਜੋਗ ਸ਼ਬਦ ਉਚਾਰਦਾ ਹੈ ਜੋ ਇਸ ਸਾਖੀ ਦਾ ਆਧਾਰ ਹੈ :

*ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥*
*ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥*
... ... ... ...
*ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ॥*
*ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ॥*
*ਨਾਨਕ ਸਿਰ ਖੁਥੇ ਸੈਤਾਨੀ ਏਨਾ ਗਲ ਨ ਭਾਣੀ॥*

ਸਪੱਸ਼ਟ ਹੈ ਅਜਿਹੀ ਬਾਣੀ ਲਿਖਣ ਵਾਲਾ ਤਰਕਸ਼ੀਲ ਵਿਅਕਤੀ ਪਵਨ ਅਤੇ ਰੇਤ ਨੂੰ ਆਹਾਰ ਨਹੀਂ ਬਣਾ ਸਕਦਾ ਅਤੇ ਸਰੀਰ ਨੂੰ ਰਸਿਆਂ ਦੇ ਜਕੜਬੰਦ ਵਿੱਚ ਕੱਸ ਕੇ ਪਹਿਰਾਵਾ ਨਹੀਂ ਬਣਾ ਸਕਦਾ। ਤੀਜੀ ਉਦਾਸੀ ਦਾ ਵਰਣਨ ਵੀ ਅਜਿਹਾ ਅਦਭੁੱਤ ਹੈ ਜਿੱਥੇ ਉੱਤਰ ਖੰਡ ਵੱਲ ਜਾਣ ਲਈ ਸਿਰ ਅਤੇ ਸਾਰੀ ਦੇਹ ਚਮੜੇ ਨਾਲ ਲਪੇਟੀ ਹੈ। ਚੌਥੀ ਉਦਾਸੀ ਵਿੱਚ ਵੀ ਸੁਥਣ ਅਤੇ ਹੱਡੀਆਂ ਦੀ ਮਾਲਾ ਪਹਿਰਾਵਾ ਦੱਸਿਆ ਹੈ। ਗੁਰੂ ਨਾਨਕ ਭੇਖਾਂ ਦੇ ਵਿਰੁੱਧ ਸੀ ਪਰ ਸਾਖੀਕਾਰ ਹਰ ਉਦਾਸੀ ਵਿੱਚ ਉਸ ਨੂੰ ਭੇਖੀ ਬਣਾਉਂਦੇ ਹਨ। ਪਹਿਰਾਵਾ ਅਤੇ ਅਹਾਰ ਗੁਰੂ ਨਾਨਕ ਦਰਸ਼ਨ ਅਨੁਸਾਰ ਰੱਬ ਪ੍ਰਾਪਤੀ ਲਈ ਨਾ ਕੋਈ ਰਾਹ ਹੈ ਨਾ ਰੋਕ।

ਜਿੱਥੋਂ ਤੱਕ ਗੁਰੂ ਨਾਨਕ ਦੇ ਜੀਵਨ ਬਾਰੇ ਤੱਥ ਗਿਆਨ ਦਾ ਸਬੰਧ ਹੈ, ਜਨਮ ਸਾਖੀਆਂ ਸਾਨੂੰ ਕਿਸੇ ਪਾਰ ਵੀ ਨਹੀਂ ਲਾਉਂਦੀਆਂ। ਪੁਰਾਤਨ ਜਨਮ ਸਾਖੀ, ਮਿਹਰਬਾਨ ਵਾਲੀ ਅਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਗੁਰੂ ਨਾਨਕ ਦੇਵ ਜੀ ਦੀ ਜਨਮ ਤਾਰੀਖ ਸੰਮਤ 1526, ਵੈਸਾਖ ਸੁਦੀ 3 ਦਿੱਤੀ ਹੈ ਪਰ ਭਾਈ ਬਾਲੇ ਵਾਲੀ ਜਨਮ ਸਾਖੀ ਅਤੇ ਸੰਤੋਖ ਸਿੰਘ ਦਾ ਨਾਨਕ-ਪ੍ਰਕਾਸ਼ ਕੱਤਕ ਦੀ ਪੂਰਨਮਾਸ਼ੀ ਸੰਮਤ 1526 ਦਿੰਦੇ ਹਨ। ਹੁਣ ਵਿਦਵਾਨ ਇਸ ਗੱਲ 'ਤੇ ਸਹਿਮਤ ਹੋ ਗਏ ਹਨ ਕਿ ਜਨਮ ਤਿਥੀ ਵੈਸਾਖ ਵਾਲੀ ਹੀ ਹੋ ਸਕਦੀ ਹੈ ਪਰ ਅਜੇ ਵੀ ਗੁਰਪੁਰਬ ਮਨਾਈ ਜਾਣ ਵਾਲੀ ਤਿੱਥੀ ਕੱਤਕ ਦੀ ਪੂਰਨਮਾਸ਼ੀ ਹੀ ਹੈ। ਇਸੇ ਤਰ੍ਹਾਂ ਗੁਰੂ ਨਾਨਕ ਦੇ ਜਨਮ ਸਥਾਨ ਬਾਰੇ ਵੀ ਵੱਖੋ ਵੱਖਰੇ ਮੱਤ ਮਿਲਦੇ ਹਨ। ਪੁਰਾਤਨ ਜਨਮਸਾਖੀ ਅਤੇ ਮਹਿਮਾ ਪ੍ਰਕਾਸ਼ ਅਨੁਸਾਰ ਜਨਮ ਸਥਾਨ ਰਾਇ ਭੋਇ ਦੀ ਤਲਵੰਡੀ ਹੈ। ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਪਿੰਡ ਚਾਹਲੇਵਾਲ ਹੈ। ਕਨਿੰਘਮ ਅਤੇ ਖੁਸ਼ਵੰਤ ਸਿੰਘ ਅਨੁਸਾਰ ਜਨਮ ਸਥਾਨ ਕਾਹਨਾ ਕੱਚਾ ਹੈ ਜੋ ਗੁਰੂ ਦਾ ਨਾਨਕਾ ਪਿੰਡ ਸੀ, ਜਿਸ ਕਾਰਨ ਗੁਰੂ ਨਾਨਕ ਦਾ ਨਾਂ ਨਾਨਕ ਰੱਖਿਆ ਗਿਆ। ਨਾਨਕ ਨਾ ਤੋਂ ਇਹ ਸਿੱਟਾ ਨਹੀਂ ਕੱਢਿਆ ਜਾ ਸਕਦਾ ਕਿਉਂਕਿ ਨਾਨਕੀ ਗੁਰੂ ਨਾਨਕ ਤੋਂ ਪੰਜ ਸਾਲ ਵੱਡੀ ਸੀ ਜੋ ਨਾਨਕੇ ਪਿੰਡ ਹੋਣ ਕਰਕੇ ਨਾਨਕੀ ਸਦੀ ਜਾਂਦੀ ਸੀ ਅਤੇ ਨਾਨਕ ਛੋਟਾ ਹੋਣ ਕਰਕੇ ਇਸ ਨੂੰ ਭੈਣ ਦੇ ਨਾਂ ਨਾਲ ਹੀ ਸੱਦਿਆ ਜਾਣ ਲੱਗ ਪਿਆ। ਪੰਜਾਬ ਵਿੱਚ ਹੁਣ ਭੀ ਭੈਣਾਂ ਭਰਾਵਾਂ ਦੇ ਇਕੋ ਨਾਂ ਰੱਖ ਦਿੱਤੇ ਜਾਂਦੇ ਹਨ। ਇਹਨਾਂ ਤੱਥਾਂ ਤੋਂ ਬਿਨਾਂ ਮਿਹਰਬਾਨ ਵਾਲੀ ਜਨਮ-ਸਾਖੀ ਨਾਨਕ ਦੀਆਂ ਬੇਟੀਆਂ ਬਾਰੇ ਵੀ ਹਵਾਲਾ ਦਿੰਦੀ ਹੈ। ਇਸ ਤਰ੍ਹਾਂ ਜਨਮ ਸਾਖੀਆਂ ਗੁਰੂ ਨਾਨਕ ਦੇ ਜੀਵਨ ਦੇ ਮੁੱਢਲੇ ਤੱਥ ਦੀ ਪੂਰਨ

ਤੇ ਪਰਮਾਣਿਕ ਜਾਣਕਾਰੀ ਨਹੀਂ ਦਿੰਦੀਆਂ। ਇਸ ਤੋਂ ਇਹ ਗੱਲ ਸਿਧ ਹੋ ਜਾਂਦੀ ਹੈ ਕਿ ਜਨਮ ਸਾਖੀਆਂ ਦੇ ਕਰਤਾ ਅੱਗੇ ਮੰਤਵ ਗੁਰੂ ਨਾਨਕ ਜੀ ਦਾ ਇਤਿਹਾਸ ਲਿਖਣ ਦਾ ਨਹੀਂ ਸਗੋਂ ਉਸ ਦਾ ਸਰੂਪ ਉਘਾੜ ਕੇ ਉਸ ਦੇ ਮੱਤ ਦੇ ਪ੍ਰਚਾਰ ਨਾਲ ਉਸ ਦੀ ਵਡਿੱਤਣ ਨੂੰ ਉਜਾਗਰ ਕਰਨ ਦਾ ਹੈ।

ਮੱਧਕਾਲੀਨ ਸਮੇਂ ਦੇ ਦ੍ਰਿਸ਼ਟੀਕੋਣ ਅਨੁਸਾਰ ਜਨਮ ਸਾਖੀਆਂ ਦੇ ਕਰਤਾ ਗੁਰੂ ਨਾਨਕ ਦੀ ਵਡਿੱਤਣ ਨੂੰ ਉਜਾਗਰ ਕਰਦੇ ਹਨ ਜਿਸ ਵਿੱਚ ਸੱਚ ਤੇ ਤਰਕ ਨੂੰ ਅੱਖੋਂ ਓਹਲੇ ਕੀਤਾ ਗਿਆ ਹੈ। ਗੁਰੂ ਨਾਨਕ ਬਚਪਨ ਵਿੱਚ ਪਾਂਧੇ ਅਤੇ ਮੁੱਲਾਂ ਨੂੰ ਸਬਕ ਪੜ੍ਹਾ ਆਉਂਦਾ ਹੈ ਕਿਉਂਕਿ ਜਨਮ ਸਾਖੀਆਂ ਦੇ ਕਰਤਾ ਗੁਰੂ ਨਾਨਕ ਨੂੰ ਕਿਸੇ ਕੋਲੋਂ ਵੀ ਕਿਸੇ ਕਿਸਮ ਦੀ ਸ਼ਿਕਸ਼ਾ ਦੁਆ ਕੇ ਛੋਟਾ ਨਹੀਂ ਬਣਾਨਾ ਚਾਹੁੰਦੇ ਸਨ। ਉਨ੍ਹਾਂ ਅਨੁਸਾਰ ਪੜ੍ਹ ਕੇ ਵਿਦਵਾਨ ਹੋਣਾ ਵਡਿੱਤਣ ਨਹੀਂ ਸਗੋਂ ਜਾਣੀ ਜਾਣ ਹੋਣਾ ਵਡਿੱਤਣ ਹੈ। ਨਾਨਕ ਨੇ ਮੱਝੀਆਂ ਚਾਰੀਆਂ, ਖੇਤੀ ਕੀਤੀ ਅਤੇ ਜੀਵਨ ਦੇ ਅਮਲੀ ਅਨੁਭਵ ਵਿਚ ਗਿਆਨ ਪ੍ਰਾਪਤ ਕੀਤਾ ਜਿਸ ਦਾ ਪ੍ਰਗਟਾਅ ਬਾਣੀ ਵਿੱਚ ਥਾਂ ਥਾਂ ਕੀਤਾ ਹੈ ਪਰ ਜਨਮ ਸਾਖੀਆਂ ਦੇ ਕਰਤਾ ਸਾਧਾਰਨਤਾ ਵਿੱਚੋਂ ਅਸਾਧਾਰਨਤਾ ਨੂੰ ਪ੍ਰਾਪਤ ਕਰਨ ਵਿੱਚ ਵਡਿਆਈ ਨਹੀਂ ਸਮਝਦੇ ਸਗੋਂ ਆਰੰਭ ਤੋਂ ਹੀ ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ ਅਸਾਧਾਰਨ ਪੇਸ਼ ਕਰਨਾ ਚਾਹੁੰਦੇ ਹਨ। ਇਹੀ ਕਾਰਨ ਹੈ ਕਿ ਉਸ ਦੀਆਂ ਮੱਝੀਆਂ ਲੋਕਾਂ ਦੇ ਖੇਤ ਚਰ ਗਈਆਂ ਪਰ ਕਰਾਮਾਤੀ ਢੰਗ ਨਾਲ ਖੇਤ ਹਰੇ ਭਰੇ ਹੋ ਜਾਂਦੇ ਹਨ। ਧੁੱਪੇ ਸੁੱਤੇ ਨਾਨਕ 'ਤੇ ਸਰਪ ਆ ਕੇ ਛਾਂ ਕਰਦੇ ਹਨ ਜਾਂ ਬ੍ਰਿਛ ਦੀ ਛਾਂ ਢਲਦੀ ਹੀ ਨਹੀਂ। ਗੁਰੂ ਨਾਨਕ ਨੂੰ ਨਿਰੰਕਾਰ ਦੇ ਦਰਬਾਰ ਪਹੁੰਚਾ ਕੇ ਆਪ ਛੂ ਮੰਤਰ ਨਾਲ ਨਿਰੰਕਾਰ ਦਾ ਆਕਾਰ ਵਿਖਾਉਂਦੇ ਹਨ ਕਿਉਂਕਿ ਗੁਰੂ ਨਾਨਕ ਦਾ ਨਿਰੰਕਾਰ ਤਾਂ ਨਿਰਾਕਾਰ ਹੈ ਪਰ ਉਸ ਦੀ ਵਡਿੱਤਣ ਨੂੰ ਦੱਸਣ ਲਈ ਉਸ ਦੀ ਨਿਰੰਕਾਰ ਨਾਲ ਮੁਲਾਕਾਤ ਜ਼ਰੂਰੀ ਸਮਝੀ ਗਈ ਹੈ।

ਗੁਰੂ ਨਾਨਕ ਦਾ ਬਿਖੜੇ ਪੈਂਡਿਆਂ ਤੇ ਸੱਚ ਦੀ ਖੋਜ ਵਿੱਚ ਜਾਂ ਮਾਨਵਤਾ ਦੀ ਭਲਾਈ ਵਿੱਚ ਸੈਲਾਨੀ ਹੋਣਾ ਸਾਖੀਕਾਰਾਂ ਵਾਸਤੇ ਕੋਈ ਵਡਿੱਤਣ ਦੀ ਗੱਲ ਨਹੀਂ, ਸਗੋਂ ਕਰਾਮਾਤੀ ਢੰਗ ਨਾਲ ਅੱਖਾਂ ਮੀਟ ਗੁਰੂ ਨਾਨਕ ਦਾ ਸਣੇ ਮਰਦਾਨੇ ਹਜ਼ਾਰਾਂ ਕੋਹ ਦਾ ਸਫ਼ਰ ਪਲਾਂ ਵਿੱਚ ਮੁਕਾ ਲੈਣਾ ਉਸਦੀ ਵਡਿੱਤਣ ਨੂੰ ਦਰਸਾਂਦਾ ਹੈ। ਏਥੋਂ ਤੱਕ ਕਿ ਸਦੀਆਂ ਪਹਿਲਾਂ ਦੇਹ ਤਿਆਗ ਚੁੱਕੇ ਮਹਾਨ ਪੁਰਸ਼ਾਂ ਨੂੰ ਨਿਵਾਣ ਲਈ ਗੁਰੂ ਨਾਨਕ ਨੂੰ ਚੰਨ ਤਾਰਿਆਂ ਵਿੱਚ ਅਤੇ ਇਸ ਤੋਂ ਪਰ੍ਹੇ ਸੂਰਜ ਵਿੱਚ ਪਹੁੰਚਾ ਦਿੱਤਾ ਹੈ। ਸਾਰੇ ਦੇਵੀ ਦੇਵਤੇ ਗੁਰੂ ਨਾਨਕ ਅੱਗੇ ਝੁਕ ਜਾਂਦੇ ਹਨ। ਦੁਰਗਾ ਦੇਵੀ ਤਾਂ ਸੇਜ ਮਾਨਣ ਲਈ ਵੀ ਸੱਦਾ ਦਿੰਦੀ ਹੈ ਪਰ ਗੁਰੂ ਨਾਨਕ ਸਭ ਨੂੰ ਨਿਵਾਂਦਾ ਨਿਰੰਕਾਰ ਦੇ ਦਰਬਾਰ ਪਹੁੰਚਣ ਲਈ ਸਫ਼ਰ ਜਾਰੀ ਰੱਖਦਾ ਹੈ।

ਗੁਰੂ ਨਾਨਕ ਦੇ ਸਫ਼ਰਾਂ ਨੂੰ ਸਾਖੀਕਾਰ ਆਪਣੇ ਹੀ ਦ੍ਰਿਸ਼ਟੀਕੋਣ ਤੋਂ ਪੇਸ਼ ਕਰਦੇ ਹਨ। ਗੁਰੂ ਨਾਨਕ ਦੀ ਸਮੇਂ ਦੇ ਵਿਚਾਰਵਾਨਾਂ ਨਾਲ ਗੋਸ਼ਟ ਕਰਵਾ ਕੇ ਗੁਰੂ ਨਾਨਕ ਦੀ ਬੌਧਿਕ ਉੱਚਤਾ ਨੂੰ ਸਾਕਾਰ ਕਰਨ ਦੀ ਥਾਂ ਸਭ ਨੂੰ ਕਰਾਮਾਤੀ ਢੰਗ ਨਾਲ ਨਿਵਾਇਆ ਗਿਆ ਹੈ। ਕਈ ਵਿਚਾਰਵਾਨ ਤਾਂ ਨਾਨਕ ਦਾ ਨਾਂ ਸੁਣ ਕੇ ਹੀ ਪੈਰੀਂ ਪੈ ਜਾਂਦੇ ਹਨ, ਕਈ ਉਸ ਦੀ ਸ਼ਬਦ ਧੁਨ ਸੁਣ ਕੇ ਹੀ ਅਤੇ ਬਾਕੀ ਦੇ ਉਸ ਦੀ ਕਰਾਮਾਤੀ ਸ਼ਕਤੀ ਦੇ ਕਾਇਲ ਹੋ ਜਾਂਦੇ ਹਨ। ਗੁਰੂ ਨਾਨਕ ਦਾ ਲੋਕ ਸੰਪਰਕ

ਅਤੇ ਜਨ ਸਾਧਾਰਨ ਲਈ ਜਜ਼ਬਾ ਯੋਗ ਭ੍ਰਾਂਤ ਸਾਕਾਰ ਨਹੀਂ ਹੋ ਸਕਿਆ ਅਤੇ ਨਾ ਹੀ "ਮਿਠਤ ਨੀਵੀਂ ਨਾਨਕਾ ਗੁਣ ਚੰਗਿਆਈਆਂ ਤਤ" ਕਹਿਣ ਵਾਲਾ ਨਾਨਕ ਸਾਕਾਰ ਹੁੰਦਾ ਹੈ ਅਤੇ ਨਾ ਹੀ

*ਨੀਚਾਂ ਅੰਦਰਿ ਨੀਚ ਜਾਤਿ*
*ਨੀਚੀ ਹੂ ਅਤਿ ਨੀਚੁ॥*
*ਨਾਨਕ ਤਿਨਕੈ ਸੰਗਿ ਸਾਥਿ*
*ਵਡਿਆਂ ਸਿਉਂ ਕਿਆ ਰੀਸੁ॥*

ਕਹਿਣ ਵਾਲੇ ਨਾਨਕ ਦੀ ਸ਼ਖ਼ਸੀਅਤ ਸਾਕਾਰ ਹੁੰਦੀ ਹੈ ਸਗੋਂ ਰਾਜਿਆਂ ਮਹਾਰਾਜਿਆਂ ਨੂੰ ਨਿਵਾਂਦਾ, ਸੇਵਕ ਬਣਾਂਦਾ ਅਤੇ ਉਨ੍ਹਾਂ ਦੀਆਂ ਪ੍ਰਾਹੁਣਚਾਰੀਆਂ ਸਵੀਕਾਰ ਕਰਦਾ ਨਾਨਕ ਪ੍ਰਤੱਖ ਹੁੰਦਾ ਹੈ।

*ਜੇ ਰਤੁ ਲਗੈ ਕਪੜੈ, ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉਂ ਨਿਰਮਲੁ ਚੀਤੁ॥*

ਕਹਿਣ ਵਾਲੇ ਨਾਨਕ ਦੀ ਸ਼ਖ਼ਸੀਅਤ ਉਜਾਗਰ ਨਹੀਂ ਹੁੰਦੀ। ਬਾਬਰ ਦੇ ਹਮਲੇ ਨਾਲ ਹੋਈ ਕਤਲਿਆਮ ਨੂੰ ਵੇਖ ਕੇ ਰੱਬ ਨੂੰ ਜਿਸ ਨਾਨਕ ਨੇ ਪੁੱਛਿਆ ਸੀ "ਏਤੀ ਮਾਰ ਪਈ ਕੁਰਲਾਣੇ, ਤੈਂ ਕੀ ਦਰਦ ਨ ਆਇਆ" ਉਹ ਨਾਨਕ ਜਨਮ ਸਾਖੀਆਂ ਦਾ ਨਾਇਕ ਨਹੀਂ, ਸਗੋਂ ਜਨਮ ਸਾਖੀਆਂ ਦਾ ਨਾਇਕ ਤਾਂ ਕਰੋਧ ਵਿੱਚ ਆ ਕੇ ਸਰਾਪ ਦੇ ਸਕਦਾ ਹੈ, ਜਿਸ ਦੇ ਸਰਾਪ ਸਦਕਾ ਬਾਬਰ ਦਾ ਹਮਲਾ ਹੁੰਦਾ ਹੈ ਅਤੇ ਲੋਕਾਈ 'ਤੇ ਕਹਿਰ ਵਰਤਦਾ ਹੈ। ਵੇਲੇ ਦੀਆਂ ਰੂੜ੍ਹੀਵਾਦੀ ਕੀਮਤਾਂ ਜੋ ਮਨੁੱਖੀ ਜੀਵਣ ਨੂੰ ਅਪਾਹਜ ਕਰ ਰਹੀਆਂ ਸਨ, ਵੇਲੇ ਦੇ ਧਰਮਾਂ ਦਾ ਰੂਪਵਾਦ ਜੋ ਮਨੁੱਖ ਨੂੰ ਨਿਰਸਾਹਸ ਕਰਦਾ ਸੀ, ਕਰਮ ਸਿਧਾਂਤ ਜੋ ਮਨੁੱਖ ਨੂੰ ਜਨਮ ਤੋਂ ਪਾਪੀ ਕਹਿ ਕੇ ਹੀਣਾ ਕਰਦਾ ਸੀ, ਸਦਾਚਾਰਕ ਗਿਰਾਵਟ ਜਿਸ ਨਾਲ ਜ਼ਾਤੀ ਜੀਵਨ ਨਿਰਾ ਪਾਖੰਡ ਬਣ ਕੇ ਰਹਿ ਗਿਆ ਸੀ, ਗੁਰੂਬਾਣੀ ਦਾ ਨਾਨਕ ਉਪਰੋਕਤ ਕਾਰਨਾਂ, ਸਿਧਾਂਤਾਂ ਤੋਂ ਚੇਤੰਨ ਹੈ ਅਤੇ ਜੀਵਨ ਦਾ ਨਾਇਕ ਬਣ ਕੇ ਗ਼ਲਤ ਕੀਮਤਾਂ ਦਾ ਵਿਰੋਧ ਕਰਦਾ ਹੈ, "ਦੁਸ਼ਟ ਸੰਘਾਰਨ ਰਾਮ ਹਮਾਰਾ" ਕਹਿ ਕੇ ਸਦਾਚਾਰ ਦੀ ਰਾਖੀ ਲਈ ਅਤੇ ਸੁਆਸਥ ਕੀਮਤਾਂ ਲਈ ਮਨੁੱਖੀ ਵਿਸ਼ਵਾਸ ਨੂੰ ਜਗਾਣ ਲਈ ਲੋਕਾਂ ਨੂੰ ਨਵਾਂ ਰੱਬ ਪ੍ਰਦਾਨ ਕਰਦਾ ਹੈ। ਪਰ ਜਨਮ ਸਾਖੀਆਂ ਦਾ ਨਾਨਕ ਤਾਂ ਸਮਾਜੀ ਕਾਰਿੰਦਿਆਂ ਨੂੰ ਆਪਣੀ ਪੈਰੀਂ ਪੁਆਣ ਤੱਕ ਸੀਮਤ ਰਹਿ ਜਾਂਦਾ ਹੈ। ਇਹੀ ਕਾਰਨ ਹੈ ਕਿ ਏਨੀਆਂ ਜਨਮ ਸਾਖੀਆਂ ਦੇ ਹੁੰਦਿਆਂ ਵੀ ਜ਼ਿੰਦਗੀ ਦੇ ਨਾਇਕ ਜੁਗ ਪੁਰਸ਼ ਇਤਿਹਾਸਕ ਨਾਨਕ ਨੂੰ ਲੱਭਣ ਦੀ ਲੋੜ ਹੈ।

# ਗੁਰੂ ਨਾਨਕ ਬਾਰੇ ਚਿੱਤਰ

ਗੁਰੂ ਨਾਨਕ ਬਾਰੇ ਬਹੁਤੇ ਚਿੱਤਰ ਪੰਜਾਬ ਵਿੱਚ ਥਾਂ ਪਰ ਥਾਂ ਲਿਖੀਆਂ ਅਤੇ ਉਤਾਰਾ ਕੀਤੀਆਂ ਜਨਮ ਸਾਖੀਆਂ ਵਿੱਚ ਮਿਲਦੇ ਹਨ। ਇਹ ਜਨਮ ਸਾਖੀਆਂ ਵੀ ਹੁਣ ਥਾਂ ਪਰ ਥਾਂ ਖਿੰਡ ਗਈਆਂ ਹਨ। ਇਕ ਸਚਿੱਤਰ ਸਾਖੀ ਇੰਡੀਆ ਆਫ਼ਿਸ ਲੰਡਨ ਵਿੱਚ ਦੱਸੀ ਜਾਂਦੀ ਹੈ। ਕੁੱਝ ਪਤਰੇ ਸਚਿੱਤਰ ਜਨਮ ਸਾਖੀ ਦੇ ਨੈਸ਼ਨਲ ਮਿਊਜ਼ੀਅਮ, ਦਿੱਲੀ ਵਿੱਚ ਪਏ ਹਨ। ਇਕ ਸਚਿੱਤਰ ਸਾਖੀ ਪਿਆਰੇ ਲਾਲ ਕਪੂਰ ਦਿੱਲੀ ਵਾਲੇ ਕੋਲ ਪਈ ਹੈ। ਬਰਹਾਨਪੁਰ ਤੋਂ ਇਕ ਪੁਰਾਤਨ ਜਨਮ ਸਾਖੀ ਦੇ ਅਤੇ ਪਟਨਾ ਸਾਹਿਬ ਤੋਂ ਇਕ ਅਤਿ ਵਿਸ਼ੇਸ਼ ਜਨਮ ਸਾਖੀ ਦੇ ਕੁਝ ਚਿੱਤਰ ਮਨੋਹਰ ਸਿੰਘ ਮਾਰਕੋ ਕੋਲ ਪਏ ਹਨ। ਪੰਜਾਬ ਵਿੱਚ ਭਾਈ ਸਾਹਿਬ ਅਰਦਮਨ ਸਿੰਘ ਬਾਗੜੀਆਂ, ਸਿੱਖ ਮਿਊਜ਼ੀਅਮ ਅੰਮ੍ਰਿਤਸਰ; ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ; ਹਰਭਜਨ ਸਿੰਘ, ਅੰਮ੍ਰਿਤਸਰ; ਪ੍ਰਿੰਸੀਪਲ ਪ੍ਰੀਤਮ ਸਿੰਘ ਪਟਿਆਲੇ ਵਾਲੇ; ਸਟੇਟ ਆਰਕਾਈਵਜ਼ ਪਟਿਆਲਾ; ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲਾ; ਰਾਓ ਉਤਮ ਸਿੰਘ, ਸੰਗਰੂਰ ਕੋਲ ਸਚਿੱਤਰ ਜਨਮ ਸਾਖੀਆਂ ਪਈਆਂ ਹਨ। ਇਕ ਜਨਮ ਸਾਖੀ 'ਜਨਮ-ਪਤਰੀ ਬਾਬਾ ਨਾਨਕ ਕੀ' ਅੰਮ੍ਰਿਤਸਰ ਪਈ ਹੈ। ਗੁਰੂ ਨਾਨਕ ਦੇ ਕੁਝ ਚਿੱਤਰ ਗੁਰਦੁਆਰਿਆਂ ਦੀਆਂ ਕੰਧਾਂ ਉੱਤੇ ਵੀ ਮਿਲਦੇ ਹਨ। ਬਾਬਾ ਅਟਲ ਸਾਹਿਬ ਅੰਮ੍ਰਿਤਸਰ ਦੇ ਗੁਰਦੁਆਰੇ ਵਿਚ ਗੁਰੂ ਨਾਨਕ ਦੀ ਜਨਮ ਸਾਖੀ ਨੂੰ ਚਿੱਤਰਾਂ ਵਿੱਚ ਪੇਸ਼ ਕੀਤਾ ਗਿਆ ਹੈ ਅਤੇ ਇਹ ਚਿੱਤਰ ਕੰਧ-ਚਿੱਤਰ ਹਨ। ਅਜਿਹੇ ਕੰਧ-ਚਿੱਤਰ ਡੇਰਾ ਰਾਮ ਰਾਇ ਡੇਹਰਾਦੂਨ ਵਿੱਚ ਵੀ ਮਿਲਦੇ ਹਨ। ਜਨਮ ਸਾਖੀਆਂ ਦੇ ਚਿੱਤਰਾਂ ਵਿੱਚ ਅਤੇ ਕੰਧ-ਚਿੱਤਰਾਂ ਵਿੱਚ ਘਟਨਾਵਾਂ ਦੀ ਸਾਂਝ ਹੈ। ਇਨ੍ਹਾਂ ਚਿੱਤਰਾਂ ਨੂੰ ਵੇਖ ਕੇ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਚਿੱਤਰਕਾਰਾਂ ਨੇ ਅਜਿਹੇ ਚਿੱਤਰ ਬਣਾਣ ਵੇਲੇ ਪਹਿਲਾਂ ਕਿਸੇ ਅਜਿਹੀ ਚਿੱਤਰ-ਲੜੀ ਨੂੰ ਧਿਆਨ ਵਿੱਚ ਰੱਖਿਆ ਹੈ। ਇਹੀ ਕਾਰਨ ਹੈ ਕਿ ਘਟਨਾਵਾਂ ਦੇ ਬਿਆਨ ਵਿੱਚ ਸਾਰੇ ਚਿੱਤਰਾਂ ਵਿੱਚ ਇੱਕ ਸਾਂਝ ਲੱਭ ਜਾਂਦੀ ਹੈ।

ਪੰਜਾਬ ਦੀ ਚਿੱਤਰਕਲਾ ਵੱਲ ਚਿੱਤਰਕਲਾ ਦੇ ਆਲੋਚਕਾਂ ਨੇ ਕੋਈ ਵਿਸ਼ੇਸ਼ ਧਿਆਨ ਨਹੀਂ ਦਿੱਤਾ। ਬਸੋਲੀ, ਗੁਲੇਰ ਤੇ ਕਾਂਗੜਾ ਚਿੱਤਰਕਾਰੀ ਦੀ ਸੁੰਦਰਤਾ ਨੇ ਕਲਾ ਆਲੋਚਕਾਂ ਨੂੰ ਇਨਾ ਮੁਗਧ ਕਰ ਲਿਆ ਕਿ ਪੰਜਾਬ ਦੀ ਚਿੱਤਰਕਲਾ ਬਾਰੇ ਇਨ੍ਹਾਂ ਸਥਾਨਾਂ ਦੀ ਕਲਮ ਤੋਂ ਭਿੰਨ ਕਲਮ ਨੂੰ ਦੇਖਣ ਦਾ ਜਤਨ ਹੀ ਨਹੀਂ ਕੀਤਾ ਗਿਆ। ਗੁਲੇਰ ਤੇ ਕਾਂਗੜਾ 1966 ਤੋਂ ਪਹਿਲਾਂ ਪੰਜਾਬ ਦੇ ਪਹਾੜੀ ਇਲਾਕਿਆਂ ਵਿੱਚ ਹੀ ਸ਼ਾਮਲ ਸਨ। ਬਸੋਲੀ, ਗੁਲੇਰ ਤੇ ਕਾਂਗੜਾ ਚਿੱਤਰਕਲਾ ਬਾਰੇ ਵੀ ਲੱਭਤ ਕੋਈ ਬਹੁਤੀ ਪੁਰਾਣੀ ਨਹੀਂ। ਸਭ ਤੋਂ ਪਹਿਲਾਂ ਡਾਕਟਰ ਅਨੰਦ ਕੁਮਾਰ ਸੁਆਮੀ ਨੇ 1910 ਵਿੱਚ ਅਲਾਹਾਬਾਦ ਵਿੱਚ ਕਾਂਗੜਾ ਸ਼ੈਲੀ ਦੇ ਚਿੱਤਰਾਂ ਦੀ ਨੁਮਾਇਸ਼ ਲਾਈ ਅਤੇ ਫੇਰ 1916 ਵਿੱਚ 'ਰਾਜਪੂਤ ਪੇਂਟਿਗਜ਼' ਨਾਂ ਦੀ ਪੁਸਤਕ ਪ੍ਰਕਾਸ਼ਿਤ ਕੀਤੀ ਜਿਸ ਵਿੱਚ ਕਾਂਗੜਾ ਸ਼ੈਲੀ ਦੇ ਚਿੱਤਰਾਂ ਬਾਰੇ ਕੁਝ ਪੰਨੇ ਲਿਖੇ, ਜਿਸ ਨੇ ਕਾਂਗੜਾ ਸ਼ੈਲੀ ਦੇ ਚਿੱਤਰਾਂ ਨੂੰ ਸੰਸਾਰ-ਪ੍ਰਸਿੱਧੀ ਦਿੱਤੀ। ਇਸ ਤੋਂ ਬਾਅਦ ਓ. ਸੀ. ਗਾਂਗੋਲੀ ਨੇ 1926 ਵਿੱਚ 'ਮਾਸਟਰ-ਪੀਸ ਆਫ਼ ਰਾਜਪੂਤ ਪੇਂਟਿਗਜ਼' ਨਾਂ ਦੀ ਪੁਸਤਕ ਵਿੱਚ ਕੁਝ ਕਾਂਗੜਾ

ਸ਼ੈਲੀ ਦੇ ਚਿੱਤਰ ਵੀ ਪ੍ਰਕਾਸ਼ਿਤ ਕੀਤੇ। ਇਸੇ ਸਾਲ ਹੀ ਐਨ. ਸੀ. ਮਹਿਤਾ ਨੇ ਆਪਣੀ ਪੁਸਤਕ 'ਸਟੱਡੀਜ਼ ਇਨ ਇੰਡੀਅਨ ਪੇਂਟਿੰਗਜ਼' ਵਿੱਚ ਕਾਂਗੜਾ ਸ਼ੈਲੀ ਦੇ ਗੀਤ ਗੋਵਿੰਦ ਦੀ ਲੜੀ ਦੇ ਕੁਝ ਚਿੱਤਰ ਪੇਸ਼ ਕੀਤੇ, ਪਰ ਗਲਤੀ ਨਾਲ ਉਸ ਇਨ੍ਹਾਂ ਨੂੰ ਗੜ੍ਹਵਾਲ ਸ਼ੈਲੀ ਦੇ ਲਿਖ ਦਿੱਤਾ। 1931 ਵਿੱਚ ਜੇ. ਸੀ. ਫਰੈਂਚ ਨੇ 'ਹਿਮਾਲਿਆ ਆਰਟ' ਪ੍ਰਕਾਸ਼ਿਤ ਕੀਤੀ ਜਿਸ ਵਿੱਚ ਹਿਮਾਚਲ ਦਾ ਸਫ਼ਰਨਾਮਾ ਅਤੇ ਗੁਲੇਰ, ਕਾਂਗੜਾ, ਚੰਬਾ ਦੀ ਚਿੱਤਰਕਲਾ ਬਾਰੇ ਚੰਗੀਆਂ ਟਿੱਪਣੀਆਂ ਦਿੱਤੀਆਂ। ਇਸ ਤਰ੍ਹਾਂ ਪੰਜਾਬ ਦੀ ਪਹਾੜੀ ਚਿੱਤਰਕਲਾ ਸੰਸਾਰ-ਪ੍ਰੇਮੀਆਂ ਸਾਹਮਣੇ ਆਈ।

ਪਰ ਅਜੇ ਤੱਕ ਇਨ੍ਹਾਂ ਪਹਾੜੀਆਂ ਵਿੱਚ ਕਲਾ ਦੀਆਂ ਭਿੰਨ-ਭਿੰਨ ਸ਼ੈਲੀਆਂ ਨੂੰ ਪੂਰਨ ਸਪੱਸ਼ਟਤਾ ਨਾਲ ਨਹੀਂ ਜਾਣਿਆ ਜਾ ਸਕਿਆ। ਗੁਲੇਰ, ਕਾਂਗੜਾ ਅਤੇ ਬਸੋਲੀ ਦੀ ਕਲਮ ਦੇ ਨਾਲ-ਨਾਲ ਚੰਬਾ, ਲੰਬਾ ਗਰਾਓ, ਮੰਡੀ, ਆਰਕੀ, ਕੁਲੂ ਦੇ ਚਿੱਤਰ ਵੀ ਮਿਲਦੇ ਹਨ। ਪਹਾੜੀ ਚਿੱਤਰਕਲਾ ਪਹਿਲਾਂ ਬਸੋਲੀ ਵਿੱਚ ਸਤਾਰ੍ਹਵੀਂ ਸਦੀ ਦੇ ਦੂਜੇ ਅੱਧ ਵਿੱਚ ਆਰੰਭ ਹੋਈ।[1] ਬਸੋਲੀ ਕਲਮ ਦੇ ਚਿੱਤਰਕਾਰ ਔਰੰਗਜ਼ੇਬ ਦੇ ਸਮੇਂ ਦਿੱਲੀ ਤੋਂ ਆਏ ਹੀ ਮੰਨੇ ਜਾਂਦੇ ਹਨ।[2] ਇਸ ਕਰਕੇ ਇਨ੍ਹਾਂ ਚਿੱਤਰਾਂ ਵਿੱਚ ਮੁਗਲ ਚਿੱਤਰਕਾਰੀ ਵਾਲੀ ਛੁਹਲੀ ਲੈਅ ਹੈ। ਏਥੋਂ ਹੀ ਚਿੱਤਰਕਾਰ ਗੁਲੇਰ ਤੇ ਕਾਂਗੜੇ ਵੱਲ ਵਧੇ। ਇਹੀ ਕਾਰਨ ਹੈ ਕਿ ਪਹਾੜੀ ਕਲਾ ਦੀਆਂ ਭਿੰਨ ਕਲਮਾਂ ਉੱਤੇ ਮੁਗਲ ਕਲਾ ਦਾ ਪ੍ਰਭਾਵ ਹੈ। ਇਹ ਪਹਾੜੀ ਰਾਜੇ ਮੁਗਲ ਰਾਜ ਦਾ ਦਮ ਭਰਨ ਆਮ ਦਿੱਲੀ ਜਾਂਦੇ ਸਨ ਅਤੇ ਇਨ੍ਹਾਂ ਵਿੱਚੋਂ ਕਈਆਂ ਨੇ ਦਿੱਲੀ ਦੀ ਚਿੱਤਰਕਲਾ ਉੱਤੇ ਮੁਗਧ ਹੋ ਕੇ ਕਈ ਚਿੱਤਰਕਾਰਾਂ ਨੂੰ ਆਪਣੇ ਰਾਜ ਵਿੱਚ ਪਨਾਹ ਹੀ ਨਹੀਂ ਦਿੱਤੀ ਸਗੋਂ ਆਪਣੀ ਸਰਪ੍ਰਸਤੀ ਵੀ ਦਿੱਤੀ। ਬਸੋਲੀ ਵਿੱਚ ਕਿਰਪਾਲ ਪਾਲ (1678-1693)[3], ਹਰੀਪੁਰ ਗੁਲੇਰ ਦੇ ਰਾਜਾ ਗੋਵਰਧਨ (1744-1773) ਨੇ ਆਪਣੀ ਸਰਪ੍ਰਸਤੀ ਵਿੱਚ ਚਿੱਤਰਕਲਾ ਨੂੰ ਪ੍ਰਫੁੱਲਤ ਕੀਤਾ। ਚਿੱਤਰਕਲਾ ਆਲੋਚਕਾਂ ਨੇ ਪਹਾੜੀ ਚਿੱਤਰਕਲਾ ਵਿੱਚ ਦਿਲਚਸਪੀ ਪੈਦਾ ਕਰ ਦਿੱਤੀ, ਜਿਸ ਕਾਰਨ ਚਿੱਤਰਕਲਾ ਖੋਜੀਆਂ ਨੇ ਵਧੇਰੇ ਗੰਭੀਰਤਾ ਨਾਲ ਵਿਚਾਰਨਾ ਆਰੰਭ ਕੀਤਾ। 1952 ਵਿੱਚ ਡਬਲਯੂ. ਜੀ. ਆਰਚਰ ਨੇ 'ਇੰਡੀਅਨ ਪੇਂਟਿੰਗ ਇਨ ਪੰਜਾਬ ਹਿਲਜ਼' ਅਤੇ 'ਕਾਂਗੜਾ ਪੇਂਟਿੰਗ' ਪੁਸਤਕਾਂ ਵਿੱਚ ਭਿੰਨ-ਭਿੰਨ ਕਲਮਾਂ ਦਾ ਵਿਸ਼ਲੇਸ਼ਨ ਕੀਤਾ। ਅਜਿਹੀਆਂ ਲੱਭਤਾਂ ਨੂੰ ਵੇਖਦਿਆਂ ਡਾਕਟਰ ਐਮ. .. ਰੰਧਾਵਾ ਨੇ ਇਸ ਪਾਸੇ ਵੱਲ ਵਿਸ਼ੇਸ਼ ਧਿਆਨ ਦਿੱਤਾ। ਡਾ. ਰੰਧਾਵਾ, ਜਿਸ ਨੂੰ ਬਚਪਨ ਤੋਂ ਹੀ ਕਾਂਗੜਾ ਵਾਦੀ ਦੀਆਂ ਬਰਫ਼ ਲੱਦੀਆਂ ਪਹਾੜੀਆਂ ਟੁੰਬਦੀਆਂ ਰਹੀਆਂ ਹਨ, ਨੇ ਕਾਂਗੜਾ ਵਾਦੀ ਦਾ ਦੌਰਾ ਕੀਤਾ ਅਤੇ ਸਥਾਨੀ ਰਾਜਿਆਂ ਵਜ਼ੀਰਾਂ ਦੇ ਨਿੱਜੀ ਚਿੱਤਰ ਸੰਗ੍ਰਹਾਂ ਦੀ ਖੋਜ ਕੀਤੀ। ਇਸ ਨਵੇਂ ਚਿੱਤਰਕਲਾ ਖੋਜੀ ਨੇ ਇਸ ਪਹਾੜੀ

---

*1. S. K. Bhattacharya-The Story of Indian Art, P. 91; Atma Ram & Sons,Delhi (1966).*

*2. M. S. Randhawa-Kangra Paintings of the Bhagvata Purana,P. 34 N.M.I.Delhi (1960).*

*3. M.S. Randhawa-Basohli Paintings, P. 18; Delhi (1959) S. K. Bhattacharya ਨੇ ਆਪਣੀ ਪੁਸਤਕ The Story of Indian Art ਵਿੱਚ 1685 ਤੋਂ ਪਹਿਲਾਂ ਹੀ ਕਿਰਪਾਲ ਪਾਲ ਦਾ ਅੰਤ ਦੱਸਿਆ ਹੈ। P.92.*

ਇਲਾਕੇ ਦੀ ਭਿੰਨ ਕਲਮ ਨੂੰ ਪਛਾਣਿਆ ਅਤੇ ਬਸੋਲੀ, ਗੁਲੇਰ, ਕਾਂਗੜਾ ਚਿੱਤਰਕਲਾ ਨੂੰ ਨਿਖੇੜ ਕੇ ਪੇਸ਼ ਕੀਤਾ। ਪਹਾੜੀ ਚਿੱਤਰਕਲਾ ਉੱਤੇ ਕਈ ਖੋਜ-ਪੱਤਰ ਲਿਖੇ[4] ਅਤੇ ਕਈ ਪੁਸਤਕਾਂ ਜਿਸ ਨਾਲ ਦੁਨੀਆਂ ਦੇ ਚਿੱਤਰ-ਖੋਜੀਆਂ ਵਿੱਚ ਡਾਕਟਰ ਰੰਧਾਵਾ ਪੰਜਾਬ ਪਹਾੜੀ ਚਿੱਤਰਕਲਾ ਬਾਰੇ ਇਕ ਮਾਹਰ ਜਾਣਕਾਰ ਮੰਨੇ ਗਏ ਹਨ।

ਡਾਕਟਰ ਐਮ. ਐਸ. ਰੰਧਾਵਾ ਦੇ ਨਾਲ ਹੀ ਡਬਲਯੂ. ਜੀ. ਆਰਚਰ ਵੀ ਪੰਜਾਬ ਦੀ ਪਹਾੜੀ ਚਿੱਤਰਕਲਾ ਦੇ ਪ੍ਰਮੁੱਖ ਖੋਜੀ ਹਨ। ਡਬਲਯੂ. ਜੀ. ਆਰਚਰ ਨੇ 1966 ਵਿੱਚ ਇਕ ਪੁਸਤਕ 'ਪੇਂਟਿੰਗਜ਼ ਆਫ ਦੀ ਸਿੱਖਸ' ਪ੍ਰਕਾਸ਼ਿਤ ਕੀਤੀ ਜਿਸ ਵਿੱਚ ਉਸ ਨੇ ਸਿੱਖ ਗੁਰੂ ਸਾਹਿਬਾਨ ਦੇ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੇ ਉੱਚ-ਅਧਿਕਾਰੀਆਂ ਅਤੇ ਸਿੱਖਾਂ ਦੇ ਚਿੱਤਰਾਂ ਦਾ ਜ਼ਿਕਰ ਕੀਤਾ ਹੈ। ਮਹਾਰਾਜਾ ਰਣਜੀਤ ਸਿੰਘ ਅਤੇ ਉਸ ਦੇ ਪਰਿਵਾਰ ਦੇ ਵੀ ਕਈ ਚਿੱਤਰ ਪੇਸ਼ ਕੀਤੇ ਹਨ। ਆਰਚਰ ਸਿੱਖ ਚਿੱਤਰਕਲਾ ਦਾ ਆਰੰਭ ਗੁਲੇਰ ਸ਼ੈਲੀ ਨਾਲ ਹੋਇਆ ਮੰਨਦਾ ਹੈ। ਉਸ ਅਨੁਸਾਰ 19ਵੀਂ ਸਦੀ ਦੇ ਦੂਜੇ ਦਹਾਕੇ ਤੋਂ ਪਹਿਲਾਂ ਕੋਈ ਵੀ ਅਸਲ ਅਰਥਾਂ ਵਿੱਚ ਸਿੱਖ ਚਿੱਤਰ ਨਹੀਂ ਮਿਲਦਾ। ਸਭ ਤੋਂ ਪਹਿਲਾਂ ਸਿੱਖ ਪਾਤਰਾਂ ਬਾਰੇ ਗੁਲੇਰ ਸ਼ੈਲੀ ਦੇ ਚਿੱਤਰ ਮਿਲਦੇ ਹਨ।[5] ਆਰਚਰ ਅਨੁਸਾਰ ਦੇਸਾ ਸਿੰਘ ਨੇ ਕਾਂਗੜੇ ਦਾ ਗਵਰਨਰ ਬਣਨ ਨਾਲ, ਗੁਲੇਰ ਦਾ ਰਾਜ ਸਾਂਭ ਕੇ ਸਥਾਨੀ ਲੋਕਾਂ ਨਾਲ ਰਚਣ ਮਿਚਣ ਕਰਕੇ ਅਤੇ ਇਕ ਪਹਾੜਨ ਨਾਲ ਵਿਆਹ ਕਰਵਾ ਲੈਣ ਕਰਕੇ, ਸਥਾਨੀ ਲੋਕਾਂ ਦਾ ਵਿਸ਼ਵਾਸ ਜਿੱਤ ਲਿਆ, ਜਿਸ ਕਰਕੇ ਉਸ ਵੇਲੇ ਦੇ ਚਿੱਤਰਕਾਰ ਰਾਜਪੂਤ ਪਾਤਰਾਂ ਨੂੰ ਛੱਡ ਕੇ ਸਿੱਖ ਪਾਤਰਾਂ ਨੂੰ ਆਪਣੀ ਕਲਾ ਦਾ ਵਿਸ਼ਾ ਬਣਾਨ ਲਗ ਪਏ।[6] ਗੁਲੇਰ ਦੇ ਚਿੱਤਰਕਾਰਾਂ ਨੇ 1815 ਤੋਂ 1820 ਵਿੱਚ ਦਸਾਂ ਗੁਰੂਆਂ ਦੇ ਚਿੱਤਰ ਬਣਾਏ। ਭਾਵੇਂ ਗੁਰੂ ਸਿੱਖ ਪਾਤਰ ਸਨ ਪਰ ਚਿੱਤਰ ਸ਼ੈਲੀ ਗੁਲੇਰ ਹੈ।[7] ਇਸ ਤਰ੍ਹਾਂ ਗੁਰੂ ਨਾਨਕ ਦੇ ਚਿੱਤਰਾਂ ਦਾ ਆਰੰਭ ਗੁਲੇਰ ਸ਼ੈਲੀ ਵਿੱਚ ਹੋਇਆ ਅਤੇ ਪਹਿਲਾ ਚਿੱਤਰ 1820 ਦੇ ਲਗਪਗ ਦਾ ਹੈ। ਇਸ ਤੋਂ ਬਿਨਾਂ ਆਰਚਰ ਗੁਰੂ ਨਾਨਕ ਸਬੰਧੀ ਕਿਸੇ ਹੋਰ ਚਿੱਤਰ ਦਾ ਜ਼ਿਕਰ ਨਹੀਂ ਕਰਦਾ।

ਆਰਚਰ ਨੇ ਸਿੱਖ ਚਿੱਤਰਾਂ ਬਾਰੇ ਟਿੱਪਣੀ ਕਰਦਿਆਂ ਦੱਸਿਆ ਹੈ ਕਿ ਪਹਿਲਾਂ ਗੁਲੇਰ ਸ਼ੈਲੀ ਚਿੱਤਰਕਾਰਾਂ ਨੇ ਇਹ ਤਜਰਬਾ ਆਰੰਭ ਕੀਤਾ। ਹੌਲੀ-ਹੌਲੀ ਇਹ ਚਿੱਤਰਕਾਰ ਪੰਜਾਬ ਵੱਲ ਆ ਗਏ ਅਤੇ ਇਨ੍ਹਾਂ ਨੇ ਗੁਲੇਰ ਸ਼ੈਲੀ ਨਾਲੋਂ ਕੁਝ ਭਿੰਨ ਸ਼ੈਲੀ, ਪੰਜਾਬ ਜਾਂ ਸਿੱਖ ਚਿੱਤਰ ਸ਼ੈਲੀ, ਨੂੰ ਜਨਮ ਦਿੱਤਾ।[8] ਗੁਲੇਰ ਦੇ ਨਾਲ-ਨਾਲ ਕਾਂਗੜਾ ਸ਼ੈਲੀ ਵੀ ਸਿੱਖ ਪਾਤਰਾਂ ਨੂੰ ਆਪਣਾ ਮਜ਼ਮੂਨ ਬਣਾਨ ਲੱਗੀ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਨੇ ਰਾਜਾ ਸੰਸਾਰ ਚੰਦ ਦੀਆਂ ਦੋ ਧੀਆਂ, ਜੋ ਨੋਖੂ, ਗਦਣ ਰਾਣੀ ਵਿਚੋਂ ਸਨ, ਨਾਲ ਵਿਆਹ ਕਰਵਾ ਲਿਆ ਅਤੇ 1830 ਵਿੱਚ ਰਾਜਾ ਸ਼ੇਰ ਸਿੰਘ

---

*4. List of Dr. Randhawa's publications.*

*5. W.G. Archer-Paintings of the Sikhs,P.18-19, H.M.S.O. (1966).*

*6. W.G. Archer-Paintings of the Sikhs,P.18-19, H.M.S.O. (1966).*

*7. ibid*

*8. ibid, P.22.*

ਕਾਂਗੜੇ ਦਾ ਗਵਰਨਰ ਬਣਿਆ। ਇਸ ਤਰ੍ਹਾਂ ਕਾਂਗੜਾ ਸ਼ੈਲੀ ਦੇ ਚਿੱਤਰ ਸਿੱਖ ਪਾਤਰਾਂ ਵੱਲ ਖਿੱਚੇ ਗਏ।[9] ਆਰਚਰ ਨੇ ਕਾਂਗੜਾ ਅਤੇ ਗੁਲੇਰ ਸ਼ੈਲੀਏ ਚਿਤੇਰਿਆਂ ਦੀ ਸਿੱਖ ਪਾਤਰਾਂ ਪ੍ਰਤੀ ਦਿਲਚਸਪੀ ਦਾ ਕਾਰਨ ਤਾਂ ਬੜੀ ਖੋਜ ਨਾਲ ਲੱਭਿਆ ਹੈ ਪਰ ਸਿੱਖ ਪਾਤਰਾਂ ਬਾਰੇ ਚਿਤਰਕਲਾ ਦੀਆਂ ਟਿੱਪਣੀਆਂ ਉਨੀ ਦਿਲਚਸਪੀ ਅਤੇ ਖੋਜ ਨਾਲ ਨਹੀਂ ਦਿੱਤੀਆਂ। ਗੁਰੂ ਨਾਨਕ ਦੇ ਪਹਿਲੇ ਚਿੱਤਰ ਵਿੱਚ ਹੀ ਗੁਰੂ ਨਾਨਕ ਦੀ ਜਨਮ ਅਤੇ ਮ੍ਰਿਤੂ ਦੀ ਤਰੀਕ 1469 ਅਤੇ 1529 ਦਿੱਤੀ ਹੈ ਜਦ ਕਿ ਮ੍ਰਿਤੂ ਦੀ ਠੀਕ ਤਰੀਕ 1539 ਹੈ।

ਆਰਚਰ ਨੇ ਸਿੱਖ ਗੁਰੂਆਂ ਦੇ ਸੱਤ ਚਿੱਤਰ ਦਿੱਤੇ ਹਨ ਅਤੇ ਸੱਤਾਂ ਹੀ ਚਿੱਤਰਾਂ ਨੂੰ ਗੁਲੇਰ ਸ਼ੈਲੀ ਦੇ ਦੱਸਿਆ ਹੈ। ਪਹਿਲੇ ਛੇ ਚਿੱਤਰਾਂ ਨੂੰ 1820 ਈਸਵੀ ਦੇ ਦੱਸਿਆ ਹੈ ਅਤੇ ਸੱਤਵਾਂ ਚਿੱਤਰ ਗੁਰੂ ਗੋਬਿੰਦ ਸਿੰਘ ਦਾ 1830 ਈਸਵੀ ਦਾ ਦਿੱਤਾ ਹੈ। ਇਨ੍ਹਾਂ ਚਿੱਤਰਾਂ ਨੂੰ ਘੋਖਵੀਂ ਦ੍ਰਿਸ਼ਟੀ ਨਾਲ ਵੇਖਣ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਚਿੱਤਰ ਇਕੋ ਚਿੱਤਰਕਾਰ ਦੇ ਨਹੀਂ ਅਤੇ ਨਾ ਹੀ ਇਕ ਸ਼ੈਲੀ ਦੇ ਹਨ। ਪਹਿਲਾ ਚਿੱਤਰ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦਾ ਹੈ ਜੋ ਇਕੋ ਦਰੀ ਉੱਤੇ ਬੈਠੇ ਹਨ। ਥੱਲੇ, ਖੱਬੇ ਪਾਸੇ ਮਰਦਾਨਾ ਰਬਾਬੀ ਬੈਠਾ ਹੈ ਅਤੇ ਸੱਜੇ ਪਾਸੇ ਇਕ ਕੁੱਤਾ, ਜੋ ਗੁਰੂ ਗੋਬਿੰਦ ਸਿੰਘ ਦੇ ਹੋਰ ਚਿੱਤਰਾਂ ਵਿੱਚ ਵੀ ਵਿਖਾਇਆ ਹੈ। ਇਸ ਚਿੱਤਰ ਦੇ ਪਿੱਠ ਭੂਮੀ ਵਿੱਚ ਵਿਖਾਏ ਦਰਖੱਤ ਕਾਂਗੜਾ ਜਾਂ ਗੁਲੇਰ ਚਿੱਤਰਾਂ ਵਿਚਲੇ ਦਰੱਖ਼ਤਾਂ ਨਾਲੋਂ ਬਿਲਕੁਲ ਭਿੰਨ ਹਨ। ਇਸੇ ਚਿੱਤਰ ਵਿੱਚ ਸਭ ਤੋਂ ਉੱਪਰ ਇਕ ਪਰਿੰਦਾ ਵਿਖਾਇਆ ਹੈ ਜੋ ਬੁਲਬੁਲ ਹੈ। ਕਾਂਗੜਾ ਅਤੇ ਗੁਲੇਰ ਚਿੱਤਰਾਂ ਵਿੱਚ ਕਈ ਪਰਿੰਦੇ ਚਿਤਰੇ ਗਏ ਹਨ ਪਰ ਬੁਲਬੁਲ ਕਿਸੇ ਚਿੱਤਰ ਵਿੱਚ ਵੀ ਨਹੀਂ ਮਿਲਦੀ। ਪਹਾੜੀ ਚਿੱਤਰਾਂ ਵਿੱਚ ਬੈਠਣ ਵਾਸਤੇ ਜਾਂ ਫ਼ਰਸ਼ ਵਰਤਿਆ ਜਾਂਦਾ ਹੈ ਤੇ ਜਾਂ ਜਿਸ ਦਰੀ ਦਾ ਇਸਤੇਮਾਲ ਕੀਤਾ ਮਿਲਦਾ ਹੈ, ਉਹ ਆਮ ਤੌਰ 'ਤੇ ਸਿੱਧੀਆਂ ਧਾਰੀਆਂ ਵਾਲੀ ਹੁੰਦੀ ਹੈ ਪਰ ਇੱਥੇ ਦਰੀ ਨਿੱਕੀ-ਨਿੱਕੀ ਫੁੱਲ ਬੂਟੀਆਂ ਨਾਲ ਕੱਢੀ ਹੋਈ ਹੈ। ਮਰਦਾਨੇ ਨੇ ਜਾਮਾ ਪਹਿਨਿਆ ਹੋਇਆ ਹੈ ਜਿਸ ਦੀ ਉਪਰਲੀ ਪੱਟੀ ਸੱਜੇ ਮੋਢੇ ਵੱਲ ਮੁੱਕਦੀ ਹੈ। ਇਹ ਖ਼ਾਸ ਮੁਗ਼ਲ ਪਹਿਰਾਵੇ ਦਾ ਜਾਮਾ ਹੈ।[10] ਗੁਰੂ ਗੋਬਿੰਦ ਸਿੰਘ ਦੇ ਜਾਮਾ ਹੈ ਪਰ ਉੱਤੋਂ ਦੀ ਪੇਸ਼ਵਾਜ਼ ਵੀ ਪਾਇਆ ਹੋਇਆ ਹੈ। ਵਿਚਾਲੇ ਛਾਤੀ ਉੱਤੇ ਬਟਨ ਹਨ ਅਤੇ ਲੱਕ ਉੱਤੇ ਪਟਕੇ ਦੀ ਥਾਂ ਪੱਟੀ ਹੈ ਜੋ ਵਿਸ਼ੇਸ਼ ਮੁਗ਼ਲ ਸ਼ੈਲੀ ਦੀ ਦੱਸ ਪਾਉਂਦੀ ਹੈ। ਗੁਰੂ ਨਾਨਕ ਦੇ ਸਿਰ ਉੱਤੇ ਕੁੱਲਾ ਟੋਪੀ ਅਤੇ ਪਟਕਾ ਵੀ ਮੁਗ਼ਲ ਪਹਿਰਾਵੇ ਨੂੰ ਹੀ[11] ਸਾਕਾਰ ਕਰਦਾ ਹੈ।[12] ਇਸ ਚਿੱਤਰ ਵਿੱਚ ਬੁਲਬੁਲ ਦਾ ਹਵਾ ਵਿੱਚ ਉਡਦੇ ਹੋਣਾ ਵੀ ਮੁਗ਼ਲ ਸ਼ੈਲੀ ਦੇ ਪ੍ਰਭਾਵ ਨੂੰ ਹੀ ਦੱਸਦਾ ਹੈ। ਆਰਚਰ ਦੇ ਦਿੱਤੇ ਗੁਰੂਆਂ ਦੇ ਚਿੱਤਰਾਂ ਵਿੱਚ ਚਿੱਤਰ ਨੰ: 2, 3, 5 ਅਤੇ 8 ਕਾਂਗੜਾ ਸ਼ੈਲੀ ਨੂੰ ਸਪਸ਼ਟ ਕਰਦੇ ਹਨ। ਇਨ੍ਹਾਂ ਚਿੱਤਰਾਂ ਵਿੱਚ ਉਪਰਲੇ ਪਾਸੇ ਗੋਲ

---

9. *ibid, P.25.*

10. *Erust Kuhnel and Hermann Goetz-Indian Book Paintings, P.35-36; London (1926)*

11. *G.S. Ghurya-Indian Costume, P.129 . Bombay (1966).*

12. *Erust Kuhnel and Hermann Goetz-Indian Book Paintings, P.35-36.*

ਨੁਕਰੀ ਆਰਕ ਹੈ ਜੋ ਕਾਂਗੜਾ ਸ਼ੈਲੀ ਨੂੰ ਸਪੱਸ਼ਟ ਕਰਦੀ ਹੈ। ਬਿਲਕੁਲ ਇਸੇ ਤਰ੍ਹਾਂ ਦੀ ਗੱਲ ਨੁਕਰੀ ਆਰਕ ਵਾਲਾ ਇੱਕ ਚਿੱਤਰ ਰਾਧਾ ਤੇ ਕ੍ਰਿਸ਼ਨ ਦਾ ਸੀ. ਐਸ. ਅਗਰਵਾਲ ਨੇ ਕਾਂਗੜਾ ਸ਼ੈਲੀ ਦਾ ਦੱਸਿਆ ਹੈ ਜੋ 'ਰੂਪ-ਰੇਖਾ' ਦੀ ਜਿਲਦ 20 ਨੰ. 2, 1948-49 ਦੇ ਪੰਨਾ 88 ਸਾਹਮਣੇ ਛਾਪਿਆ ਹੈ।

ਡਾਕਟਰ ਰੰਧਾਵਾ, ਐਸ. ਐਨ. ਗੁਪਤਾ, ਐਚ. ਗੋਇਟਸ, ਏ. ਕੇ. ਕੁਮਾਰਸਵਾਮੀ ਅਤੇ ਆਰਚਰ ਸਿੱਖ ਚਿੱਤਰ ਸ਼ੈਲੀ ਨੂੰ ਮੰਨਦੇ ਹਨ। ਕੁਮਾਰਸਵਾਮੀ ਸਿੱਖ ਚਿੱਤਰਾਂ ਦਾ ਸਮਾਂ 1750 ਤੋਂ ਆਰੰਭ ਹੋਇਆ ਮੰਨਦਾ ਹੈ ਪਰ ਆਰਚਰ ਆਰੰਭ ਦੀ ਤਾਰੀਕ ਨੂੰ ਗ਼ਲਤ ਮੰਨਦਾ ਹੈ। ਇਹ ਠੀਕ ਹੈ ਕਿ ਆਰਚਰ ਪਹਿਲਾ ਕਲਾ-ਪਾਰਖੂ ਹੈ ਜਿਸ ਨੇ ਸਿੱਖ ਚਿੱਤਰਾਂ ਬਾਰੇ ਗੰਭੀਰ ਖੋਜ ਕੀਤੀ ਹੈ। ਬਾਕੀ ਪਾਰਖੂਆਂ ਨੇ ਜਾਂ ਲੇਖ ਲਿਖੇ ਹਨ ਅਤੇ ਜਾਂ ਆਪਣੀਆਂ ਪੁਸਤਕਾਂ ਜਾਂ ਲੇਖਾਂ ਵਿੱਚ ਸਿੱਖ ਚਿੱਤਰਕਲਾ ਦਾ ਜ਼ਿਕਰ ਕੀਤਾ ਹੈ ਪਰ ਆਰਚਰ ਨੇ 'ਪੇਂਟਿਗਜ਼ ਆਫ਼ ਦੀ ਸਿਖਸ' ਪੂਰੀ ਕਿਤਾਬ ਲਿਖੀ ਹੈ। ਭਾਵੇਂ ਆਰਚਰ ਨੇ ਸਿੱਖ ਚਿੱਤਰਕਲਾ ਬਾਰੇ ਲਗਪਗ ਸਾਰੇ ਪਾਰਖੂਆਂ ਦੀ ਰਾਏ ਨੂੰ ਸਾਹਮਣੇ ਰੱਖਿਆ ਹੈ ਪਰ ਫੇਰ ਵੀ ਉਹ ਸਿੱਖ ਚਿੱਤਰਕਲਾ ਨਾਲ ਪੂਰਨ ਨਿਆਂ ਨਹੀਂ ਕਰ ਸਕਿਆ। ਗੁਰੂ ਸਾਹਿਬਾਨ ਦੇ ਕੰਧ-ਚਿੱਤਰਾਂ ਅਤੇ ਜਨਮ ਸਾਖੀ ਚਿੱਤਰਾਂ ਦਾ ਉਸ ਜ਼ਿਕਰ ਨਹੀਂ ਕੀਤਾ। ਸ਼ਾਇਦ ਅਜਿਹੀਆਂ ਜਨਮ-ਸਾਖੀਆਂ ਉਸ ਦੀ ਨਜ਼ਰ ਵਿੱਚ ਨਹੀਂ ਆਈਆਂ ਜੋ ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਚਿੱਤਰਦੀਆਂ ਹਨ ਅਤੇ ਉਸਦੇ ਦੱਸੇ ਸਿੱਖ ਚਿੱਤਰਕਲਾ ਦੇ ਆਰੰਭ ਸਮੇਂ ਨਾਲੋਂ ਬਹੁਤ ਪੁਰਾਣੀਆਂ ਹਨ। ਕੁਮਾਰਸਵਾਮੀ ਆਪਣੀ ਪੁਸਤਕ 'ਰਾਜਪੂਤ ਪੇਂਟਿਗਜ਼' (ਆਕਸਫ਼ੋਰਡ, 1916) ਵਿੱਚ ਅਜਿਹੀ ਇਕ ਸਚਿੱਤਰ ਪੁਸਤਕ ਦਾ ਨਾਮ ਮਾਤਰ ਜ਼ਿਕਰ ਕਰਦਾ ਹੈ, ਸ਼ਾਇਦ ਏਸੇ ਲਈ ਉਸ ਨੇ ਸਿੱਖ ਚਿੱਤਰਾਂ ਦਾ ਆਰੰਭ ਸਮਾਂ 1750 ਰੱਖਿਆ ਹੈ।[13]

ਸਚਿੱਤਰ ਜਨਮ-ਸਾਖੀਆਂ ਵਿੱਚੋਂ ਸਭ ਤੋਂ ਪੁਰਾਣੀ ਜਨਮ ਸਾਖੀ ਪਿਆਰੇ ਲਾਲ ਕਪੂਰ ਦਿੱਲੀ ਕੋਲ ਹੈ ਜਿਸ ਦੀ ਲਿਖਣ ਤਾਰੀਕ ਸੰਮਤ 1715 (1658) ਈਸਵੀ) ਹੈ। ਭਾਈ ਸਾਹਿਬ ਬਾਗੜੀਆਂ ਵਾਲੀ ਜਨਮ-ਸਾਖੀ ਦੀ ਤਾਰੀਖ ਸੰਮਤ 1781 (1724 ਈਸਵੀ) ਹੈ। ਰਾਓ ਉਤਮ ਸਿੰਘ ਸੰਗਰੂਰ ਵਾਲੀ ਜਨਮ-ਸਾਖੀ ਦੀ ਤਰੀਕ ਸੰਮਤ 1850 (1793 ਈਸਵੀ) ਹੈ। ਸਿੱਖ ਮਿਊਜ਼ੀਅਮ, ਅਮ੍ਰਿਤਸਰ ਵਾਲੀ

---

*13. There exists a corresponding group of paintings, ranging from about A.D. 1750 to 1850, which may be described as the Sikhs School..... The Sikh art is also to be recognised in various rather crude portraits of the Gurus, which are Still produced in Amritsar and better in some half obliterated fragments of wall paintings about a century old, within the precincts of the Golden temple at Amritsar........It may be mentioned also that some copies of the Granth Sahib or Sikh scriptures are magnificient examples of austere calligraphy and I have seen one fairly well illustrated.*

*(A.K. Comaraswamy-Rajput painting (I-P.25),*
*Oxford-(1916)*

ਜਨਮ-ਸਾਖੀ ਸੰਮਤ 1857 (1800 ਈਸਵੀ) ਦੀ ਹੈ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਚ ਪਈ ਜਨਮ-ਸਾਖੀ ਸੰਮਤ 1902 (1845 ਈਸਵੀ) ਦੀ ਹੈ। ਪ੍ਰਿੰਸੀਪਲ ਪ੍ਰੀਤਮ ਸਿੰਘ ਪਟਿਆਲੇ ਵਾਲੇ ਕੋਲ ਪਈ ਸਚਿੱਤਰ ਸਾਖੀ ਸੰਮਤ 1926 (1869 ਈਸਵੀ) ਦੀ ਹੈ। ਪਟਿਆਲਾ ਆਰਕਾਈਵਜ਼ ਵਿਚ ਦੋ ਪੁਸਤਕਾਂ ਪਈਆਂ ਹਨ ਜਿਨ੍ਹਾਂ ਵਿਚ ਗੁਰੂ ਨਾਨਕ ਦੇ ਚਿੱਤਰ ਹਨ। ਇਕ ਹੈ 'ਬਾਣੀ ਗੁਰੂ ਸਾਹਿਬਾਨ' ਜੋ 1779 ਈਸਵੀ ਦੀ ਹੈ ਅਤੇ ਦੂਜੀ ਹੈ 'ਮੁਨਾਜਾਤ ਬਾਬਾ ਨਾਨਕ' ਜੋ 1872 ਈਸਵੀ ਦੀ ਹੈ। ਇਕ ਜਨਮ-ਸਾਖੀ ਹਕੀਮ ਸੀਤਾ ਰਾਮ ਵਾਲੀ ਅਤੇ ਇਕ ਜ਼ਫ਼ਰਨਾਮਾ ਫ਼ਾਰਸੀ ਅੱਖਰਾਂ ਵਿਚ ਹੈ।

ਇਨ੍ਹਾਂ ਸਾਰੀਆਂ ਪੁਸਤਕਾਂ ਵਿਚ ਗੁਰੂ ਨਾਨਕ ਦੇ ਚਿੱਤਰ ਹਨ ਅਤੇ ਭਿੰਨ-ਭਿੰਨ ਚਿੱਤਰਕਾਰਾਂ ਦੇ ਹਨ ਜਿਨ੍ਹਾਂ ਦੇ ਨਾਮ ਦਾ ਪਤਾ ਨਹੀਂ ਚੱਲਦਾ ਪਰ ਸਾਰਿਆਂ ਚਿੱਤਰਾਂ ਵਿਚ ਇਕ ਸਾਂਝ ਸਪੱਸ਼ਟ ਹੈ ਜੋ ਇਨ੍ਹਾਂ ਚਿੱਤਰਾਂ ਨੂੰ ਇਕ ਵਿਸ਼ੇਸ਼ ਸ਼ੈਲੀ ਦੇ ਚਿੱਤਰ ਬਣਾ ਦੇਂਦੀ ਹੈ। ਕਲਾ ਪਾਰਖੂ ਇਨ੍ਹਾਂ ਚਿੱਤਰਾਂ ਵਿਚ ਪਹਾੜੀ ਚਿੱਤਰਕਲਾ ਅਤੇ ਮੁਗਲ ਚਿੱਤਰਕਲਾ ਦੇ ਅੰਸ਼ ਸਪੱਸ਼ਟ ਲੱਭ ਸਕਦੇ ਹਨ ਪਰ ਇਨ੍ਹਾਂ ਦੋਹਾਂ ਸ਼ੈਲੀਆਂ ਵਿਚੋਂ ਕਿਸੇ ਵੀ ਇਕ ਸ਼ੈਲੀ ਦਾ ਅਜਿਹਾ ਗਹਿਰਾ ਪ੍ਰਭਾਵ ਨਹੀਂ ਹੋ ਦਿਸਦਾ ਜਿਸ ਨਾਲ ਇਨ੍ਹਾਂ ਨੂੰ ਕਿਸੇ ਇਕ ਨਾਲ ਸੰਬੰਧਤ ਕੀਤਾ ਜਾ ਸਕੇ। ਇਹ ਨਿਰਸੰਦੇਹ ਇਕ ਨਵੀਂ ਸ਼ੈਲੀ ਦੇ ਚਿੱਤਰ ਹਨ ਜਿਨ੍ਹਾਂ ਨੂੰ ਅਸੀਂ ਪੰਜਾਬ ਚਿੱਤਰ-ਕਲਾ ਦਾ ਨਾਂ ਦੇ ਸਕਦੇ ਹਾਂ। ਸਭ ਚਿੱਤਰ ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ ਹੀ ਉਘਾੜਦੇ ਹਨ। ਇਨ੍ਹਾਂ ਨੂੰ ਨਾਨਕ ਚਿੱਤਰਕਲਾ ਦਾ ਨਾਂ ਵੀ ਦਿੱਤਾ ਜਾ ਸਕਦਾ ਹੈ ਪਰ ਸਿੱਖ ਚਿੱਤਰਕਲਾ ਦਾ ਨਾਂ ਦੇਣਾ ਭੁੱਲ ਹੈ। ਸਿੱਖ ਚਿੱਤਰਕਲਾ ਦੇ ਨਾਂ ਤੋਂ ਗੁਰੂ ਨਾਨਕ ਦੇ ਚਿੱਤਰਾਂ ਵਿਚ ਸਿੱਖ ਸ਼ਖ਼ਸੀਅਤ ਲੱਭਣ ਦੀ ਇੱਛਾ ਜਾਗਦੀ ਹੈ, ਪਰ ਇਸ ਪੱਖੋਂ ਘੋਰ ਨਿਰਾਸ਼ਾ ਹੁੰਦੀ ਹੈ ਅਤੇ ਕਲਾ ਬਿਲਕੁਲ ਹੀ ਨਿਗੂਣੀ ਪ੍ਰਤੀਤ ਹੁੰਦੀ ਹੈ। ਇਨ੍ਹਾਂ ਚਿੱਤਰਾਂ ਦੇ ਨਿਰਪੱਖ ਅਧਿਐਨ ਲਈ ਜ਼ਰੂਰੀ ਹੈ ਕਿ ਇਸ ਚਿੱਤਰਕਲਾ ਨੂੰ ਪੰਜਾਬ ਚਿੱਤਰਕਲਾ ਦੇ ਨਾਂ ਹੇਠ ਵਿਚਾਰਿਆ ਜਾਵੇ।

ਪੰਜਾਬ ਦੀ ਚਿੱਤਰਕਲਾ ਨੂੰ ਸਿੱਖ ਚਿੱਤਰ ਸ਼ੈਲੀ ਦੇ ਨਾਂ ਨਾਲ ਕੁਝ ਪਾਰਖੂਆਂ ਨੇ ਵਿਚਾਰਿਆ ਹੈ। ਡਾ. ਰੰਧਾਵਾ, ਆਰਚਰ, ਕੁਮਾਰਸਵਾਮੀ, ਮੁਲਕ ਰਾਜ ਅਨੰਦ ਆਦਿ ਨੇ ਕਈ ਥਾਂ ਉੱਤੇ ਇਸ ਪੱਖ ਵਿਚ ਵਿਚਾਰ ਪੇਸ਼ ਕੀਤੇ ਹਨ। ਡਾਕਟਰ ਰੰਧਾਵਾ ਨੇ ਪਹਾੜੀ ਚਿੱਤਰਕਲਾ ਉੱਤੇ ਸਿੱਖ ਚਿੱਤਰਕਲਾ ਦੇ ਪ੍ਰਭਾਵ ਨੂੰ ਲੱਭਣ ਦੇ ਵੀ ਯਤਨ ਕੀਤੇ ਹਨ ਪਰ ਅਜੇ ਗੰਭੀਰ ਰੂਪ ਵਿਚ ਕਿਸੇ ਵੀ ਕਲਾ ਪਾਰਖੂ ਨੇ ਇਸ ਪੱਖ ਵੱਲ ਧਿਆਨ ਨਹੀਂ ਦਿੱਤਾ। ਆਰਚਰ ਪੰਜਾਬ ਦੀ ਚਿੱਤਰਕਲਾ ਦੇ ਇੱਕ ਪੱਖ ਨੂੰ ਹੀ ਛੂਹ ਸਕਿਆ ਹੈ ਪਰ ਇਸ ਸ਼ੈਲੀ ਨੂੰ ਪੂਰਨ ਰੂਪ ਵਿਚ ਉਜਾਗਰ ਨਹੀਂ ਕਰ ਸਕਿਆ। ਪੰਜਾਬ ਵਿਚ ਗੁਰੂ ਨਾਨਕ ਸਬੰਧੀ ਜਨਮ ਸਾਖੀਆਂ ਦੇ ਚਿੱਤਰਾਂ ਤੋਂ ਇਲਾਵਾ ਰਾਮਾਇਣ[14] ਅਤੇ ਕ੍ਰਿਸ਼ਨ ਲੀਲਾ ਦੇ ਵੀ ਚਿੱਤਰ ਮਿਲਦੇ ਹਨ ਜੋ ਪਹਾੜੀ ਕਲਾ ਅਤੇ ਮੁਗ਼ਲ ਕਲਾ ਨਾਲੋਂ ਭਿੰਨ ਸ਼ੈਲੀ ਦੇ ਹਨ। ਪੁਸਤਕਾਂ ਨੂੰ ਸਚਿੱਤਰ ਕਰਨ ਦਾ ਰਿਵਾਜ ਬੜਾ ਪੁਰਾਣਾ

---

*14. S.I. Tyulayev-Indian Art in Soviet Collections-fig. 80 state Fine Arts Publishing House,Moscow (1955).*

ਹੈ।[15] ਮੁਗਲ ਚਿਤਰਕਲਾ ਵਿਚ ਅਕਬਰ ਦੇ ਸਮੇਂ ਹਿੰਦੂ ਅਤੇ ਮੁਸਲਮਾਨ ਧਰਮਾਂ ਅਤੇ ਵਿਅਕਤੀਆਂ ਸਬੰਧੀ ਕਈ ਪੁਸਤਕਾਂ ਸਚਿੱਤਰ ਕੀਤੀਆਂ ਗਈਆਂ ਹਨ।[16] ਪਹਾੜੀ ਚਿੱਤਰਕਲਾ ਵਿੱਚ ਜੈ ਦੇਵ ਦੇ ਗੀਤਾਂ ਨੂੰ ਸਚਿੱਤਰ ਕੀਤਾ ਗਿਆ ਹੈ। ਪੰਜਾਬ ਦੇ ਸਚਿੱਤਰ ਖਰੜੇ ਕਈ ਪੱਖਾਂ ਵਿੱਚ ਮੁਗਲ ਸ਼ੈਲੀ ਤੋਂ ਪ੍ਰਭਾਵਿਤ ਲੱਗਦੇ ਹਨ ਪਰ ਕਈ ਪੱਖਾਂ ਵਿੱਚ ਪਹਾੜੀ ਕਲਾ ਦਾ ਪ੍ਰਭਾਵ ਪ੍ਰਤੱਖ ਹੈ। ਇਸ ਲੇਖ ਦਾ ਮੰਤਵ ਗੁਰੂ ਨਾਨਕ ਸਬੰਧੀ ਚਿੱਤਰਾਂ ਨੂੰ ਵਿਚਾਰਨ ਦਾ ਹੀ ਹੈ।

ਮੁਗ਼ਲ ਚਿੱਤਰਕਲਾ ਬੜੇ ਉੱਚ ਪਾਏ ਦੀ ਹੈ ਕਿਉਂਕਿ ਬਾਬਰ, ਅਕਬਰ, ਜਹਾਂਗੀਰ ਆਦਿ ਬਾਦਸ਼ਾਹਾਂ ਦੀ ਦਿਲਚਸਪੀ ਅਤੇ ਸਰਪ੍ਰਸਤੀ ਕਾਰਨ ਸਮੇਂ ਦੇ ਉੱਚ ਕੋਟੀ ਦੇ ਚਿੱਤਰਕਾਰ ਇਸ ਕਲਾ ਨੂੰ ਉਸਾਰ ਰਹੇ ਸਨ। ਪਹਿਲਾਂ ਪਹਿਲ ਹਮਾਯੂੰ ਈਰਾਨ ਵਿਚੋਂ ਆਪਣੇ ਨਾਲ ਦੋ ਚਿੱਤਰਕਾਰਾਂ ਨੂੰ ਹਿੰਦੁਸਤਾਨ ਵਿਚ ਲਿਆਇਆ। ਮੀਰ ਸੱਯਦ ਅਲੀ ਅਤੇ ਖ਼ਵਾਜਾ ਅਬਦੁਲ ਸਮੱਦ ਨੇ ਈਰਾਨੀ ਚਿੱਤਰ ਸ਼ੈਲੀ ਨੂੰ ਭਾਰਤ ਵਿਚ ਲਿਆਂਦਾ ਅਤੇ ਭਾਰਤੀ ਰਾਜਪੂਤ ਸ਼ੈਲੀ ਨਾਲ ਮਿਲ ਕੇ ਈਰਾਨੀ ਸ਼ੈਲੀ ਮੁਗ਼ਲ ਸ਼ੈਲੀ ਦੇ ਰੂਪ ਵਿੱਚ ਉਜਾਗਰ ਹੋਈ। ਮੁਗ਼ਲ ਸ਼ੈਲੀ ਵਿਚ ਲਕੀਰਾਂ ਦੀ ਖ਼ੁਸ਼ਖ਼ਤੀ ਈਰਾਨੀ ਚਿੱਤਰਕਲਾ ਦੀ ਹੀ ਦੇਣ ਸੀ। ਅਕਬਰ ਦੇ ਸਮੇਂ ਬੜੇ ਚਿੱਤਰਕਾਰ ਰਾਜਸਥਾਨ, ਗਵਾਲੀਅਰ, ਕਸ਼ਮੀਰ ਅਤੇ ਗੁਜਰਾਤ ਵਿੱਚੋਂ ਮੁਗ਼ਲ ਦਰਬਾਰ ਵਿਚ ਪਹੁੰਚੇ ਜਿਨ੍ਹਾਂ ਦੀ ਸਹਾਇਤਾ ਨਾਲ ਅਕਬਰ ਨੇ ਰਮਾਇਣ ਅਤੇ ਮਹਾਂਭਾਰਤ ਮਹਾਂਕਾਵਿ ਸਚਿੱਤਰ ਕੀਤੇ।[17]

ਪਹਾੜੀ ਰਾਜਿਆਂ ਦੇ ਮੁਗ਼ਲ ਦਰਬਾਰ ਨਾਲ ਸੰਬੰਧ ਪੈਦਾ ਹੋਣ ਉੱਤੇ ਹਿਮਾਚਲ ਵਿੱਚ ਵੀ ਚਿੱਤਰਕਲਾ ਵਧਣ ਫੁੱਲਣ ਲੱਗੀ ਅਤੇ ਔਰੰਗਜ਼ੇਬ ਦੇ ਸਮੇਂ ਦਿੱਲੀ ਦਰਬਾਰ ਵਿਚ ਚਿੱਤਰਕਾਰ ਆਪਣੀ ਨਿਕਦਰੀ ਵੇਖ ਹਿੰਦੂ ਰਾਜਿਆਂ ਦੀ ਸਰਪ੍ਰਸਤੀ ਵਿੱਚ ਕੰਮ ਕਰਨ ਲੱਗੇ।[18] ਪਹਾੜੀ ਚਿੱਤਰਕਲਾ ਵਿਚ ਮੁਗ਼ਲ ਕਲਾ ਦਾ ਪ੍ਰਭਾਵ ਜ਼ਰੂਰ ਹੈ ਪਰ ਉਸ ਦੀ ਸ਼ੈਲੀ ਵੱਖਰੀ ਹੈ। ਪਹਾੜੀ ਕਲਾ ਵਿੱਚ ਵੀ ਭਿੰਨ ਸ਼ੈਲੀਆਂ ਪਛਾਣੀਆਂ ਜਾਂਦੀਆਂ ਹਨ। ਬਸੋਲੀ ਚਿੱਤਰਾਂ ਦੀ ਪਿੱਠਭੂਮੀ ਪੱਧਰੀ ਹੈ ਅਤੇ ਰੰਗ ਵੀ ਆਮ ਤੌਰ ਤੇ ਬੁਰਸ਼ ਦੀ ਇਕ ਘਸੀਟ ਨਾਲ ਭਰਿਆ ਹੁੰਦਾ ਹੈ-ਗੂੜ੍ਹਾ ਪੀਲਾ, ਗੂੜ੍ਹਾ ਜਾਂ ਹਲਕਾ ਹਰਾ, ਲਾਲ ਅਤੇ ਕਈ ਵਾਰ ਚਾਕਲੇਟੀ। ਹਾਸ਼ੀਏ ਵੱਡੇ ਹਨ ਅਤੇ ਆਮ ਤੌਰ 'ਤੇ ਇਨ੍ਹਾਂ ਚਿੱਤਰਾਂ ਵਿੱਚ ਚਿੱਤਰ ਦਾ ਕੋਈ ਹਿਸਾ ਚਿੱਤਰ ਦੀ ਸੀਮਾ ਪਾਰ ਕਰ ਕੇ ਪਹੁੰਚ ਜਾਂਦਾ ਹੈ। ਅੱਖਾਂ ਲੰਮੀਆਂ, ਤਿਰਛੀਆਂ ਤੇ ਵੱਡੀਆਂ ਹਨ। ਮੱਥਾ ਪਿੱਛੇ ਵੱਲ ਧਸਿਆ ਹੋਇਆ, ਠੋਡੀ ਵੀ ਥੱਲੇ ਵੱਲ ਧਸੀ ਹੋਈ, ਇਹ ਇਹਦੇ ਮੌਲਕ ਲੱਛਣ ਹਨ। ਪਰ ਕੱਪੜਿਆਂ ਦਾ ਪਾਰਦਰਸ਼ੀ ਹੋਣਾ ਅਤੇ ਲਕੀਰਾਂ ਵਿੱਚ ਖ਼ੁਸ਼ਖ਼ਤੀ ਮੁਗ਼ਲ ਚਿਤਰਕਲਾ

---

15. *Shanti Swarup-5000 Years of Arts and Crafts in Indian and Pakistan, P.137, Bombay (1968).*

16. *ibid, P. 144-145.*

17. *Shanti Swarup-5000 Years of Arts and Crafts in Indian and Pakistan, P.137, Bombay (1968).*

18. *M.S. Randhawa-Kangra Paintings of the Bhagvata Purana, P.34, Delhi (1960).*

ਦੇ ਪ੍ਰਭਾਵ ਹਨ। ਗੁਰੂ ਨਾਨਕ ਸਬੰਧੀ ਸਾਖੀਆਂ ਵਾਲੇ ਚਿਤਰਾਂ ਵਿਚ ਇਸ ਸ਼ੈਲੀ ਦਾ ਪ੍ਰਭਾਵ ਨਾ ਹੋਣ ਦੇ ਬਰਾਬਰ ਹੈ। ਸੰਮਤ 1926 ਵਾਲੀ ਸਾਖੀ ਵਿਚ ਕਈ ਚਿੱਤਰਾਂ ਵਿੱਚ ਵਿਅਕਤੀਆਂ ਦੀਆਂ ਅੱਖਾਂ ਬਸੌਲੀ ਪ੍ਰਭਾਵ ਨੂੰ ਸਾਕਾਰ ਕਰਦੀਆਂ ਹਨ।

ਕਾਂਗੜਾ ਚਿਤਰਕਲਾ ਵਿੱਚ ਪਿਠਭੂਮੀ ਪਹਾੜੀ ਹੈ ਪਰ ਲਕੀਰਾਂ ਲਹਿਰਾਂ ਵਾਂਗ ਲੈਅ ਵਿੱਚ ਪਹਾੜੀ ਪਿੱਠ ਭੂਮੀ ਨੂੰ ਸਾਕਾਰ ਕਰਦੀਆਂ ਹਨ। ਦਰੱਖ਼ਤਾਂ ਦੀ ਭਰਮਾਰ ਹੈ। ਇਹ ਦਰੱਖ਼ਤ ਜਿੱਥੇ ਚਿੱਤਰ ਵਿੱਚ ਸਜਾਵਟ ਦਾ ਕੰਮ ਦੇਂਦੇ ਹਨ ਉਥੇ ਚਿੱਤਰ ਦੇ ਰੰਗ ਨੂੰ ਵੀ ਆਪਣੇ ਰੰਗਾਂ ਵਿੱਚ ਉਘਾੜ ਦੇਂਦੇ ਹਨ ਅਤੇ ਚਿੱਤਰ ਵਿੱਚ ਕੱਲੇ ਦੁਕੱਲੇ ਵਿਅਕਤੀ ਚਿੱਤਰਾਂ ਕਾਰਨ ਬਚੀ ਥਾਂ ਨੂੰ ਵੀ ਘੇਰਦੇ ਹਨ। ਕਾਂਗੜਾ ਸ਼ੈਲੀ ਦੇ ਚਿੱਤਰ ਭਾਵ-ਪੂਰਤ ਹਨ। ਮੁਗ਼ਲ ਚਿੱਤਰਾਂ ਵਿੱਚ ਕਰਮ ਹੈ, ਉਡਦੇ ਪਰਿੰਦੇ, ਛਾਲਾਂ ਮਾਰਦੇ ਜਾਨਵਰ, ਦੌੜਦੇ ਘੋੜੇ ਆਦਿ ਚਿਤਰਨੇ ਮੁਗ਼ਲ ਚਿੱਤਰਕਲਾ ਦੀ ਖ਼ੂਬੀ ਹੈ। ਸ਼ਿਕਾਰ ਕਰਦੇ, ਲੜਾਈਆਂ ਲੜਦੇ, ਘੋਲ ਕਰਦੇ ਵਿਅਕਤੀ, ਜੰਗ ਦੇ ਮੈਦਾਨ ਵਿੱਚ ਲੜਦੀਆਂ ਫ਼ੌਜਾਂ ਆਦਿ ਚਿੱਤਰਾਂ ਰਾਹੀਂ ਮੁਗ਼ਲ ਚਿੱਤਰਕਲਾ ਨੇ ਕਰਮ ਨੂੰ ਸਾਕਾਰ ਕੀਤਾ ਹੈ। ਕਾਂਗੜਾ ਸ਼ੈਲੀ ਦੇ ਚਿੱਤਰ ਮਨੋਭਾਵਾਂ ਨੂੰ ਸਾਕਾਰ ਕਰਨ ਵਿੱਚ ਪਰਵੀਨ ਦਿਸਦੇ ਹਨ। ਇਨ੍ਹਾਂ ਚਿੱਤਰਾਂ ਵਿਚ ਏਨਾ ਕਰਮ ਨਹੀਂ ਜਿਨਾ ਭਾਵ ਪ੍ਰਕਾਸ਼ ਹੈ। ਗੀਤਾਂ ਨੂੰ ਚਿੱਤਰਨ ਕਾਰਨ ਇਨ੍ਹਾਂ ਵਿੱਚ ਕਾਵਿਕ ਲੈਅ ਹੈ। ਰੰਗ ਬੜੇ ਸ਼ੋਖ਼ ਵਰਤੇ ਹਨ, ਵਿਅਕਤੀ ਭਾਵਾਂ ਨੂੰ ਕਈ ਵਾਰ ਪਿਠਭੂਮੀ ਦੀ ਕੁਦਰਤ ਦੇ ਹਲਕੇ ਰੰਗਾਂ ਦੇ ਟਾਕਰੇ ਵਿੱਚ ਗੂੜ੍ਹੇ ਸ਼ੋਖ਼ ਰੰਗਾਂ ਨਾਲ ਉਜਾਗਰ ਕੀਤਾ ਹੈ, ਅਤੇ ਕਈ ਵਾਰ ਦੋਵੇਂ ਪਾਸੇ ਗੂੜ੍ਹੇ ਰੰਗ ਵਰਤੇ ਹਨ ਪਰ ਪਿਠ-ਭੂਮੀ ਤੇ ਵਿਅਕਤੀ ਚਿੱਤਰਾਂ ਦੇ ਰੰਗ ਇਕ ਦੂਜੇ ਦੇ ਟਾਕਰੇ ਵਿੱਚ ਹੋਰ ਸ਼ੋਖ਼ ਹੋ ਜਾਂਦੇ ਹਨ। ਪੀਲਾ ਤੇ ਲਾਲ ਰੰਗ ਬਹੁਤਾ ਵਿਅਕਤੀ ਚਿੱਤਰਾਂ ਲਈ ਵਰਤਿਆ ਗਿਆ ਹੈ ਅਤੇ ਹਲਕਾ ਹਰਾ, ਹਲਕਾ ਪੀਲਾ ਅਤੇ ਗੂੜ੍ਹਾ ਹਰਾ ਆਦਿ ਪਿਠ ਭੂਮੀ ਵਾਸਤੇ ਵਰਤੇ ਹਨ। ਪਾਤਰਾਂ ਦੇ ਵਸਤਰ ਨਿਰੋਲ ਹਿੰਦੂ ਮਰਯਾਦਾ ਦੇ ਹਨ। ਇਸਤਰੀਆਂ ਦੀ ਚੋਲੀ ਘਗਰੀ ਦੀਆਂ ਧਾਰੀਆਂ ਘੇਰੇ ਦੇ ਦਾਅ ਦੀਆਂ ਹਨ। ਮਰਦਾਂ ਦੀ ਦਾੜ੍ਹੀ ਬੜੀ ਘੱਟ ਨਜ਼ਰ ਆਉਂਦੀ ਹੈ ਪਰ ਜਿੱਥੇ ਵਿਖਾਈ ਗਈ ਹੈ, ਉਹ ਮੁਗ਼ਲ ਢੰਗ ਨਾਲੋਂ ਬੜੀ ਭਿੰਨ ਹੈ। ਦਾੜ੍ਹੀ ਦੇ ਖ਼ਤ ਸਪੱਸ਼ਟ ਨਹੀਂ ਹੁੰਦੇ ਅਤੇ ਮੁੱਛਾਂ ਵੀ ਮੁਗ਼ਲ ਚਿੱਤਰਾਂ ਵਾਂਗ ਢਿਲੀਆਂ ਅਤੇ ਥੱਲੇ ਵੱਲ ਲਮਕਦੀਆਂ ਨਹੀਂ ਸਗੋਂ ਦਾੜ੍ਹੇ ਦੇ ਨਾਲ ਮਿਲ ਕੇ ਇਕ ਪਾਸੇ ਵੱਲ ਝੁਕੀਆਂ ਹੋਈਆਂ ਹਨ।

ਕਾਂਗੜਾ ਚਿੱਤਰਾਂ ਤੇ ਮੁਗ਼ਲ ਚਿੱਤਰਾਂ ਦੇ ਅਧਿਐਨ ਤੋਂ ਬਾਅਦ ਗੁਰੂ ਨਾਨਕ ਸਬੰਧੀ ਚਿੱਤਰਾਂ ਨੂੰ ਵੇਖਣ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਪੰਜਾਬ ਦੇ ਗੁਰੂ ਨਾਨਕ ਚਿੱਤਰਾਂ ਦੀ ਸ਼ੈਲੀ ਮੁਗ਼ਲ ਤੇ ਪਹਾੜੀ ਦੋਵਾਂ ਸ਼ੈਲੀਆਂ ਦਾ ਰਲਾ ਹੈ। ਗੁਰੂ ਨਾਨਕ ਚਿੱਤਰਾਂ ਦੇ ਚਿਤੇਰੇ ਮੁਗ਼ਲ ਤੇ ਪਹਾੜੀ ਕਲਾ ਦੇ ਚਿਤੇਰਿਆਂ ਵਰਗੇ ਵਧੀਆ ਨਹੀਂ ਹਨ, ਕਿਉਂਕਿ ਪੰਜਾਬ ਚਿੱਤਰਕਲਾ ਦੀ ਸਰਪ੍ਰਸਤੀ ਏਥੋਂ ਦੇ ਰਾਜਿਆਂ ਨੇ ਬੜੀ ਘੱਟ ਕੀਤੀ ਹੈ ਅਤੇ ਗੁਰੂ ਨਾਨਕ ਸਬੰਧੀ ਚਿੱਤਰਾਂ ਦੀ ਸਰਪ੍ਰਸਤੀ ਤਾਂ ਕਿਸੇ ਵੀ ਰਾਜੇ ਨੇ ਨਹੀਂ ਕੀਤੀ, ਸਗੋਂ ਡੇਰਿਆਂ ਦੇ ਸੰਤਾਂ ਅਤੇ ਛੋਟੀ ਹੈਸੀਅਤ ਦੇ ਸਰਦਾਰਾਂ ਨੇ ਕੀਤੀ ਹੈ, ਜੋ ਆਪ ਵੀ ਏਨੇ ਕਲਾ ਪਾਰਖੂ ਪ੍ਰਤੀਤ ਨਹੀਂ ਹੁੰਦੇ। ਇਹੀ ਕਾਰਨ ਹੈ ਕਿ ਜਨਮ-ਸਾਖੀਆਂ ਅਤੇ ਗੁਰਦੁਆਰਿਆਂ ਦੇ ਕੰਧ-ਚਿੱਤਰ ਦੂਜੇ ਦਰਜੇ ਦੇ ਹੀ ਹਨ। ਮੁਗ਼ਲ ਕਲਾ ਦੇ ਚਿਤੇਰੇ ਬਹੁਤ ਵਧੀਆ ਹਨ ਜਿਨ੍ਹਾਂ ਨੇ ਰੰਗਾਂ ਦੇ ਕਈ ਨਮੂਨੇ ਵਰਤੇ ਹਨ, ਅਤੇ

ਲਕੀਰਾਂ ਦੀ ਖ਼ੁਸ਼ਖ਼ਤੀ ਉੱਤੇ ਉਨ੍ਹਾਂ ਨੂੰ ਕਮਾਲ ਹਾਸਲ ਹੈ। ਪਹਾੜੀ ਕਲਾ ਦੇ ਚਿਤੇਰੇ ਹਿੰਦੂ ਸਭਿਆਚਾਰ ਦੇ ਨਾਇਕ ਪਾਤਰ ਕ੍ਰਿਸ਼ਨ ਵਿਚ ਡੂੰਘੀ ਸ਼ਰਧਾ ਰੱਖਦੇ ਹਨ ਅਤੇ ਜੈ ਦੇਵ ਦੇ ਗੀਤਾਂ ਰਾਹੀਂ ਪਾਤਰਾਂ ਦੇ ਮਨ ਦੀ ਤਹਿ ਤੱਕ ਜਾਂਦੇ ਹਨ। ਭਾਵੇਂ ਇਨ੍ਹਾਂ ਨੇ ਰੰਗ ਮੁੱਢਲੇ ਹੀ ਵਰਤੇ ਹਨ ਪਰ ਰੰਗਾਂ ਦੇ ਟਕਰਾ ਅਤੇ ਰੰਗਾਂ ਦੀ ਜ਼ਬਾਨ ਵਿਚ ਪਰਬੀਨ ਲੱਗਦੇ ਹਨ, ਜਿਸ ਨਾਲ ਪਿਆਰ-ਵਿਛੋੜੇ, ਇੰਤਜ਼ਾਰ ਆਦਿ ਦੇ ਭਾਵਾਂ ਨੂੰ ਰੰਗਾਂ ਦੀ ਲੀਲ੍ਹਾ ਵਿੱਚ ਚਿੱਤਰ ਦੇਂਦੇ ਹਨ। ਜਨਮ ਸਾਖੀਆਂ ਦੇ ਚਿਤੇਰੇ ਆਪਣੇ ਨਾਇਕ ਗੁਰੂ ਨਾਲ ਉਹ ਸਾਂਝ ਨਹੀਂ ਰੱਖਦੇ ਜੋ ਸਾਂਝ ਪਹਾੜੀ ਚਿਤੇਰੇ ਕ੍ਰਿਸ਼ਨ ਨਾਲ ਰੱਖਦੇ ਹਨ। ਇਹੀ ਕਾਰਨ ਹੈ ਕਿ ਗੁਰੂ ਨਾਨਕ ਦੀ ਸ਼ਖ਼ਸੀਅਤ ਅਤੇ ਸੂਰਤ ਕ੍ਰਿਸ਼ਨ ਦੀ ਸੂਰਤ ਅਤੇ ਸ਼ਖ਼ਸੀਅਤ ਵਾਂਗ ਨਮੂਨਾ ਨਹੀਂ ਬਣ ਸਕੀ। ਭਾਵੇਂ ਇਹ ਜਨਮ ਸਾਖੀਆਂ ਤੋਂ ਪ੍ਰਤੱਖ ਹੋ ਜਾਂਦਾ ਹੈ ਕਿ ਭਿੰਨ-ਭਿੰਨ ਚਿਤੇਰੇ ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ ਅਤੇ ਘਟਨਾਵਾਂ ਨੂੰ ਚਿੱਤਰਨ ਲੱਗੇ ਪਹਿਲਾਂ ਚਿੱਤਰੀਆਂ ਗਈਆਂ ਸਾਖੀਆਂ ਨੂੰ ਸਨਮੁੱਖ ਰੱਖਦੇ ਹਨ, ਪਰ ਫੇਰ ਵੀ ਚਿੱਤਰਾਂ ਵਿਚ ਭਿੰਨਤਾ ਪ੍ਰਤੱਖ ਹੋ ਜਾਂਦੀ ਹੈ। ਚਿੱਤਰਾਂ ਦੀਆਂ ਘਟਨਾਵਾਂ, ਪਾਤਰ ਅਤੇ ਪਾਤਰਾਂ ਦੇ ਪ੍ਰਗਟਾਅ ਢੰਗ ਵਿੱਚ ਇਕ ਸਾਂਝ ਪ੍ਰਤੱਖ ਦਿੱਸਦੀ ਹੈ ਜੋ ਇਕ ਨਵੀਂ ਸ਼ੈਲੀ ਦੀ ਹੋਂਦ ਨੂੰ ਸਾਕਾਰ ਕਰਦੀ ਹੈ। ਪਾਤਰਾਂ ਦੇ ਨੈਣ ਨਕਸ਼ਾਂ ਵਿਚ ਸਾਂਝ ਦਿਸਦੀ ਹੈ, ਪਰ ਹਰ ਸਾਖੀ ਵਿੱਚ ਚਿਤੇਰੇ ਦੇ ਹੱਥ ਦੀ ਸਫ਼ਾਈ ਵਿੱਚ ਫ਼ਰਕ ਹੈ। ਇਨ੍ਹਾਂ ਚਿੱਤਰਾਂ ਵਿਚ ਨਾ ਮੁਗ਼ਲ ਕਲਾ ਵਾਲੀ ਲਕੀਰ-ਪ੍ਰਬੀਨਤਾ ਹੈ ਅਤੇ ਨਾ ਹੀ ਪਹਾੜੀ ਕਲਾ ਵਾਲੀ ਰੰਗ-ਸੂਝ ਹੈ, ਜਿਸ ਨਾਲ ਭਾਵਾਂ ਦਾ ਸਹੀ ਪ੍ਰਕਾਸ਼ ਹੋ ਸਕੇ।

ਪਹਾੜੀ ਚਿੱਤਰ-ਕਲਾ ਵਾਂਗ ਰੰਗ ਮੁੱਢਲੇ ਵਰਤੇ ਹਨ ਪਰ ਬੁਰਸ਼ ਦੀ ਛੂਹ ਵਿੱਚ ਪਹਾੜੀ ਚਿਤੇਰਿਆਂ ਵਾਲਾ ਤਾਲ ਨਹੀਂ ਤੇ ਨਾ ਹੀ ਰੰਗਾਂ ਵਿੱਚ ਉਨਾ ਕੂਲਾਪਨ ਹੈ, ਸਗੋਂ ਕੁਝ ਚੁਭਵੇਂ ਤੇ ਖਹੁਰੇ ਹਨ। ਪਿਠ-ਭੂਮੀ ਬਹੁਤੇ ਚਿੱਤਰਾਂ ਵਿੱਚ ਕਾਂਗੜਾ ਚਿੱਤਰਕਲਾ ਵਾਂਗ ਕੁਦਰਤ ਹੈ। ਲਕੀਰਾਂ ਵਿੱਚ ਗੁਲਾਈ ਜ਼ਰੂਰ ਹੈ ਪਰ ਕਾਂਗੜਾ ਚਿਤ੍ਰਕਲਾ ਵਾਂਗ ਕਾਵਿਕ ਤਾਲ ਨਹੀਂ। ਥਾਂ ਪਰ ਥਾਂ ਦਰੱਖ਼ਤਾਂ ਦੀ ਵਰਤੋਂ ਉਸੇ ਸ਼ੈਲੀ ਅਨੁਸਾਰ ਕੀਤੀ ਹੈ। ਦਰੱਖ਼ਤ ਰੰਗਾਂ ਦਾ ਵਿਰੋਧ ਵੀ ਪੇਸ਼ ਕਰਦੇ ਹਨ ਅਤੇ ਚਿੱਤਰ ਦੀ ਕੰਪੋਜ਼ੀਸ਼ਨ ਨੂੰ ਸਾਂਵੀ ਕਰਨ ਵਿਚ ਵੀ ਮਦਦ ਕਰਦੇ ਹਨ, ਮੁਗ਼ਲ ਕਲਾ ਵਾਂਗ ਨਿਰੀ ਸਜਾਵਟ ਦਾ ਕੰਮ ਨਹੀਂ ਦੇਂਦੇ। ਪਹਾੜੀ ਕਲਾ ਵਾਂਗ ਇਕ ਗੋਲ ਦਾਇਰੇ ਵਿੱਚ ਦਰੱਖ਼ਤ ਵਿਖਾ ਕੇ ਜੰਗਲ ਵਿਖਾਣ ਦਾ ਢੰਗ ਵਰਤਿਆ ਗਿਆ ਹੈ। ਮੁਗ਼ਲ ਕਲਾ ਵਾਲਾ ਕਰਮ ਵਿਖਾਣ ਦਾ ਜਤਨ ਨਹੀਂ ਕੀਤਾ ਗਿਆ, ਸਗੋਂ ਪਹਾੜੀ ਕਲਾ ਵਾਂਗ ਭਾਵ ਪ੍ਰਕਾਸ਼ ਉੱਤੇ ਹੀ ਜ਼ੋਰ ਦਿੱਤਾ ਹੈ।

ਮੁਗ਼ਲ ਕਲਾ ਦੇ ਚਿਤੇਰੇ ਡਰਾਇੰਗ ਵਿੱਚ ਪਰਬੀਨ ਹਨ, ਇਸੇ ਲਈ ਸਾਈਡ ਪੋਜ਼ ਅਤੇ ਸਾਹਮਣੇ ਦੇ ਪੋਜ਼ ਦੋਵੇਂ ਹੀ ਆਸਾਨੀ ਨਾਲ ਬਣਾ ਲੈਂਦੇ ਹਨ, ਪਰ ਪਹਾੜੀ ਕਲਾ ਦੇ ਚਿਤੇਰੇ ਇਕ ਨਮੂਨਾ ਚਿੱਤਰ ਹੀ ਖਿਚ ਸਕਦੇ ਹਨ ਅਤੇ ਉਹ ਵੀ ਵਧੇਰੇ ਸਾਈਡ ਪੋਜ਼ ਵਿੱਚ। ਗੁਰੂ ਨਾਨਕ ਦੇ ਬਹੁਤੇ ਚਿੱਤਰ ਸਾਹਮਣੇ ਦੇ ਪੋਜ਼ ਵਾਲੇ ਹਨ। ਇਨ੍ਹਾਂ ਜਨਮ-ਸਾਖੀ ਚਿੱਤਰਾਂ ਦੇ ਹਾਸ਼ੀਏ ਰਾਜਸਥਾਨੀ ਜਾਂ ਪਹਾੜੀ ਕਲਾ ਚਿੱਤਰਾਂ ਵਾਂਗ ਇਕੋ ਰੰਗ ਵਿਚ ਹਨ। ਦੂਜੇ ਰੰਗ ਨਾਲ ਲਕੀਰਾਂ ਦਾ ਚਖੌਟਾ ਬਣਾ ਕੇ ਹਾਸ਼ੀਏ ਨੂੰ ਉਘਾੜਿਆ ਗਿਆ ਹੈ ਪਰ ਮੁਗ਼ਲ ਕਲਾ ਦੇ ਚਿਤੇਰਿਆਂ ਵਾਂਗ ਭਿੰਨ-ਭਿੰਨ ਫੁੱਲਾਂ

ਆਦਿ ਨਾਲ ਸਜਾਵਟ ਨਹੀਂ ਕੀਤੀ।

ਮੁਗ਼ਲ ਕਲਾ ਵਿਚ ਸਿਰ ਦਾ ਪਹਿਰਾਵਾ ਬੜਾ ਭਿੰਨ ਹੈ। ਟੋਪੀਆਂ ਅਤੇ ਪਗੜੀਆਂ ਕਈ ਢੰਗਾਂ ਦੀਆਂ ਹਨ। ਨਾਨਕ ਚਿੱਤਰ ਵਿੱਚ ਰਾਜਪੂਤੀ ਪਗੜੀ ਜੋ ਪਿੱਛੋਂ ਬੈਠਵੀਂ ਤੇ ਵਧੀ ਹੋਈ ਹੈ ਅਤੇ ਅੱਗੇ ਵੱਲ ਥੋੜ੍ਹੀ ਹੈ, ਵਿੱਚ ਪਟਕਾ ਮੱਥੇ ਦੇ ਉਪਰੋਂ ਚੱਲ ਕੇ ਗਿਚੀ ਵੱਲ ਬੰਨ੍ਹਿਆ ਹੋਇਆ ਹੈ। ਇਹ ਪਟਕਾ ਪਗੜੀ ਨਾਲੋਂ ਵੱਖਰਾ ਵੀ ਹੁੰਦਾ ਹੈ ਜੋ ਪਿੱਛੇ ਵੱਲ ਸੀਤਾ ਹੁੰਦਾ ਹੈ ਅਤੇ ਕਈ ਵਾਰ ਪਗੜੀ ਦਾ ਆਖ਼ਰੀ ਲੜ ਹੀ ਪਟਕੇ ਵਾਂਗ ਪਗੜੀ ਦੇ ਲੜਾਂ ਨੂੰ ਪਾਰ ਕਰਦਾ ਹੋਇਆ ਲਪੇਟਿਆ ਹੁੰਦਾ ਹੈ। ਕੁੱਲੇ ਉੱਤੇ ਪਟਕੇ ਵਾਂਗ ਛੋਟੀ ਦਸਤਾਰ ਵੀ ਮਿਲਦੀ ਹੈ, ਅਤੇ ਕਈ ਵਾਰ ਕੁੱਲੇ ਵਾਲੀ ਟੋਪੀ ਪਰ ਅਗੋਂ ਤਾਜ ਵਾਂਗ ਮੁੜੀ ਹੋਈ ਅਤੇ ਚਿਤਰੀ ਹੋਈ ਵੀ ਮਿਲਦੀ ਹੈ। ਸਿਰ ਦੇ ਕਜਣ ਵਿਚ ਭਿੰਨਤਾ ਨਾਨਕ ਚਿੱਤਰਾਂ ਨੂੰ ਮੁਗ਼ਲ ਕਲਾ ਦੀ ਸ਼ੈਲੀ ਨਾਲ ਸਬੰਧਤ ਕਰਦੀ ਹੈ। ਕਈ ਜਨਮ ਸਾਖੀਆਂ ਵਿੱਚ ਗੁਰੂ ਨਾਨਕ ਦੇ ਸਿਰ ਦੇ ਪਿੱਛੇ ਨੂਰ-ਚੱਕਰ ਵੀ ਚਿਤਰਿਆ ਹੈ। ਇਹ ਨੂਰ-ਚੱਕਰ ਹਿੰਦੂ ਕਲਾ ਨਹੀਂ, ਸਗੋਂ ਮੁਗ਼ਲ ਕਲਾ ਦੀ ਦੇਣ ਹੈ, ਜੋ ਮਨੁੱਖ ਨੂੰ ਦੈਵੀ ਪੱਧਰ ਤੇ ਪੇਸ਼ ਕਰਨ ਦਾ ਜਤਨ ਹੈ।[19]

ਗੁਰੂ ਨਾਨਕ ਦਾ ਚੋਲਾ ਰਾਜਪੂਤੀ ਜਾਮਾ ਹੈ ਜਿਸ ਦੀ ਉਪਰਲੀ ਪੱਟੀ ਦਾ ਰਿਬਨ ਖੱਬੇ ਮੋਢੇ ਥੱਲੇ ਬੰਨ੍ਹਿਆ ਜਾਂਦਾ ਹੈ, ਪਰ ਮੁਸਲਮਾਨ ਪਾਤਰਾਂ ਦਾ ਚੋਲਾ ਅਕਬਰੀ ਹੈ ਜਿਸ ਦੀ ਉਪਰਲੀ ਪੱਟੀ ਦਾ ਰਿਬਨ ਸੱਜੇ ਮੋਢੇ ਥੱਲੇ ਬੰਨ੍ਹਿਆ ਹੈ। ਕਈ ਵਾਰ ਚੋਲਾ ਅਜਿਹਾ ਵੀ ਹੈ ਜਿਸ ਦਾ ਚਾਕ ਛਾਤੀ ਦੇ ਵਿਚਕਾਰ ਹੈ ਅਤੇ ਕੰਨੀਆਂ ਨੂੰ ਪੱਟੀ ਲੱਗੀ ਹੈ। ਥੱਲੇ ਘੁਟਵਾਂ ਪਜਾਮਾ ਹੈ, ਪਰ ਚੂੜੀਦਾਰ ਨਹੀਂ। ਇਸਤਰੀਆਂ ਦੇ ਚੋਲੀ, ਘੱਗਰੀ ਅਤੇ ਦੁਪੱਟਾ ਵੀ ਹੈ ਅਤੇ ਚੋਲੀਨੁਮਾ ਕਮੀਜ਼ ਅਤੇ ਘੱਗਰੀ ਦੁਪੱਟਾ ਵੀ। ਪਹਾੜੀ ਕਲਾ ਵਿਚ ਇਸਤਰੀਆਂ ਦਾ ਚੋਲੀ ਤੇ ਘੱਗਰੀ ਵਿਚਲਾ ਢਿੱਡ ਦਾ ਹਿੱਸਾ ਨੰਗਾ ਦਿਸਦਾ ਹੈ, ਪਰ ਇਨ੍ਹਾਂ ਚਿੱਤਰਾਂ ਵਿੱਚ ਮੁਗ਼ਲ ਕਲਾ ਵਾਂਗ ਇਸਤਰੀ ਦੇ ਢਿੱਡ ਦਾ ਇਹ ਹਿੱਸਾ ਕੱਜਿਆ ਹੋਇਆ ਹੈ, ਪਰ ਘੱਗਰੀ ਦੀਆਂ ਧਾਰੀਆਂ ਲੌਣ ਵਾਲੇ ਰੁਖ਼ ਦੀਆਂ ਹੀ ਹਨ ਜੋ ਪਹਾੜੀ ਰੰਗ ਹੈ। ਇਸ ਤਰ੍ਹਾਂ ਇਨ੍ਹਾਂ ਚਿੱਤਰਾਂ ਨੂੰ ਪਹਾੜੀ ਜਾਂ ਮੁਗ਼ਲ ਆਦਿ ਕਿਸੇ ਇਕ ਸ਼ੈਲੀ ਦੇ ਚਿੱਤਰਾਂ ਨਾਲ ਸਬੰਧਤ ਨਹੀਂ ਕੀਤਾ ਜਾ ਸਕਦਾ।

ਪ੍ਰਾਪਤ ਸਚਿੱਤਰ ਜਨਮ-ਸਾਖੀਆਂ ਵਿੱਚੋਂ ਸਭ ਤੋਂ ਪੁਰਾਣੀ ਜਨਮ-ਸਾਖੀ ਸੰਮਤ 1715 (1658 ਈਸਵੀ) ਦੀ ਹੈ। ਪਹਾੜੀ ਚਿੱਤਰਕਲਾ ਦਾ ਆਰੰਭ 17ਵੀਂ ਸਦੀ ਦੇ ਅੰਤਲੇ ਦੋ ਦਹਾਕਿਆਂ ਵਿੱਚ ਮੰਨਿਆ ਜਾਂਦਾ ਹੈ।[20] ਮੁਗ਼ਲ ਦਰਬਾਰ ਦੇ ਚਿਤੇਰਿਆਂ ਦੀ ਆਮਦ ਤੋਂ ਪਹਿਲਾਂ ਵੀ ਹੋ ਸਕਦਾ ਹੈ ਚਿੱਤਰਕਲਾ ਹੋਵੇ, ਪਰ ਇਹ ਆਪਣੇ ਆਪ ਵਿੱਚ ਸ਼ੈਲੀ ਨਹੀਂ ਸੀ ਬਣ ਸਕੀ ਅਤੇ 1658 ਵਿੱਚ ਪਹਾੜੀ ਕਲਾ ਦਾ ਪੰਜਾਬ ਦੀ ਕਲਾ ਉੱਤੇ ਪ੍ਰਭਾਵ ਨਹੀਂ ਮੰਨਿਆ ਜਾ ਸਕਦਾ। ਚੋਲਾ, ਜਾਮਾ ਜਾਂ ਅੰਗ-ਰਖਾ, ਜੋ ਨਾਨਕ ਚਿੱਤਰਾਂ ਵਿੱਚ ਦਿਸਦਾ ਹੈ, ਇਹ ਅਕਬਰ ਦੇ ਸਮੇਂ ਮੁਗ਼ਲਾਂ

---

*19. Shanti Swarup-5000 Years of Arts and Crafts in India and Pakistan, P.149, Bombay (1968).*

*20. M.S. Randhawa-Kangra Paintings of the Bhagvata Purana, P.34, N.M.I., Delhi (1960).*

ਦੀ ਪੁਸ਼ਾਕ ਬਣ ਗਿਆ ਸੀ ਅਤੇ ਹਿੰਦੂ ਵੀ ਇਹੋ ਜਾਮਾ ਪਾਂਦੇ ਸਨ, ਪਰ ਫ਼ਰਕ ਸਿਰਫ਼ ਏਨਾ ਸੀ ਕਿ ਮੁਗ਼ਲ ਜਾਂ ਮੁਸਲਮਾਨ ਜਾਮੇ ਦੀ ਉਪਰਲੀ ਪੱਟੀ ਨੂੰ ਸੱਜੇ ਮੋਢੇ ਥੱਲੇ ਬੰਨ੍ਹਦੇ ਸਨ ਅਤੇ ਹਿੰਦੂ ਰਾਜਪੂਤ ਖੱਬੇ ਮੋਢੇ ਥੱਲੇ।[21] ਤੇੜ ਚੂੜੀਦਾਰ ਪਜਾਮਾ ਹੁੰਦਾ ਸੀ।[22] ਇਹੋ ਪੁਸ਼ਾਕ ਨਾਨਕ ਚਿੱਤਰਾਂ ਵਿੱਚ ਵੀ ਦਿੱਸਦੀ ਹੈ। ਸੰਨ 1658 ਵਾਲੀ ਜਨਮ-ਸਾਖੀ ਕਿਸੇ ਜਨਮ-ਸਾਖੀ ਦਾ ਉਤਾਰਾ ਹੈ ਜੋ ਸੰਮਤ 1582 ਵਿੱਚ ਲਿਖੀ ਮੰਨੀ ਜਾਂਦੀ ਹੈ। ਇਸ ਤੋਂ ਇਹ ਗੱਲ ਵੀ ਸਪੱਸ਼ਟ ਹੈ ਕਿ ਇਸ ਤੋਂ ਪਹਿਲਾਂ ਵੀ ਜਨਮ-ਸਾਖੀਆਂ ਹੋਣਗੀਆਂ ਜੋ ਸਚਿੱਤਰ ਸਨ ਪਰ ਸਾਡੇ ਤੱਕ ਨਹੀਂ ਪਹੁੰਚ ਸਕੀਆਂ।

ਇਹ ਜਨਮ-ਸਾਖੀ ਦਿੱਲੀ ਵਿੱਚ ਸਵਰਗਵਾਸੀ ਪਿਆਰੇ ਲਾਲ ਕਪੂਰ ਪਾਸ ਸੀ, ਇਸ ਲਈ ਇਸਨੂੰ ਪਿਆਰੇ ਲਾਲ ਕਪੂਰ ਵਾਲੀ ਜਨਮ-ਸਾਖੀ ਆਖਿਆ ਜਾਂਦਾ ਹੈ, ਤੇ ਇਹ ਸ. ਮਨੋਹਰ ਸਿੰਘ ਮਾਰਕੋ ਦੀ ਲੱਭਤ ਹੈ। ਇਹ ਸਾਰੀ ਜਨਮ-ਸਾਖੀ ਫ਼ੋਟੋਸਟੈਟ ਦੁਆਰਾ ਹੁਣ ਇਨ੍ਹਾ ਪਾਸ ਸੁਰੱਖਿਅਤ ਹੈ। ਇਸ ਜਨਮ-ਸਾਖੀ ਵਿੱਚ ਪੀਲੇ, ਲਾਲ ਅਤੇ ਹਰੇ ਰੰਗ ਦੀ ਬਹੁਤ ਵਰਤੋਂ ਕੀਤੀ ਗਈ ਹੈ। ਇਹ ਮੁੱਢਲੇ ਰੰਗ ਵਰਤੇ ਗਏ ਹਨ। ਗੁਰੂ ਨਾਨਕ ਨੂੰ ਬਹੁਤ ਥਾਈਂ ਪੀਲੇ ਰੰਗ ਵਿੱਚ ਹੀ ਪੇਸ਼ ਕੀਤਾ ਹੈ ਜੋ ਸੰਤ ਜਾਂ ਤਪੱਸਵੀ ਦਾ ਰੰਗ ਹੈ। ਬਾਲੇ ਵਾਸਤੇ ਲਾਲ, ਪੀਲਾ ਆਦਿ ਰੰਗ ਵਰਤਿਆ ਗਿਆ ਹੈ ਪਰ ਅੰਤਲੀ ਸਾਖੀ ਵਿੱਚ ਨਾਨਕ ਨਾਲ ਬਾਲੇ ਨੂੰ ਅਭੇਦ ਕੀਤਾ ਹੈ ਜਿਸ ਵਿੱਚ ਨਾਨਕ ਤੇ ਬਾਲੇ ਦੋਹਾਂ ਨੂੰ ਹੀ ਗੂੜ੍ਹੇ ਪੀਲੇ ਰੰਗ ਵਿੱਚ ਪੇਸ਼ ਕੀਤਾ ਹੈ।

ਪਿਠ-ਭੂਮੀ ਵਿੱਚ ਪੇਸ਼ ਕੀਤੀ ਅਰਧ-ਪਹਾੜੀ ਰੰਗਣ ਅਤੇ ਨਾਲ ਹੀ ਉਸ ਉੱਤੇ ਪੇਸ਼ ਕੀਤੀਆਂ ਦਰੱਖ਼ਤਾਂ ਦੀਆਂ ਕਤਾਰਾਂ ਸ਼ਾਇਦ ਕਲਾਕਾਰਾਂ ਦੀ ਮਜਬੂਰੀ ਪ੍ਰਗਟ ਕਰਦੀਆਂ ਹਨ, ਕਿਉਂਕਿ ਕਾਂਗੜਾ ਚਿੱਤਰਕਲਾ ਵਾਲਾ ਰਿਦਮ ਇਨ੍ਹਾਂ ਲਕੀਰਾਂ ਵਿੱਚ ਨਹੀਂ ਅਤੇ ਨਾ ਹੀ ਪਿਠ-ਭੂਮੀ ਦੇ ਹਰੇ ਰੰਗਾਂ ਨਾਲ ਪੀਲੇ ਤੇ ਲਾਲ ਵਿਰੋਧੀ ਰੰਗਾਂ ਨੂੰ ਉਘਾੜਨ ਦਾ ਜਤਨ ਹੀ ਦਿਸਦਾ ਹੈ, ਸਗੋਂ ਇਵ ਪ੍ਰਤੀਤ ਹੁੰਦਾ ਹੈ ਜਿਵੇਂ ਚਿੱਤਰ ਨੂੰ ਭਰਵਾਂ ਬਣਾਉਣ ਲਈ ਅਜਿਹੇ ਰੰਗ ਤੇ ਲਕੀਰਾਂ ਦੀ ਵਰਤੋਂ ਕੀਤੀ ਹੈ। ਇਹੀ ਕਾਰਨ ਹੈ ਕਿ ਕਈ ਵਾਰ ਇਮਾਰਤਾਂ ਦੇ ਨਾਲ ਲਗਵੇਂ ਦਰੱਖ਼ਤ ਵੀ ਪੇਸ਼ ਕੀਤੇ ਹਨ। ਲਗਪਗ ਹਰ ਚਿੱਤਰ ਵਿੱਚ ਦਰੱਖ਼ਤ ਦਾ ਹੋਣਾ ਪੰਜਾਬ ਦੇ ਆਲੇ-ਦੁਆਲੇ ਦਾ ਪ੍ਰਭਾਵ ਵੀ ਹੋ ਸਕਦਾ ਹੈ ਅਤੇ ਰੰਗਾਂ ਵਿੱਚ ਭਿੰਨਤਾ ਲਿਆਉਣ ਦੀ ਤਰਤੀਬ ਵੀ ਹੋ ਸਕਦੀ ਹੈ। ਹਾਸ਼ੀਏ ਦੇ ਰੰਗ ਵੀ ਰੰਗਾਂ ਦੀ ਭਿੰਨਤਾ ਲਈ ਹੀ ਵਰਤੇ ਗਏ ਹਨ, ਪਰ ਹਾਸ਼ੀਏ ਵਾਲੀਆਂ ਲਕੀਰਾਂ ਵਿਚ ਖ਼ੁਸ਼ਖ਼ਤੀ ਨਜ਼ਰ ਨਹੀਂ ਆਉਂਦੀ।

ਇਨ੍ਹਾਂ ਕਲਾਕਾਰਾਂ ਨੂੰ ਰੇਖਾ-ਚਿੱਤਰ ਉੱਤੇ ਮੁਹਾਰਤ ਹਾਸਲ ਨਹੀਂ ਲੱਗਦੀ। ਇਹ ਵੀ ਹੋ ਸਕਦਾ ਹੈ ਕਿ ਰੇਖਾ-ਚਿੱਤਰ ਮਿਸਤਰੀਆਂ ਆਦਿ ਦੇ ਹੀ ਖਿਚੇ ਹੋਣ। ਰੇਖਾ-ਚਿੱਤਰ 'ਤੇ ਹੱਥ ਦਾ ਜ਼ਬਤ ਨਾ ਹੋਣ ਕਾਰਨ ਹੀ ਇਕੋ ਜਨਮ-ਸਾਖੀ ਵਿੱਚ ਗੁਰੂ ਨਾਨਕ ਦੀ ਸ਼ਖ਼ਸੀਅਤ ਕਈ ਭਿੰਨ ਨਕਸ਼-ਚਿੰਨ੍ਹਾਂ ਵਿੱਚ ਉਭਰਦੀ ਹੈ, ਜਿਸ ਤੋਂ ਕਈ ਵਾਰ ਇਵ ਵੀ ਪ੍ਰਤੀਤ ਹੁੰਦਾ ਹੈ ਕਿ ਇਕ ਜਨਮ-ਸਾਖੀ ਦੇ ਚਿੱਤਰ ਇਕ ਕਲਾਕਾਰ ਦੀ ਕਿਰਤ ਨਹੀਂ ਸਗੋਂ ਕ੍ਰਈ ਕਲਾਕਾਰਾਂ ਦਾ ਕੰਮ ਹੈ। ਪਰ ਕਈ ਜਨਮ-ਸਾਖੀਆਂ ਦੇ ਚਿੱਤਰਾਂ ਵਿੱਚ ਘਟਨਾ, ਵਿਅਕਤੀ ਅਤੇ ਸਥਾਨ ਦਾ ਬਿਲਕੁਲ ਰਲ ਜਾਣਾ ਸਿੱਧ

21. G.S. Ghurya-Indian Costume, P 129, Bombay (1866)
22. ibid.

ਕਰਦਾ ਹੈ ਕਿ ਇਹ ਸਚਿੱਤਰ ਜਨਮ-ਸਾਖੀਆਂ ਦੇ ਚਿੱਤਰਕਾਰ ਵੀ ਉਤਾਰਾਕਾਰ ਲੇਖਕਾਂ ਵਾਂਗ ਉਤਾਰਾ ਕਰਦੇ ਹਨ। ਇਹਨਾਂ ਜਨਮ-ਸਾਖੀਆਂ ਦੇ ਉਤਾਰਾਕਾਰ ਲੇਖਕਾਂ ਦੀ ਲਿਖਤ ਵੀ ਏਨੀ ਖ਼ੁਸ਼ਖ਼ਤ ਨਹੀਂ ਜਿਸ ਤੋਂ ਸਪੱਸ਼ਟ ਹੈ ਕਿ ਜਿਸ ਦੀ ਸਰਪ੍ਰਸਤੀ ਹੇਠ ਇਹ ਉਤਾਰੇ ਹੁੰਦੇ ਸਨ ਜਾਂ ਜਿਹੜੇ ਵੀ ਵਿਅਕਤੀ ਉਤਾਰਾ ਕਰਦੇ ਹੁੰਦੇ ਸਨ ਉਹਨਾਂ ਦਾ ਮਕਸਦ ਕਲਾ ਤੇ ਸੁਹਜ ਨੂੰ ਪੈਦਾ ਕਰਨਾ ਨਹੀਂ ਸਗੋਂ ਜਨਮ-ਸਾਖੀ ਵਿਚਲੇ ਵਸਤੂ ਨੂੰ ਹੀ ਸਾਂਭਣਾ ਹੁੰਦਾ ਸੀ। ਇਸੇ ਤਰ੍ਹਾਂ ਚਿੱਤਰਕਾਰਾਂ ਤੋਂ ਕੰਮ ਇਸ ਪੱਧਰ 'ਤੇ ਨਹੀਂ ਲਿਆ ਗਿਆ ਕਿ ਚਿੱਤਰਾਂ ਵਿੱਚ ਕਲਾ ਦੀ ਖ਼ੂਬਸੂਰਤੀ ਨੂੰ ਦ੍ਰਿਸ਼ਟਮਾਨ ਕੀਤਾ ਜਾ ਸਕੇ ਸਗੋਂ ਏਥੇ ਵਿਅਕਤੀਆਂ ਦੀ ਸਚਿੱਤਰ ਹੋਂਦ ਘਟਨਾ ਨੂੰ ਪ੍ਰਭਾਵਸ਼ਾਲੀ ਬਣਾਂਦੀ ਹੈ। ਇਹੀ ਕਾਰਨ ਹੈ ਕਿ ਚਿੱਤਰਕਾਰ ਰੇਖਾ ਅਤੇ ਰੰਗ ਨੂੰ ਸੁਹਜ ਦੇ ਪੱਖੋਂ ਨਹੀਂ ਵਰਤਦਾ ਸਗੋਂ ਘਟਨਾ ਨੂੰ ਸਚਿੱਤਰ ਚਿੰਨ੍ਹ ਵਿਚ ਸਾਕਾਰ ਕਰਨ ਲਈ ਹੀ ਵਰਤਦਾ ਹੈ। ਅਜਿਹੇ ਕੰਮ ਲਈ ਇਕ ਜਨਮ-ਸਾਖੀ ਤੇ ਬਹੁਤੇ ਚਿਤਰਕਾਰਾਂ ਦੀ ਲੋੜ ਨਹੀਂ ਹੋ ਸਕਦੀ। 18ਵੀਂ ਸਦੀ ਦੇ ਅੰਤ ਅਤੇ 19ਵੀਂ ਸਦੀ ਵਿੱਚ ਕੁਝ ਅਜਿਹੀਆਂ ਸਚਿੱਤਰ ਜਨਮ-ਸਾਖੀਆਂ ਵੀ ਪ੍ਰਾਪਤ ਹਨ ਜਿਨ੍ਹਾਂ ਵਿੱਚ ਕਲਾ ਤੇ ਸੁਹਜ ਨੂੰ ਮੁੱਖ ਰੱਖ ਕੇ ਰੰਗਾਂ ਦੀ ਵਰਤੋਂ ਕੀਤੀ ਗਈ ਹੈ। ਇਹ 17ਵੀਂ ਅਤੇ 18ਵੀਂ ਸਦੀ ਦੇ ਪਹਿਲੇ ਅੱਧ ਦੀਆਂ ਜਨਮ-ਸਾਖੀਆਂ ਨਾਲੋਂ ਨਿਰਸੰਦੇਹ ਚਿੱਤਰਕਲਾ ਵਿੱਚ ਭਿੰਨ ਹਨ ਅਤੇ ਇਹਨਾਂ ਉੱਤੇ ਪਹਾੜੀ ਕਲਾ ਦਾ ਪ੍ਰਭਾਵ ਵੀ ਪ੍ਰਤੱਖ ਦਿੱਸਦਾ ਹੈ ਅਤੇ ਇਹ ਵੀ ਹੋ ਸਕਦਾ ਹੈ ਕਿ ਸਿੱਖ ਰਾਜ ਵੇਲੇ ਕੁਝ ਚਿੱਤਰਕਾਰ, ਪਹਾੜੀ ਰਾਜਿਆਂ ਦੀ ਹਾਲਤ ਪਤਲੀ ਹੋ ਜਾਣ ਉੱਤੇ ਸਿੱਖਾਂ ਵਾਸਤੇ ਚਿੱਤਰਕਾਰੀ ਕਰਨ ਲਈ ਪੰਜਾਬ ਆ ਗਏ ਹੋਣ, ਜਿਨ੍ਹਾਂ ਦੇ ਚਿੱਤਰ ਦਾ ਆਰਚਰ ਨੇ ਆਪਣੀ ਪੁਸਤਕ 'ਪੇਂਟਿੰਗਜ਼ ਆਫ਼ ਦੀ ਸਿੱਖਸ' ਵਿੱਚ ਜ਼ਿਕਰ ਕੀਤਾ ਹੈ। ਇਹਨਾਂ ਚਿੱਤਰਕਾਰਾਂ ਨੇ ਨਾਨਕ ਚਿੱਤਰਾਂ ਲਈ ਆਧਾਰ ਪਹਿਲੀਆਂ ਜਨਮ-ਸਾਖੀਆਂ ਨੂੰ ਹੀ ਬਣਾਇਆ ਹੈ ਅਤੇ ਇਸੇ ਲਈ ਸਾਰੀਆਂ ਜਨਮ-ਸਾਖੀਆਂ ਨੂੰ ਇਕ ਲੜੀ ਵਿੱਚ ਵੇਖਣ ਨਾਲ ਪੰਜਾਬ ਚਿੱਤਰਕਲਾ ਵਿੱਚ ਇੱਕ ਵਿਕਾਸ ਲੱਭਿਆ ਜਾ ਸਕਦਾ ਹੈ।

ਪਹਿਲੀਆਂ ਜਨਮ-ਸਾਖੀਆਂ ਦੇ ਚਿੱਤਰਕਾਰ ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ ਪ੍ਰਗਟ ਕਰਨ ਨਾਲੋਂ ਘਟਨਾ ਨੂੰ ਚਿੰਨ੍ਹ ਰੂਪ ਵਿੱਚ ਸਮੇਟਣ ਤੱਕ ਹੀ ਸੀਮਤ ਰਹਿੰਦੇ ਹਨ ਅਤੇ ਪਿੱਛੋਂ ਸੁਚੱਜੇ ਚਿੱਤਰਕਾਰ ਗੁਰੂ ਨਾਨਕ ਦੀ ਸ਼ਖ਼ਸੀਅਤ ਨਾਲ ਪੂਰਨ ਤੌਰ ਉੱਤੇ ਜਾਣੂ ਨਾ ਹੋਣ ਕਾਰਨ ਉਹ ਭਾਵ ਨਹੀਂ ਪ੍ਰਗਟਾ ਸਕਦੇ ਜੋ ਭਾਗਵਤ ਪੁਰਾਣ ਦੇ ਚਿੱਤਰਾਂ ਵਿਚ ਜਾਂ ਗੀਤ ਗੋਬਿੰਦ ਦੇ ਚਿੱਤਰਾਂ ਵਿਚ ਕ੍ਰਿਸ਼ਨ ਦੀ ਸ਼ਖ਼ਸੀਅਤ ਵਿੱਚੋਂ ਪ੍ਰਗਟ ਕਰ ਸਕੇ ਹਨ। ਇਨ੍ਹਾਂ ਚਿੱਤਰਾਂ ਵਿੱਚ ਰੰਗਾਂ ਦੀ ਸਫ਼ਾਈ-ਰੇਖਾ ਵਹਾਓ ਬੜਾ ਕੁਦਰਤੀ ਹੈ। ਅਜਿਹੀ ਇਕ ਜਨਮ-ਸਾਖੀ ਰਾਓ ਉਤਮ ਸਿੰਘ ਸੰਗਰੂਰ ਵਾਲੇ ਕੋਲ ਹੈ ਅਤੇ ਦੂਜੀ ਜਨਮ-ਸਾਖੀ ਪ੍ਰਿੰਸੀਪਲ ਪ੍ਰੀਤਮ ਸਿੰਘ ਪਟਿਆਲਾ ਕੋਲ ਹੈ।

ਪਹਿਲੀਆਂ ਜਨਮ-ਸਾਖੀਆਂ ਦੇ ਚਿੱਤਰਾਂ ਵਿੱਚ ਗੁਰੂ ਨਾਨਕ ਮੁਸਲਮਾਨੀ ਪੀਰ ਹੀ ਲੱਗਦਾ ਹੈ।

ਭਾਵੇਂ ਉਸ ਦਾ ਚੋਲਾ ਹਿੰਦੂ ਢੰਗ ਦਾ ਹੈ ਪਰ ਸਿਰ ਉੱਤੇ ਦਰਵੇਸ਼ੀ ਕੁੱਲਾ ਜਾਂ ਟੋਪੀ ਹੈ।

ਕਈ ਵਾਰ ਬਚਪਨ ਦੇ ਚਿੱਤਰਾਂ ਵਿੱਚ ਰਾਜਪੂਤੀ ਪਗ ਵੀ ਵਿਖਾਈ ਹੈ ਪਰ

ਆਮ ਤੌਰ ਉੱਤੇ ਜਿਸ ਸ਼ਖ਼ਸੀਅਤ ਨੂੰ ਬਾਰ-ਬਾਰ ਚਿਤਰਿਆ ਹੈ ਉਸ ਵਿੱਚ ਖ਼ਤਾ ਵਾਲੀ ਦਾਹੜੀ ਹੈ ਅਤੇ ਸਿਰ ਉੱਤੇ ਦਰਵੇਸ਼ੀ ਕੁੱਲਾ ਜਾਂ ਟੋਪੀ ਹੈ। ਬਚਪਨ ਵਿੱਚ ਰਾਜਪੂਤੀ ਪਗੜੀ ਨਾਲ ਧੋਤੀ ਵੀ ਬੰਨ੍ਹੀ ਹੈ ਅਤੇ ਕਈ ਵਾਰ ਧੜ ਨੰਗਾ ਵਿਖਾਇਆ ਹੈ। ਘਟਨਾ ਤੋਂ ਚਿੱਤਰ ਬਣਾਨ ਲੱਗੇ ਚਿੱਤਰਕਾਰ ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ ਮੁੱਖ ਨਹੀਂ ਰੱਖਦੇ, ਸਗੋਂ ਘਟਨਾ ਅਨੁਸਾਰ ਢਾਲ ਕੇ ਚਿਹਰਾ ਮੁਹਰਾ ਵੀ ਬਦਲ ਦੇਂਦੇ ਹਨ। ਗੁਰੂ ਨਾਨਕ ਤਿਆਗੀ ਬਣ ਕੇ ਮੜ੍ਹੀ ਮਸਾਣੀਂ ਜਾ ਬੈਠਾ। ਏਥੇ ਗੁਰੂ ਨਾਨਕ ਦਾ ਚਿੱਤਰ ਮੜ੍ਹੀਆਂ ਮਸਾਣੀਆਂ ਵਿੱਚ ਬਹਿਣ ਵਾਲੇ ਨੰਗੇ ਧੜੰਗੇ ਸੰਨਿਆਸੀਆਂ ਵਾਲਾ ਹੈ। ਇਸ਼ਨਾਨ ਕਰਦੇ ਨਾਨਕ ਦਾ ਚਿੱਤਰ ਰੋਡੇ ਸਿਰ ਵਾਲਾ ਬਣਾ ਦਿੱਤਾ ਹੈ। ਕਈ ਚਿੱਤਰਾਂ ਵਿੱਚ ਨਾਨਕ ਜੋਗੀਆਂ ਵਾਲੀ ਟੇਕ ਦਾ ਸਹਾਰਾ ਲੈ ਕੇ ਜੋਗੀਆਂ ਵਾਂਗ ਬੈਠਾ ਹੈ ਅਤੇ ਕਈ ਚਿੱਤਰਾਂ ਵਿੱਚ ਗੁਰੂ ਨਾਨਕ ਚਹਾਰ ਦਰਵੇਸ਼ ਦੇ ਚਿੱਤਰਾਂ ਵਿਚਲੇ ਦਰਵੇਸ਼ਾਂ ਵਾਂਗ ਦਿਸਦਾ ਹੈ। ਕਈ ਚਿੱਤਰਾਂ ਵਿੱਚ ਕੁਲਾਇ ਦਰਵੇਸ਼ ਵਿੱਚੋਂ ਪਿੱਛੇ ਕੱਟੇ ਵਾਲ ਸਾਫ਼ ਨਜ਼ਰ ਆਉਂਦੇ ਹਨ ਜੋ ਇਸ ਗੱਲ ਦੀ ਸੂਚਨਾ ਹੈ ਕਿ ਚਿੱਤਰਕਾਰ ਗੁਰੂ ਨਾਨਕ ਦੀ ਸ਼ਖ਼ਸੀਅਤ ਤੋਂ ਵਾਕਫ਼ ਨਹੀਂ ਅਤੇ ਸਮੇਂ ਦੇ ਪੀਰਾਂ, ਫ਼ਕੀਰਾਂ, ਸੰਨਿਆਸੀਆਂ ਨੂੰ ਮਾਡਲ ਬਣਾ ਕੇ ਹੀ ਨਾਨਕ ਹੀ ਸ਼ਖ਼ਸੀਅਤ ਚਿਤਰਦੇ ਹਨ।

ਗੁਰੂ ਨਾਨਕ ਦੇ ਸ਼ਰਧਾਲੂ ਨਿਰੇ ਹਿੰਦੂ ਨਹੀਂ ਸਨ, ਸਗੋਂ ਮੁਸਲਮਾਨ ਵੀ ਉਸ ਨੂੰ ਪੀਰ ਮੰਨਦੇ ਹਨ। ਮਰਦਾਨੇ ਦਾ ਸੰਗ ਅਤੇ ਗੁਰੂ ਨਾਨਕ ਦੀ ਮ੍ਰਿਤੂ ਸਮੇਂ ਹਿੰਦੂਆਂ, ਮੁਸਲਮਾਨਾਂ ਦਾ ਆਪਸੀ ਵਾਦ ਵਿਵਾਦ, ਜਿਸ ਵਿੱਚ ਦੋਵੇਂ ਧਿਰਾਂ ਇਸ ਮਹਾਨ ਸ਼ਖ਼ਸੀਅਤ ਨੂੰ ਆਪਣਾ ਜਤਾਂਦੀਆਂ ਸਨ, ਇਹ ਸਿੱਧ ਕਰਦਾ ਹੈ ਕਿ ਮੁਸਲਮਾਨ ਵੀ ਗੁਰੂ ਨਾਨਕ ਦੇ ਸ਼ਰਧਾਲੂ ਰਹੇ ਹਨ। ਜਿਸ ਜਨਮ-ਸਾਖੀ ਵਿੱਚ ਗੁਰੂ ਨਾਨਕ ਦੇ ਚਿੱਤਰ ਮਿਲਦੇ ਹਨ ਉਹ ਬਾਲੇ ਵਾਲੀ ਜਨਮ-ਸਾਖੀ ਆਖੀ ਜਾਂਦੀ ਹੈ। ਇਹੋ ਜਨਮ-ਸਾਖੀ ਹੈ ਜਿਸਦੇ ਸਭ ਤੋਂ ਵੱਧ ਉਤਾਰੇ ਮਿਲਦੇ ਹਨ ਅਤੇ ਇਹੋ ਜਨਮ-ਸਾਖੀ ਹੈ ਜਿਸ ਵਿੱਚ ਸਭ ਤੋਂ ਵੱਧ ਮਿਲਾਵਟ ਕੀਤੀ ਗਈ ਹੈ। ਇਸ ਵਿੱਚ ਸਾਖੀਆਂ ਦਾ ਵਧਾ ਘਟਾ ਵਿਸ਼ੇਸ਼ ਮੰਤਵ ਤੋਂ ਕੀਤਾ ਗਿਆ ਹੈ। ਸਭ ਤੋਂ ਵੱਧ ਇਸ ਜਨਮ-ਸਾਖੀ ਨੂੰ ਹੰਦਾਲੀਆਂ ਨੇ ਵਿਗਾੜਿਆ ਹੈ ਅਤੇ ਇਹ ਵੀ ਹੋ ਸਕਦਾ ਹੈ ਕਿ ਇਸ ਜਨਮ-ਸਾਖੀ ਦੀ ਹੋਂਦ ਹੀ ਹੰਦਾਲੀਆਂ ਕਾਰਨ ਹੋਈ ਹੋਵੇ। ਬਾਬਾ ਹੰਦਾਲ ਜੰਡਿਆਲੇ ਦਾ ਸੀ ਜੋ ਗੁਰੂ ਅਮਰ ਦਾਸ ਦਾ ਭਗਤ ਸੀ ਪਰ ਇਸ ਦੇ ਪੋਤੇ ਬਿਧੀ ਚੰਦ ਨੇ ਇਕ ਮੁਸਲਮਾਨੀ ਘਰ ਵਸਾ ਲਈ। ਸਿੱਖਾਂ ਨੇ ਉਸ ਨੂੰ ਛੇਕ ਦਿੱਤਾ ਅਤੇ ਉਸ ਨੇ ਗੁਰੂ ਨਾਨਕ ਦੀ ਜਨਮ-ਸਾਖੀ ਵਿੱਚ ਅਜਿਹੀਆ ਕਈ ਘਟੀਆਂ ਸਾਖੀਆਂ ਪਾ ਦਿੱਤੀਆਂ ਜਿਸ ਤੋਂ ਉਸ ਦਾ ਆਪਣਾ ਕਰਮ ਕੁਕਰਮ ਨਹੀਂ ਸੀ ਪ੍ਰਤੀਤ ਹੁੰਦਾ।[23]

---

*23. Hindalias later called Niranjany as were another group led astray from the centre by their interested sympathy with the Muslim cause. Their original leader was Handal of Jandiala, a very devoted sikh in days of Guru Amar Das and his two successors, who entrusted him the work of preaching Sikhism in the tract of Majha. His grandson Bidhi Chand lowered himself in the public eye by taking to himself a muslim woman as a mistress. In order to justify, himself, he corrupted the text of Guru Nanak's biography and introduced the fictitious story that the Guru too had done the same thing. (Teja singh and Ganda singh, A Short History of the sikhs, vol: one-P. 113 (O.L.L. 1950)*

ਇਸ ਜਨਮ-ਸਾਖੀ ਨੂੰ ਨਿਰੋਲ ਸੱਚ-ਰੂਪ ਸਾਬਤ ਕਰਨ ਲਈ ਪ੍ਰਗਟ ਕੀਤਾ ਕਿ ਇਹ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿੱਚ ਲਿਖੀ ਗਈ। ਇਹ ਵੀ ਹੋ ਸਕਦਾ ਹੈ ਕਿ ਇਸ ਨੂੰ ਸੱਚੀ ਸਾਬਤ ਕਰਨ ਲਈ ਅਤੇ ਵਧੇਰੇ ਪ੍ਰਚਲਤ ਕਰਨ ਲਈ ਇਸ ਨੂੰ ਸਚਿੱਤਰ ਕੀਤਾ ਗਿਆ ਅਤੇ ਫੇਰ ਉਤਾਰਕਾਰਾਂ ਨੇ ਸਚਿੱਤਰ ਸਾਖੀ ਦਾ ਉਤਾਰਾ ਸਚਿੱਤਰ ਸਾਖੀ ਵਿੱਚ ਹੀ ਕੀਤਾ ਜਿਸ ਨਾਲ ਸਦੀਆਂ ਦੀ ਵਿੱਥ ਰੱਖਦੀਆਂ ਜਨਮ-ਸਾਖੀਆਂ ਵੀ ਚਿੱਤਰਾਂ ਦੀ ਸਾਂਝ ਰੱਖਦੀਆਂ ਹਨ। ਹੰਦਾਲੀਆਂ ਦੀ ਕਿਰਤ ਵਾਲੇ ਉਤਾਰੇ ਜਾਂ ਜਨਮ ਸਾਖੀਆਂ ਕੁਦਰਤੀ ਤੌਰ ਉੱਤੇ ਹੀ ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ ਮੁਸਲਮਾਨੀ ਰੰਗ ਵਿੱਚ ਪੇਸ਼ ਕਰਦੀਆਂ ਹਨ। ਲਗਪਗ ਸਾਰੀਆਂ ਜਨਮ-ਸਾਖੀਆਂ ਦੇ ਚਿੱਤਰਾਂ ਵਿਚ ਘਟਨਾਵਾਂ ਦੀ ਸਾਂਝ ਹੈ ਪਰ ਸ਼ੈਲੀ ਦੇ ਅੰਤਰ ਨਾਲ ਗੁਰੂ ਨਾਨਕ ਦੇ ਨੈਣ, ਪਹਿਰਾਵਾ ਅਤੇ ਸ਼ਖ਼ਸੀਅਤ ਆਉਣ ਵਾਲੀਆਂ ਜਨਮ ਸਾਖੀਆਂ ਵਿੱਚ ਬਦਲਦੇ ਗਏ ਹਨ। ਇਹੀ ਕਾਰਨ ਹੈ ਕਿ ਗੁਰੂ ਨਾਨਕ ਦਾ ਅੱਜ ਦਾ ਪਰਵਾਨਿਤ ਚਿੱਤਰ ਇਨ੍ਹਾਂ ਜਨਮ-ਸਾਖੀਆਂ ਚਿੱਤਰਾਂ ਨਾਲੋਂ ਬਿਲਕੁਲ ਭਿੰਨ ਹੈ।

ਹੁਣ ਤੱਕ ਦੇ ਚਿੱਤਰਾਂ ਵਿੱਚ ਗੁਰੂ ਨਾਨਕ ਦੀ ਸ਼ਖ਼ਸੀਅਤ ਨਾਲੋਂ ਪਹਿਰਾਵਾ ਵਧੇਰੇ ਪ੍ਰਤੱਖ ਹੁੰਦਾ ਹੈ। ਜੇ ਸ਼ਖ਼ਸੀਅਤ ਨੂੰ ਉਜਾਗਰ ਕਰਨ ਦਾ ਚੇਤੰਨ ਜਤਨ ਕੀਤਾ ਵੀ ਹੈ ਤਾਂ ਸਿਰਫ਼ ਉਸਦੇ ਅਧਿਆਤਮਕ ਪੱਖ ਨੂੰ ਹੀ ਉਜਾਗਰ ਕੀਤਾ ਹੈ। ਨਾਨਕ ਚਿੱਤਰਾਂ ਵਿੱਚ ਇਕ ਨਿਰੰਤਰ ਵਿਕਾਸ ਹੈ। ਪੁਰਾਣੇ ਚਿੱਤਰਾਂ ਵਿੱਚ ਮਰਦਾਨੇ ਅਤੇ ਬਾਲੇ ਤੋਂ ਬਿਨ੍ਹਾਂ ਗੁਰੂ ਨਾਨਕ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ। ਭਾਵੇਂ ਮਰਦਾਨੇ ਨੂੰ ਗੁਰੂ ਨਾਨਕ ਨੇ ਰਬਾਬੀ ਹੋਣ ਦੇ ਨਾਤੇ ਹੀ ਆਪਣੇ ਨਾਲ ਰੱਖਿਆ ਸੀ, ਪਰ ਸਮੇਂ ਦੀ ਗਤੀ ਨਾਲ ਮਰਦਾਨੇ ਦਾ ਸਾਥ ਰਬਾਬੀ ਕਰਕੇ ਨਹੀਂ, ਸਗੋਂ ਹਿੰਦੂ ਮੁਸਲਮਾਨ ਦੇ ਸੰਗ ਦਾ ਚਿੰਨ੍ਹ ਹੋ ਗਿਆ। ਗੁਰੂਆਂ ਦੀ ਨਿਰੰਤਰ ਲੜੀ ਨੇ ਪੰਜਵੇਂ ਅਤੇ ਛੇਵੇਂ ਪੜਾਅ ਉੱਤੇ ਪਹੁੰਚ ਗੁਰੂ ਨਾਨਕ ਨੂੰ ਹਿੰਦੂ ਧਰਮ ਨਾਲੋਂ ਵੱਖ ਕਰ ਦਿੱਤਾ ਅਤੇ ਸਿੱਖ ਧਰਮ ਦਾ ਬਾਨੀ ਬਣਾ ਦਿੱਤਾ। ਗੁਰੂ ਨਾਨਕ ਤੋਂ ਹਿੰਦੂ ਧਰਮ ਓਪਰਾ ਹੋਣ ਲੱਗਾ ਪਰ ਗੁਰੂ ਨਾਨਕ ਦੇ ਪੈਰੋਕਾਰ ਹਿੰਦੂ ਧਾਰਮਕ ਰਹੁ-ਰੀਤਾਂ ਤੋਂ ਪੂਰਨ ਤੌਰ ਉੱਤੇ ਟੁੱਟ ਨਾ ਸਕੇ। ਇਸ ਲਈ ਬਾਲੇ ਦਾ ਪਾਤਰ ਜਨਮ-ਸਾਖੀਆਂ ਵਿੱਚ ਅਤੇ ਚਿੱਤਰਾਂ ਵਿੱਚ ਚਿਤਰਿਆ ਗਿਆ। ਗੁਰੂ ਨਾਨਕ ਮਰਦਾਨੇ ਅਤੇ ਬਾਲੇ ਦੇ ਸੰਗ ਵਿੱਚ ਹਿੰਦੂ ਅਤੇ ਮੁਸਲਮਾਨ ਧਰਮ ਦੇ ਸਮਝੌਤੇ ਦਾ ਚਿੰਨ੍ਹ ਬਣ ਗਿਆ। ਪਰ ਇਤਿਹਾਸ ਦੇ ਪੰਨੇ ਕੁਝ ਇਸ ਤਰ੍ਹਾਂ ਪਰਤੇ ਗਏ ਕਿ ਸਿੱਖਾਂ ਤੇ ਮੁਸਲਮਾਨਾਂ ਵਿੱਚ ਪਾੜ ਪੈਂਦਾ ਗਿਆ ਅਤੇ ਚਿੱਤਰਾਂ ਵਿੱਚ ਮਰਦਾਨੇ ਦੀ ਥਾਂ ਬਾਲਾ ਪ੍ਰਧਾਨ ਹੁੰਦਾ ਗਿਆ। ਆਧੁਨਿਕ ਯੁਗ ਦੇ ਆਰੰਭ ਵਿੱਚ ਹੀ ਇਤਿਹਾਸ ਨੇ ਕੁਝ ਇਸ ਤਰ੍ਹਾਂ ਕਰਵਟ ਬਦਲੀ ਕਿ ਹਿੰਦੂ ਅਤੇ ਸਿੱਖ ਵੀ ਇਕ ਅੰਗ ਨਾ ਰਹਿ ਸਕੇ। ਹਿੰਦੂ ਅਤੇ ਸਿੱਖ ਧਰਮ ਵਿੱਚ ਆਏ ਫ਼ਰਕ ਨਾਲ ਬਾਬੇ ਨਾਨਕ ਦੇ ਸਾਥ ਵਿੱਚੋਂ ਮਰਦਾਨੇ ਦੇ ਨਾਲ ਬਾਲਾ ਵੀ ਅਲੱਗ ਹੋ ਗਿਆ ਅਤੇ ਨਾਨਕ ਕੈਲੰਡਰ-ਚਿੱਤਰਾਂ ਵਿੱਚ ਕੱਲਾ ਹੀ ਰਹਿ ਗਿਆ ਅਤੇ ਨਿਰੋਲ ਸਿੱਖੀ ਦਾ ਚਿੰਨ੍ਹ। ਦਰਵੇਸ਼ੀ ਕੁੱਲਿਆਂ ਦੀ ਥਾਂ ਪੇਚਦਾਰ ਪੱਗ ਨੇ ਲੈ ਲਈ। ਨਾਨਕ ਚਿੱਤਰਾਂ ਵਿੱਚ ਇਕ ਹੋਰ ਤਬਦੀਲੀ ਜੋ ਸਮੇਂ ਦੇ ਚੱਕਰ ਨੇ ਲਿਆਂਦੀ ਉਹ ਹੈ ਗੁਰੂ ਨਾਨਕ ਚਿੱਤਰ ਦਾ ਕੈਲੰਡਰਾਂ ਉੱਤੇ ਉਭਰਨਾ ਜਿਸ ਨਾਲ ਰੰਗਾਂ ਦੀ ਖ਼ੂਬਸੂਰਤੀ, ਅੰਗਾਂ ਦੀ ਗੁਲਾਈ, ਕੱਪੜਿਆਂ ਦਾ ਸਲੀਕਾ ਤੇ ਸੁੰਦਰਤਾ ਅਤੇ ਨਾਲ-ਨਾਲ ਕਿਰਸਾਨ ਅਤੇ ਸੈਲਾਨੀ ਗੁਰੂ ਨਾਨਕ

ਦਾ ਨਿਰੋਲ ਅਧਿਆਤਮਕ ਰੁਚੀਆਂ ਰੱਖਣ ਵਾਲਾ ਸੰਤ ਹੋਣਾ ਵੀ ਜ਼ਰੂਰੀ ਹੋ ਗਿਆ। ਕੈਲੰਡਰ-ਚਿੱਤਰ ਵਾਲਾ ਨਾਨਕ ਵਪਾਰੀ ਸਿੱਖ ਸ਼੍ਰੇਣੀ ਦੀ ਕਲਪਨਾ ਦਾ ਚਿੱਤਰ ਹੈ। ਇਹੀ ਕਾਰਨ ਹੈ ਕਿ ਇਹ ਚਿੱਤਰ ਗੁਰੂ ਨਾਨਕ ਦੇ ਦਰਸ਼ਨ ਜਾਂ ਮਿਸ਼ਨ ਦੇ ਪ੍ਰਤੀਕ ਨਹੀਂ ਹੁੰਦੇ ਸਗੋਂ ਨਿਰੋਲ ਵਪਾਰਕ ਦ੍ਰਿਸ਼ਟੀ ਤੋਂ ਲੈ ਕੇ ਸ਼ਰਧਾ ਜਾਂ ਲੋਕ-ਅੱਖ ਨੂੰ ਆਕ੍ਰਸ਼ਤ ਕਰਨ ਨਾਲ ਹੀ ਸੰਬੰਧ ਰੱਖਦੇ ਹਨ। ਕੈਲੰਡਰਾਂ ਤੱਕ ਸੌਖੀ ਪਹੁੰਚ ਹੋਣ ਕਾਰਨ ਇਹੋ ਚਿੱਤਰ ਲੋਕ ਕਲਪਨਾ ਵਿੱਚ ਨਾਨਕ ਬਿੰਬ ਬਣਾ ਕੇ ਸਮਾ ਗਿਆ। ਇਸ ਸਿੱਖ ਵਪਾਰਕ ਦ੍ਰਿਸ਼ਟੀ ਨੇ ਗੁਰੂ ਨਾਨਕ ਨੂੰ ਨਿਰੋਲ ਸਿੱਖੀ ਚਿੰਨ੍ਹ ਬਣਾ ਦਿੱਤਾ। ਨਾਨਕ ਦੇ ਨਾਂ ਨਾਲ ਸੰਬੰਧਤ ਕੋਈ ਵੀ ਸੰਸਥਾ ਸਿੱਖਾਂ ਦੀ ਮਲਕੀਅਤ ਸਮਝੀ ਜਾਂਦੀ ਹੈ। ਇਹੀ ਕਾਰਨ ਹੈ ਕਿ ਅਜੋਕਾ ਪਰਵਾਨਿਤ ਕੈਲੰਡਰ-ਚਿੱਤਰ ਪੁਰਾਣੇ ਚਿੱਤਰਾਂ ਨਾਲੋਂ ਬਿਲਕੁਲ ਭਿੰਨ ਹੈ। ਗੁਰੂ ਨਾਨਕ ਸਬੰਧੀ ਸਾਰੇ ਚਿੱਤਰਾਂ ਦੀ ਛਾਣ ਬੀਣ ਤੋਂ ਪਿੱਛੋਂ ਸੁਭਾਵਕ ਸਿੱਟਾ ਇਹ ਨਿਕਲਦਾ ਹੈ ਕਿ ਗੁਰੂ ਨਾਨਕ ਦਾ ਅਸਲੀ ਚਿੱਤਰ ਲੱਭਣਾ ਲਗਪਗ ਅਸੰਭਵ ਜਿਹੀ ਗੱਲ ਹੈ ਕਿਉਂਕਿ ਪ੍ਰਾਪਤ ਚਿੱਤਰ ਗੁਰੂ ਸਾਹਿਬ ਦੀ ਜੋਤੀ ਜੋਤ ਸਮਾਉਣ ਤੋਂ ਸੌ ਸਾਲ ਤੋਂ ਵੀ ਬਾਅਦ ਦੇ ਹਨ। ਇਹ ਠੀਕ ਹੈ ਕਿ ਗੁਰੂ ਨਾਨਕ ਸਬੰਧੀ ਪੂਰਨ ਜਾਣਕਾਰੀ ਪ੍ਰਾਪਤ ਕਰਨ ਲਈ ਕਈ ਸਰੋਤ ਅਜੇ ਵੀ ਅਣਲੱਭੇ ਹੀ ਰਹਿ ਗਏ ਹਨ। ਕਈ ਵਿਦਵਾਨ ਅਤੇ ਸੰਸਥਾਵਾਂ ਅਜੇਹੇ ਅਣਲੱਭੇ ਸਰੋਤਾਂ ਨੂੰ ਲੱਭਣ ਲਈ ਅਣਥੱਕ ਜਤਨ ਕਰ ਰਹੀਆਂ ਹਨ। ਗੁਰੂ ਨਾਨਕ ਦਾ ਸਭ ਤੋਂ ਪੁਰਾਣਾ ਅਤੇ ਸਹੀ ਚਿੱਤਰ ਲੱਭਣ ਦੇ ਉਪਰਾਲਿਆਂ ਵਿੱਚ ਡਾਕਟਰ ਮਹਿੰਦਰ ਸਿੰਘ ਰੰਧਾਵਾ ਅਤੇ ਮਨੋਹਰ ਸਿੰਘ ਮਾਰਕੋ ਦੇ ਜਤਨ ਸ਼ਲਾਘਾ ਯੋਗ ਹਨ। ਇਕ ਹਜ਼ਾਰ ਤੋਂ ਵੱਧ, ਗੁਰੂ ਨਾਨਕ ਦੇ ਪੁਰਾਤਨ ਚਿੱਤਰ ਵੱਖ-ਵੱਖ ਥਾਵਾਂ ਤੋਂ ਇਕੱਠੇ ਕੀਤੇ ਗਏ ਹਨ, ਪਰ ਕੋਈ ਵੀ ਚਿੱਤਰ ਗੁਰੂ ਨਾਨਕ ਦੇ ਸਹੀ ਸਰੂਪ ਨੂੰ ਪੇਸ਼ ਕਰਨ ਵਿੱਚ ਪੂਰਨ ਨਹੀਂ ਦਿਸਦਾ।

ਗੁਰੂ ਨਾਨਕ ਦਾ ਅਜੋਕਾ ਕੈਲੰਡਰ-ਚਿੱਤਰ "ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨਾ ਆਇਆ" ਕਹਿਣ ਵਾਲੇ ਪੁਰਸ਼ ਦਾ ਚਿੱਤਰ ਨਹੀਂ ਲੱਗਦਾ। ਸੱਚ ਦੇ ਖੋਜੀ, ਜ਼ੁਲਮ ਵਿਰੋਧੀ, ਲੋਕ-ਸਾਥੀ ਅਤੇ ਅਣਥਕ ਮੁਸਾਫ਼ਰ ਦਾ ਸਰੂਪ ਇਸ ਚਿੱਤਰ ਵਿੱਚੋਂ ਸਾਕਾਰ ਨਹੀਂ ਹੁੰਦਾ। ਕਈ ਸੁਚੱਜੇ ਚਿੱਤਰਕਾਰਾਂ ਨੇ ਗੁਰੂ ਨਾਨਕ ਦੀ ਪੂਰਨ ਸ਼ਖ਼ਸੀਅਤ ਨੂੰ ਆਪਣੇ ਵਿਚਾਰਾਂ ਅਨੁਸਾਰ ਚਿਤਰਨਾ ਚਾਹਿਆ ਹੈ ਪਰ ਕੋਈ ਵੀ ਚਿੱਤਰ ਅਸਲੀ ਚਿੱਤਰ ਦੀ ਭਾਲ ਨੂੰ ਸੰਤੁਸ਼ਟ ਨਹੀਂ ਕਰ ਸਕਿਆ। ਇਕ ਚਿੱਤਰ ਜੋ ਇਸ ਗੱਲ ਦੀ ਆਸ ਬੰਨ੍ਹਾਂਦਾ ਹੈ ਕਿ ਚਿੱਤਰਕਾਰ ਗੁਰੂ ਨਾਨਕ ਦੇ ਸਹੀ ਸਰੂਪ ਨੂੰ ਲੱਭਣ ਲਈ ਜਤਨਸ਼ੀਲ ਹਨ, ਉਹ ਹੈ ਜਸਵੰਤ ਸਿੰਘ ਆਰਟਿਸਟ ਦਾ ਚਿੱਤਰ, ਜੋ ਚੰਡੀਗੜ੍ਹ ਮਿਊਜ਼ੀਅਮ ਵਿੱਚ ਪਿਆ ਹੈ। ਇਸ ਚਿੱਤਰ ਦਾ ਗੁਰੂ ਨਾਨਕ ਹਿੰਦੂ ਮੁਸਲਮਾਨ ਜਾਂ ਸਿੱਖ ਰੂਪ ਵਾਲਾ ਨਹੀਂ ਸਗੋਂ ਇਹ ਗੁਰੂ ਨਾਨਕ ਮੁਸਾਫ਼ਰ ਹੈ, ਅਣਥੱਕ ਮੁਸਾਫ਼ਰ ਜਿਸ ਪਹਾੜਾਂ ਨੂੰ ਚੀਰਿਆ ਹੈ। ਉਸ ਦੇ ਕਦਮਾਂ ਵਿੱਚ ਪੈਂਡਾ ਹੈ। ਉਸ ਦਾ ਪਿਛਲਾ ਪੈਰ ਲੰਮਾ ਪੈਂਡਾ ਕਰ ਚੁੱਕਣ ਦੀ ਸੂਚਨਾ ਦੇਂਦਾ ਹੈ ਪਰ ਅਗਲਾ ਪੈਰ ਮਜ਼ਬੂਤੀ ਨਾਲ ਅੱਗੇ ਵਧਣ ਦੀ ਰੀਝ ਨੂੰ ਸਾਕਾਰ ਕਰਦਾ ਹੈ। ਚੋਲੇ ਦੀਆਂ ਕੰਨੀਆ ਦਾ ਰੰਗ ਮਾਲਾ ਦੇ ਮਣਕੇ ਅਤੇ ਪੈਰ ਵਿੱਚ ਪਊਆ ਇਕ ਸੰਤ ਤਪੱਸਵੀ ਦੀ ਦਸ ਪਾਉਂਦਾ ਹੈ। ਪੈਰਾਂ ਦੀ ਪਕੜ ਅਤੇ ਪਹਾੜਾਂ ਦੇ ਉੱਤੋਂ ਦੀ ਪੁੱਟਿਆ ਕਦਮ ਨਵੀਆਂ ਪੈੜਾਂ ਪਾਣ ਵਾਲੇ ਆਗੂ ਦੀ ਸੂਚਨਾ ਦੇਂਦਾ ਹੈ ਅਤੇ ਪਹਾੜਾਂ ਜਿੱਡੀਆਂ ਪੁਰਾਣੀਆਂ ਸਮਾਜਕ

ਰਾਜਨੀਤਕ ਅਤੇ ਧਾਰਮਕ ਕੀਮਤਾਂ ਨੂੰ ਭਰੋਸੇ ਨਾਲ ਉਲੰਘ ਜਾਣ ਦੀ ਹਿੰਮਤ ਨੂੰ ਪ੍ਰਤੱਖ ਕਰਦਾ ਹੈ। ਚੋਲੇ ਦੇ ਗੋਡਿਆਂ ਤੋਂ ਉੱਤੇ ਹੋਣਾ ਘੁਲਾਟੀਏ ਨਾਇਕ ਦਾ ਚਿੰਨ੍ਹ ਹੈ। ਇਹ ਪੈਰ, ਇਹ ਲੱਤਾਂ, ਇਹ ਚੋਲੇ ਦੀਆਂ ਕੰਨੀਆਂ ਨਿਰਸੰਦੇਹ ਗੁਰੂ ਨਾਨਕ ਦੀਆਂ ਹਨ ਪਰ ਅਜੇ ਗੁਰੂ ਨਾਨਕ ਦਾ ਚਿਹਰਾ ਬੇਪਛਾਣ ਹੈ। ਇਸ ਯੁਗ ਦੇ ਕਲਾਕਾਰਾਂ ਲਈ ਇਹ ਇਕ ਵੱਡੀ ਚੁਣੌਤੀ ਹੈ ਕਿ ਇਕ ਮਹਾਨ ਸ਼ਖ਼ਸੀਅਤ ਬੇ-ਪਛਾਣ ਹੈ। ਲੱਖਾਂ ਚਿਹਰੇ ਚਿੱਤਰੇ ਗਏ ਹਨ ਪਰ ਇਕ ਵਿੱਚੋਂ ਵੀ ਇਤਿਹਾਸ ਦਾ ਗੁਰੂ ਨਾਨਕ ਨਹੀਂ ਲੱਭਦਾ। ਗੁਰੂ ਨਾਨਕ ਦੇ ਪੈਰ ਪਛਾਣੇ ਗਏ ਹਨ, ਪੈਂਡਾ ਪਛਾਣਿਆ ਗਿਆ ਹੈ ਪਰ ਅਜੇ ਚਿਹਰਾ ਬੇ-ਪਛਾਣ ਹੈ-ਅਜਿਹਾ ਚਿਹਰਾ ਜੋ ਲੋਕਾਂ ਦਾ ਸਾਥੀ ਹੋਵੇ, ਅਜਿਹਾ ਚਿਹਰਾ ਜੋ ਜ਼ੁਲਮ, ਅਨਿਆਂ ਦਾ ਵਿਰੋਧੀ ਹੋਵੇ, ਅਜਿਹਾ ਚਿਹਰਾ ਜੋ ਆਪ ਸੁਚੇਤ ਹੋਵੇ ਅਤੇ ਵੇਖਣ ਵਾਲਿਆਂ ਨੂੰ ਸੁਜਾਨ ਕਰਨ ਦੀ ਸ਼ਕਤੀ ਰੱਖਦਾ ਹੋਵੇ, ਜਿਸ ਦੀਆਂ ਅੱਖਾਂ ਵਿਚ ਨਾਮ ਖੁਮਾਰੀ ਦੇ ਨਾਲ "ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨਾ ਆਇਆ" ਵਾਲਾ ਰੋਹ ਹੋਵੇ।

ਭਾਰਤੀ ਆਰਥਕ ਅਤੇ ਸਮਾਜਕ ਜੀਵਨ ਉੱਤੇ

# ਗੁਰੂ ਨਾਨਕ ਦਾ ਪ੍ਰਭਾਵ

ਗੁਰੂ ਨਾਨਕ ਦੇ ਸਮੇਂ ਭਾਰਤ ਵਿਚ ਸਮੁੱਚੇ ਤੌਰ ਤੇ ਮੁਸਲਮਾਨੀ ਰਾਜ ਸੀ। ਮੁਸਲਮਾਨੀ ਸਭਿਆਚਾਰ ਦੀਆਂ ਸਮਾਜਕ ਖੁਲ੍ਹਾਂ ਅਤੇ ਰਾਜਨੀਤਕ ਪੱਖ ਤੋਂ ਮੁਸਲਮਾਨ ਧਰਮ ਲਈ ਸੁਖਾਵਾਂ ਵਾਤਾਵਰਨ ਹਿੰਦੂ ਸਮਾਜਕ ਢਾਂਚੇ ਲਈ ਚੁਣੌਤੀ ਬਣ ਗਏ ਸਨ। ਧਾਰਮਕ ਵਖੇਵਾਂ ਆਰਥਕ ਲੁੱਟ ਦਾ ਕਾਰਨ ਬਣ ਜਾਂਦਾ ਸੀ। ਸੂਫ਼ੀਆਂ ਦੇ ਪ੍ਰਚਾਰ, ਆਰਥਕ ਮੰਦਹਾਲੀ ਅਤੇ ਨੀਵੀਆਂ ਜਾਤੀਆਂ ਲਈ ਹਿੰਦੂ ਧਰਮ ਵਿਚ ਸਾਹ ਘੁਟਵੇਂ ਮਾਹੌਲ ਕਾਰਨ ਧਰਮ ਬਦਲੀਆ ਖ਼ਤਰੇ ਦੀ ਹਾਲਤ ਨੂੰ ਪਹੁੰਚਦੀਆਂ ਜਾ ਰਹੀਆਂ ਸਨ। ਗੁਰੂ ਨਾਨਕ ਦੇ ਸਮੇਂ ਤਕ ਧਰਮ ਬਦਲੀ ਤੋਂ ਬਚੇ ਲੋਕਾਂ ਵਿਚ ਵੀ ਕੋਈ ਆਪਣੀ ਅਣਖ ਬਚਾ ਕੇ ਨਹੀਂ ਸੀ ਰੱਖ ਸਕਿਆ।[1] ਹਿੰਦੂ ਧਰਮ ਦੇ ਰਾਖਿਆਂ ਨੇ ਭਾਵੇਂ ਰਾਜਨੀਤਕ ਪੱਧਰ 'ਤੇ ਘਟੀਆ ਸਮਝੌਤੇ ਕਰ ਲਏ ਪਰ ਧਰਮ ਦੀ ਰਾਖੀ ਲਈ ਹਿੰਦੂ ਧਰਮ ਦੇ ਸੀਮਤ ਘੇਰੇ ਵਿੱਚ ਰਸਮੀ ਕੱਟੜਤਾ 'ਤੇ ਜ਼ੋਰ ਦਿੱਤਾ।[2] ਇਸ ਰਸਮੀ ਕੱਟੜਤਾ ਨੇ ਜਿੱਥੇ ਇਸਲਾਮ ਨੂੰ ਠਲ੍ਹ ਪਾਈ ਓਥੇ ਬ੍ਰਾਹਮਣਾਂ ਦੀ ਪ੍ਰਭੁਤਾ ਨੂੰ ਵੀ ਕਾਇਮ ਰੱਖਿਆ ਕਿਉਂਕਿ ਇਹਨਾਂ ਬਗ਼ੈਰ ਕੋਈ ਵੀ ਹਿੰਦੂ ਰਸਮ ਪੂਰੀ ਨਹੀਂ ਹੋ ਸਕਦੀ। ਵੇਲੇ ਦੀ ਹਿੰਦੂ ਜਨਤਾ ਹਿੰਦੂ ਧਰਮ ਦੇ ਕਰੜੇ ਸਮਾਜਕ ਜਕੜਬੰਦਾਂ ਅਤੇ ਮੁਸਲਮਾਨੀ ਰਾਜ ਦੇ ਅਨਿਆ ਕਾਰਨ ਪੀੜੀ ਜਾ ਰਹੀ ਸੀ। ਸਦਾਚਾਰਕ ਅਤੇ ਆਤਮਕ ਗਿਰਾਵਟ ਸਿਖਰ 'ਤੇ ਪਹੁੰਚ ਗਈ ਸੀ।

ਸਮਾਜਕ ਪੱਧਰ 'ਤੇ ਹਿੰਦੂ ਧਰਮ ਚਾਰ ਮੁੱਖ ਜਾਤੀਆਂ ਵਿੱਚ ਵੰਡਿਆ ਹੋਇਆ ਸੀ। ਸ਼ੂਦਰ ਤੇ ਵੈਸ਼ ਜਾਤੀਆਂ ਸਭ ਨਾਲੋਂ ਵੱਧ ਜ਼ੁਲਮ ਦਾ ਸ਼ਿਕਾਰ ਬਣਦੀਆਂ ਸਨ। ਸਮਾਜਕ ਪੱਧਰ 'ਤੇ ਹਿੰਦੂ ਧਰਮ ਦੀ ਫਿਟਕਾਰ ਅਤੇ ਰਾਜਨੀਤਕ ਪੱਧਰ 'ਤੇ ਮੁਸਲਮਾਨ ਹਾਕਮਾਂ ਦੀ ਵਗਾਰ ਇਨ੍ਹਾਂ ਦੇ ਪੱਲੇ ਪੈਂਦੀ ਸੀ। ਧਾਰਮਕ ਪੁਸਤਕਾਂ ਜਾਂ ਰੱਬੀ ਭਗਤੀ ਇਹਨਾਂ ਦੀ ਕਿਸਮਤ ਵਿੱਚ ਨਹੀਂ ਸੀ। ਹਿੰਦੂ ਪਰੰਪਰਾ ਅਨੁਸਾਰ ਇਹ ਬ੍ਰਾਹਮਣਾਂ ਦਾ ਹੱਕ ਸੀ[3] ਅਤੇ ਭਗਤੀ ਪਰੰਪਰਾ ਅਨੁਸਾਰ ਸਮਾਜਕ ਜੀਵਨ ਦਾ ਤਿਆਗ ਜ਼ਰੂਰੀ ਸੀ। ਗੁਰੂ ਨਾਨਕ ਪਹਿਲਾ ਧਾਰਮਕ ਆਗੂ ਸੀ ਜਿਸ ਕਿਰਤ ਅਤੇ ਰੱਬੀ ਭਗਤੀ ਨੂੰ ਇਕੋ ਵੇਲੇ ਸੰਭਵ ਬਣਾਇਆ। ਗੁਰੂ ਨਾਨਕ ਤੋਂ ਪਹਿਲਾਂ ਭਗਤੀ ਮਾਰਗ ਰਾਹੀਂ ਮੁਕਤੀ ਪ੍ਰਾਪਤ ਕਰਨ ਦਾ ਸਾਧਨ ਗ੍ਰਿਹਸਤ ਅਤੇ ਦੁਨਿਆਵੀ ਕਰਮਾਂ ਤੋਂ ਤਿਆਗ ਦੀ ਪ੍ਰੇਰਨਾ ਦਿੰਦਾ ਸੀ।[4] ਗੁਰੂ ਨਾਨਕ ਦੇ ਨਿਰੰਕਾਰ ਪਰ ਸਗੁਣੀ ਰੱਬ ਦੀ ਪ੍ਰੇਰਣਾ ਨਾਲ ਵੇਲੇ ਦਾ ਰਸਮਾਂ ਅਤੇ ਜ਼ਾਤ-ਪਾਤ ਆਧਾਰਤ ਸਮਾਜਕ ਕੱਟੜ ਢਾਂਚਾ ਤਿੜਕ ਗਿਆ। ਹਰ ਕਿਰਤੀ ਕਾਮਾ ਪਿਤਾ ਸਮਾਨ ਨਿਰੰਕਾਰ ਰੱਬ ਨੂੰ ਧਿਆ ਕੇ ਸਮਾਜਕ ਪੱਧਰ 'ਤੇ

---

1. *Sir Gokul Chand Narang Transformation of Sikhism P. 29, New Book Society Lahore 1946.*
2. *ibid, P, 29.*
3. *ibid, P. 30.*
4. *ibid P. 34.*

ਜ਼ਾਤ ਪਾਤ ਦੇ ਕਰੜੇ ਜੂਲੇ ਹੇਠੋਂ ਨਿਕਲ ਆਪਾ ਵਿਗਸਾਣ ਲੱਗਾ, ਜਿਸ ਨਾਲ ਸਦਾਚਾਰਕ ਤੇ ਆਤਮਕ ਗਿਰਾਵਟ ਦੂਰ ਹੁੰਦੀ ਗਈ।

ਹਿੰਦੂ ਧਰਮ ਦਾ ਕਰਮ ਸਿਧਾਂਤ ਅਤੇ ਮੱਧ ਕਾਲੀਨ ਸਮਾਜਕ ਪ੍ਰਬੰਧ ਮਨੁੱਖ ਦੇ ਜਨਮ ਨਾਲ ਹੀ ਉਸਦੇ ਕਿੱਤੇ ਦਾ ਫ਼ੈਸਲਾ ਕਰ ਦਿੰਦਾ ਸੀ। ਇਸ ਸਮਾਜਕ ਪ੍ਰਬੰਧ ਵਿੱਚ ਪਿਤਰੀ ਕਿੱਤੇ ਨੂੰ ਅਪਨਾਣ ਤੋਂ ਬਗ਼ੈਰ ਕੋਈ ਚਾਰਾ ਨਹੀਂ ਸੀ। ਇਸ ਪ੍ਰਬੰਧ ਅਤੇ ਕਰਮ ਸਿਧਾਂਤ ਨੇ ਹਰ ਮਨੁੱਖ ਨੂੰ ਬੇਵਸ, ਮਜਬੂਰ ਅਤੇ ਹੀਣਾ ਕਰ ਰੱਖਿਆ ਸੀ। ਬ੍ਰਾਹਮਣ ਅਤੇ ਖੱਤਰੀ ਬੁੱਧੀ ਵਰਗ ਨਾਲ ਸੰਬੰਧ ਰੱਖਦੇ ਸਨ। ਸਮਾਜਕ ਅਤੇ ਸਦਾਚਾਰਕ ਕਾਨੂੰਨ ਇਹਨਾਂ ਵਾਸਤੇ ਏਨੇ ਕਰੜੇ ਨਹੀਂ ਸਨ। ਵਪਾਰ, ਨੌਕਰੀ ਅਤੇ ਧਾਰਮਕ ਉੱਚਤਾ ਦਾ ਅਹਿਸਾਸ ਇਹਨਾ ਨੂੰ ਜੀਣ ਜੋਗੇ ਸਾਧਨ ਭਾਵੇਂ ਪ੍ਰਦਾਨ ਕਰ ਹੀ ਦਿੰਦਾ ਸੀ ਪਰ ਮੁਸਲਮਾਨੀ ਰਾਜ ਨਾਲ ਹਰ ਪੱਧਰ ਤੇ ਸਮਝੌਤਾ ਇਨ੍ਹਾਂ ਦੀ ਇੱਜ਼ਤ ਅਤੇ ਅਣਖ ਨੂੰ ਕੁਚਲ ਦਿੰਦਾ ਸੀ। ਨੀਵੀਆਂ ਜਾਤੀਆਂ ਨੂੰ ਇਹਨਾਂ ਦੇ ਕੁਕਰਮ ਪ੍ਰਤੀ ਕਿੰਤੂ ਕਰਨ ਦਾ ਕੋਈ ਹੱਕ ਨਹੀਂ ਸੀ। ਸਮੁੱਚੇ ਤੌਰ 'ਤੇ ਹਿੰਦੂ ਧਰਮ ਹੀ ਨਿੱਘਰ ਚੁੱਕਾ ਸੀ। ਗੁਰੂ ਨਾਨਕ ਨੇ ਇਹਨਾਂ ਜਾਤੀਆਂ ਦਾ ਕਰਮ ਵਿਸ਼ਲੇਸ਼ਨ ਕੀਤਾ। ਇਹਨਾਂ ਦੀ ਸਦਾਚਾਰਕ, ਸਮਾਜਕ ਅਤੇ ਰਾਜਨੀਤਕ ਗਿਰਾਵਟ ਨੂੰ ਉਘਾੜਿਆ। ਇਹਨਾਂ ਦੀ ਕਰੜੀ ਕਰਮ ਆਲੋਚਨਾ ਕਾਰਨ ਜੱਦੀ ਸਤਕਾਰ ਹੱਕ ਮਾਰਿਆ ਗਿਆ। ਆਰਥਕ ਤੌਰ ਤੇ ਸਥਿਰ ਨੀਵੀਆਂ ਸ਼੍ਰੇਣੀਆਂ ਲਈ ਬ੍ਰਾਹਮਣ ਉੱਚ ਕੁਲ ਨਾਲ ਸੰਬੰਧ ਰੱਖਦਾ ਹੋਇਆ ਵੀ ਇਕ ਲਾਗੀ ਬਣ ਗਿਆ। ਪੇਂਡੂ ਪ੍ਰਬੰਧ ਵਿੱਚ ਕਿਰਸਾਣ, ਆਰਥਕਤਾ ਦਾ ਧੁਰਾ ਹੈ ਪਰ ਸਮਾਜਕ ਅਤੇ ਧਾਰਮਕ ਪੱਖ ਤੋਂ ਇਸ ਦਾ ਦਰਜਾ ਤੀਜਾ ਸੀ। ਗੁਰੂ ਨਾਨਕ ਦੇ ਪ੍ਰਚਾਰ ਅਤੇ ਪ੍ਰਭਾਵ ਸਦਕਾ ਜਨਮ ਨਹੀਂ ਸਗੋਂ ਕਿਰਤ ਅਤੇ ਕਰਮਾਂ ਦਾ ਸਤਿਕਾਰ ਜਾਗਿਆ। ਗੁਰੂ ਨਾਨਕ ਦਾ ਪ੍ਰਭਾਵ ਪੰਜਾਬ ਵਿੱਚ ਪਿਆ ਅਤੇ ਪੰਜਾਬ ਦਾ ਕਿਰਤੀ ਕਿਸਾਨ ਸਰਬੋਤਮ ਹੋ ਕੇ ਬ੍ਰਾਹਮਣਾਂ ਨੂੰ ਲਾਗੀ ਸਮਝਣ ਲੱਗਾ। ਇਹ ਸਮਾਜਕ ਇਨਕਲਾਬ ਸੀ ਜਿਸ ਅਨੁਸਾਰ ਜਨਮ ਅਤੇ ਜਾਤ ਨਹੀਂ ਸਗੋਂ ਕਰਮ ਪ੍ਰਧਾਨ ਹੋ ਗਿਆ। ਗੁਰੂ ਨਾਨਕ ਤੋਂ ਬਾਅਦ ਪੰਜਾਬ ਵਿੱਚ ਅਨੇਕਾਂ ਖੱਤਰੀ, ਬ੍ਰਾਹਮਣ ਅਤੇ ਰਾਜਪੂਤ ਖੇਤੀਬਾੜੀ ਦੇ ਕਿੱਤੇ ਨੂੰ ਸੰਭਾਲ ਬੈਠੇ।

ਗੁਰੂ ਗੋਬਿੰਦ ਸਿੰਘ ਨੇ ਸਾਧਾਰਨ ਜਨ ਨੂੰ ਸਰਦਾਰ ਬਣਾਇਆ ਅਤੇ ਮਨੁੱਖੀ ਹੱਕਾਂ ਦੀ ਰਾਖੀ ਲਈ ਤਲਵਾਰ ਦੀ ਵਰਤੋਂ ਵੀ ਦੱਸੀ। ਜਿਹੜੀ ਤਲਵਾਰ ਗੁਰੂ ਗੋਬਿੰਦ ਸਿੰਘ ਨੇ ਸਾਧਾਰਨ ਜਨ ਦੇ ਹਵਾਲੇ ਕੀਤੀ ਉਹਦਾ ਲੋਹਾ ਗੁਰੂ ਨਾਨਕ ਦੀ ਦੇਣ ਸੀ।[6] ਆਤਮਕ ਤੌਰ ਤੇ ਚਿੜੀਆਂ ਨੂੰ ਬਾਜ਼ਾਂ ਨਾਲ ਲੜਨ ਦਾ ਬਲ ਗੁਰੂ ਨਾਨਕ ਨੇ ਦਿੱਤਾ। ਕਰਮ ਸਿਧਾਂਤ ਦਾ ਜੂਲਾ ਲਾਹ ਕੇ ਰੱਬੀ ਨਾਮ ਦਾ ਆਸਰਾ ਦੇ ਕੇ ਮੁਰਦਾ ਰੂਹਾਂ ਵਿੱਚ ਜ਼ਿੰਦਗੀ ਧੜਕਾਈ। ਸਾਧਾਰਨ ਜਨ ਦੀ ਅਣਖ ਨੂੰ ਟੁੰਬਿਆ ਅਤੇ ਮੱਧ

---

*5. ibid P. 25.*
*I.B. Bannerji, Evolution of Khalsa 1, 9 Calcutt 1963.*
*6. It may be safely assumed that he exhorted the visitors as well as his regular disciples to discard trust in external forms and in status conferred by caste or wealth to discard pretence and hypocrisy and to cultivate inner devotion and a true religion.*
*J.S. Grewal, Guru Nanak in History, P. 284, Chandigarh.*

ਕਾਲੀਨ ਜੁਗ ਵਿੱਚ ਗੁਰੂ ਨਾਨਕ ਦੇ ਪੈਰੋਕਾਰਾਂ ਨੇ ਨਿੱਜੀ ਬਲ ਅਤੇ ਅਣਖ ਆਸਰੇ ਕਿੱਤਾ ਬਦਲੀ ਸੰਭਵ ਕੀਤੀ। ਸਾਂਝੀ ਟੱਬਰਦਾਰੀ ਦੇ ਬੰਧਨ ਤੋੜੇ, ਬਗ਼ੈਰ ਰਾਜ ਦੇ ਫ਼ੌਜ ਤਿਆਰ ਕੀਤੀ ਅਤੇ ਧਰਮ ਅਤੇ ਰਾਜਨੀਤੀ ਅਨੁਸਾਰ ਫ਼ੌਜੀ ਨਾ ਬਣ ਸਕਦੇ ਹੋਏ ਵੀ ਜੰਗਾਂ ਕੀਤੀਆਂ ਅਤੇ ਜਿੱਤੀਆਂ। ਮੱਧ ਕਾਲੀਨ ਸਮਾਜ ਵਿੱਚ ਕਿੱਤਿਆਂ ਦੇ ਪੱਖ ਵਿੱਚ ਗਿਰਾਵਟ ਤਾਂ ਹੁੰਦੀ ਆਈ ਪਰ ਇਸ ਤਰ੍ਹਾਂ ਇਨਕਲਾਬ ਕਦੇ ਨਹੀਂ ਆਇਆ ਜਿੱਥੇ ਵੈਸ਼ ਜਾਂ ਸ਼ੂਦਰ ਸਰਦਾਰ ਦੀ ਪੱਦਵੀ ਪ੍ਰਾਪਤ ਕਰਕੇ ਸ਼ਾਹੀ ਫ਼ੌਜਾਂ ਨਾਲ ਟਕਰਾਇਆ ਹੋਵੇ ਅਤੇ ਨਿੱਜੀ ਕਰਮ, ਬਲ ਅਤੇ ਅਣਖ ਦਾ ਅਹਿਸਾਸ ਧਰਮ, ਰਾਜਨੀਤੀ ਅਤੇ ਸਮਾਜਕ ਕਾਨੂੰਨਾਂ 'ਤੇ ਭਾਰੂ ਹੋ ਜਾਏ। ਭਾਵੇਂ ਇਸ ਫ਼ੌਜ ਨੂੰ ਅੱਜ ਸਿੱਖ ਧਰਮ ਦੇ ਨਾਂ ਨਾਲ ਸਬੰਧਤ ਕੀਤਾ ਜਾਂਦਾ ਹੈ ਪਰ ਇਤਿਹਾਸ ਗਵਾਹ ਹੈ ਕਿ ਇਹਨਾਂ ਵਿੱਚ ਹਿੰਦੂ ਤੇ ਮੁਸਲਮਾਨ ਦੋਹਾਂ ਧਰਮਾਂ ਦੇ ਲੋਕ ਸ਼ਾਮਲ ਹੁੰਦੇ ਸਨ। ਇਹ ਜੰਗਾਂ ਜ਼ਰ, ਜੋਰੂ, ਜ਼ਮੀਨ ਜਾਂ ਰਾਜਗੱਦੀ ਲਈ ਨਹੀਂ ਸਗੋਂ ਮਨੁੱਖੀ ਹੱਕਾਂ ਦੀ ਰਾਖੀ ਲਈ ਲੜੀਆਂ ਗਈਆਂ। ਇਹ ਮੱਧਕਾਲੀਨ ਇਤਿਹਾਸ ਵਿੱਚ ਪਹਿਲਾ ਵਾਕਿਆ ਹੈ ਜਿੱਥੇ ਧਾਰਮਿਕ ਅਤੇ ਸਮਾਜਕ ਜਕੜਬੰਦੀਆਂ ਨੂੰ ਨਿਰੋਲ ਸਦਾਚਾਰ ਅਤੇ ਮਾਨਵੀ ਪੱਧਰ 'ਤੇ ਲਲਕਾਰਿਆ ਗਿਆ। ਨਿਰਸੰਦੇਹ ਇਤਿਹਾਸ ਦੇ ਇਸ ਚਮਤਕਾਰ ਦਾ ਸਿਹਰਾ ਗੁਰੂ ਨਾਨਕ ਦੇ ਸਿਰ ਹੈ।

ਗੁਰੂ ਨਾਨਕ ਨੇ ਸਮਾਜਕ ਰਸਮਾਂ, ਧਾਰਮਕ ਚਿੰਨ੍ਹਾਂ ਅਤੇ ਖੋਖਲੇ ਰੂਪਵਾਦ ਤੋਂ ਆਜ਼ਾਦ ਹੋ ਕੇ ਮਨੁੱਖੀ ਜਵੀਨ ਨੂੰ ਵੇਖਿਆ। ਹਿੰਦੂ ਧਰਮ ਦੇ ਕਰਮ ਸਿਧਾਂਤ ਦੀ ਕੱਟੜਤਾ ਨੂੰ ਵੰਗਾਰਿਆ। ਨਦਰ ਅਤੇ ਨਾਮ ਦੇ ਸੰਕਲਪ ਨਾਲ ਜੀਵਨ ਸੁਆਰਨ ਦਾ ਰਾਹ ਦੱਸਿਆ। ਰਾਜਾ ਸ਼ਾਹੀ ਦੇ ਜ਼ੁਲਮ ਨੂੰ ਲਲਕਾਰਿਆ, ਊਚ ਨੀਚ ਦਾ ਭੇਦ ਜਨਮ ਤੇ ਜਾਤ ਅਨੁਸਾਰ ਨਹੀਂ ਸਗੋਂ ਕਰਮ ਅਨੁਸਾਰ ਕੀਤਾ। ਮੱਧ ਕਾਲੀਨ ਸਮਾਜ ਵਿੱਚ ਸ਼ਾਇਦ ਪਹਿਲੀ ਵਾਰ ਮਨੁੱਖਾ ਪੱਧਰ 'ਤੇ ਹੱਕ ਅਤੇ ਨਿਆਂ ਦੀ ਗੱਲ ਕੀਤੀ। ਗੁਰੂ ਨਾਨਕ ਦੇ ਪ੍ਰਭਾਵ ਸਦਕਾ ਇਕ ਨਵਾਂ ਸਮਾਜ ਉਭਰਦਾ ਨਜ਼ਰ ਆਇਆ ਜਿਸ ਦਾ ਵਿਸ਼ਵਾਸ ਕਿਰਤ ਸੀ। ਜਿੱਥੇ ਰੱਬੀ ਨਾਮ ਦੀ ਭਗਤੀ ਦੇ ਦਰਵਾਜ਼ੇ ਸਭ ਮਨੁੱਖਾਂ ਦੇ ਲਈ ਖੁਲ੍ਹੇ ਸਨ, ਜਿੱਥੇ ਜ਼ਾਤ ਪਾਤ ਦਾ ਭਿੰਨ ਭੇਦ ਨਹੀਂ ਸੀ। ਗੁਰੂ ਨਾਨਕ ਦੇ ਪੈਰੋਕਾਰਾਂ ਦੇ ਰੂਪ ਵਿੱਚ ਪਹਿਲੀ ਵਾਰ ਭਾਰਤੀ ਸਮਾਜ ਵਿੱਚ ਭਿੰਨ ਧਰਮਾਂ ਦੇ ਲੋਕ, ਭਿੰਨ ਜ਼ਾਤਾਂ ਦੇ ਲੋਕ ਰਲ ਬੈਠੇ ਜਿਹਨਾਂ ਨੇ ਸਾਂਝੀ ਕਿਰਤ ਅਤੇ ਸਾਂਝੇ ਲੰਗਰ ਦੀ ਪਿਰਤ ਪਾਈ। ਇਹਨਾਂ ਪੈਰੋਕਾਰਾਂ ਨੂੰ ਧਰਮ ਦੇ ਬੰਧਨ, ਰੀਤਾਂ ਰਸਮਾਂ ਦੀ ਕਰੜਾਈ ਬੰਨ੍ਹ ਕੇ ਨ ਰੱਖ ਸਕੀ। ਇਹਨਾਂ ਵਿੱਚ ਮਨੁੱਖਾ ਜੀਵਨ ਜੀਣ ਦੀ ਰੀਝ ਪ੍ਰਬਲ ਹੋ ਗਈ ਅਤੇ ਗੁਰੂ ਨਾਨਕ ਦੋ ਆਪਸੀ ਦੁਸ਼ਮਣ ਧਰਮਾਂ ਦੇ ਲੋਕਾਂ ਦਾ ਚਹੇਤਾ ਬਣ ਗਿਆ।

ਇਸ ਪੱਖ ਵਿੱਚ ਗੁਰੂ ਨਾਨਕ ਦਾ ਅਸਰ ਪੰਜਾਬ ਦੀ ਧਰਤੀ 'ਤੇ ਪ੍ਰਤੱਖ ਵੇਖਿਆ ਜਾ ਸਕਦਾ ਹੈ। ਪੰਜਾਬ ਦੇ ਹਿੰਦੂ, ਮੁਸਲਮਾਨ ਜਾਂ ਸਿੱਖ ਜੋ ਗੁਰੂ ਨਾਨਕ ਦੇ ਪੈਰੋਕਾਰ ਬਣੇ, ਸਮਾਜਕ ਰਸਮਾਂ ਦੇ ਜਕੜਬੰਦਾਂ ਅਤੇ ਧਰਮ ਦੇ ਕੱਟੜਪੁਣੇ ਵਿੱਚ ਬਹੁਤਾ ਯਕੀਨ ਨਹੀਂ ਰੱਖਦੇ। ਪੰਜਾਬੀਆਂ ਦੀ ਕਿੱਤਾ-ਬਦਲੀ ਦੀ ਦਲੇਰੀ, ਨਵੀਆਂ ਧਰਤੀਆਂ ਗਾਹੁਣ ਦੀ ਰੀਝ, ਧਾਰਮਕ ਰੂਪਵਾਦ ਅਤੇ ਸਮਾਜਕ ਰਸਮਾਂ ਵਿੱਚ ਖੁਲ੍ਹਾਂ ਲੈਣ ਦੀ ਦਲੇਰੀ, ਨਵੇਂ ਨੂੰ ਤਰਕ ਦੀ ਕਸਵੱਟੀ 'ਤੇ ਪਰਖ ਕੇ ਅਪਣਾਉਣ ਦਾ ਸ਼ੌਕ, ਜਨਮ ਜਾਤ ਦੀ ਬਜਾਏ ਆਰਥਕ ਸੁਤੰਤਰਤਾ ਜਾਂ ਕਿਰਤ ਦੀ ਸੁੱਚ, ਅਣਖ ਅਤੇ

ਇੱਜ਼ਤ ਦਾ ਆਧਾਰ[7] ਇਹ ਨਿਰਸੰਦੇਹ ਗੁਰੂ ਨਾਨਕ ਦੇ ਜੀਵਨ ਅਤੇ ਉਸ ਦੀ ਸਿੱਖਿਆ ਦੇ ਪ੍ਰਭਾਵ ਸਦਕਾ ਹੀ ਹੈ।

ਭਾਵੇਂ ਹੁਣ ਸਿੱਖ ਧਰਮ ਵਿੱਚ ਵੀ ਪਤਨ ਆਇਆ ਦਿੱਸਦਾ ਹੈ। ਬ੍ਰਾਹਮਣੀ ਧਰਮ ਵਾਂਗ ਕੱਟੜ ਹੋਣ ਵਿੱਚ ਹੀ ਧਰਮ ਦਾ ਬਚਾਓ ਸਮਝਿਆ ਜਾ ਰਿਹਾ ਹੈ। ਜਾਂ ਇਹ ਬੁੱਧੀਵਾਦੀ ਵਰਗ ਦੀ ਚਾਲ ਹੈ ਜਿਸ ਨਾਲ ਧਾਰਮਕ ਚਿੰਨ੍ਹਾਂ ਦੀ ਸੌਖੀ ਕੱਟੜਤਾ ਆਸਰੇ ਪੰਜਾਬ ਦੇ ਸੁਨਹਿਰੀ ਸਭਿਆਚਾਰਕ ਭੂਤ 'ਤੇ ਕਬਜ਼ਾ ਕੀਤਾ ਜਾ ਰਿਹਾ ਹੈ, ਪਰ ਗੁਰੂ ਨਾਨਕ ਦੇ ਪੈਰੋਕਾਰਾਂ ਪ੍ਰਤੀ ਪੂਰਨ ਸਿੰਘ ਇਨ੍ਹਾਂ ਸ਼ਬਦਾਂ ਵਿੱਚ ਸੱਚ ਪੇਸ਼ ਕਰਦਾ ਹੈ[8] :

*"ਅਖੜਖਾਂਦ ਅਲਬੇਲੇ, ਧੁਰ ਥੀਂ ਸਤਿਗੁਰੂ ਦੇ*
*ਆਜ਼ਾਦ ਕੀਤੇ ਇਹ ਬੰਦੇ।*
*ਪੰਜਾਬ ਨਾ ਹਿੰਦੂ ਨਾ ਮੁਸਲਮਾਨ,*
*ਪੰਜਾਬ ਸਾਰਾ ਜੀਂਦਾ ਗੁਰੂ ਦੇ ਨਾਮ ਤੇ*
*ਜਵਾਨ ਖੁੱਲ੍ਹੇ ਖੁੱਲ੍ਹੇ ਪਿਆਰਿਆਂ*
*ਆਜ਼ਾਦੀ ਦੇ ਪਿਆਰ ਵਿੱਚ,*
*ਦੁਨੀਆਂ ਥੀਂ ਵੇਹਲੇ*
*ਦੀਨ ਥੀਂ ਵੀ ਵੇਹਲੇ॥"*

---

*7. ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ (ਵਾਰ ਮਾਝ)*
*8. ਪੂਰਨ ਸਿੰਘ, ਖੁੱਲ੍ਹੇ ਮੈਦਾਨ*

# ਗੁਰੂ ਨਾਨਕ ਤੇ ਅਜੋਕਾ ਯੁਗ

ਹਰ ਵਿਕਾਸਸ਼ੀਲ ਵਸਤ ਆਪਣੇ ਜਨਮ ਦੇ ਕਾਰਨਾਂ ਤੋਂ ਸੁਤੰਤਰ ਹੋ ਕੇ ਵਿਕਾਸ ਕਰਦੀ ਹੈ। ਜੇ ਇਸ ਵਿੱਚ ਚੇਤੰਨਤਾ ਹੋਵੇ ਤਾਂ ਆਪਣੇ ਕਰਤੇ ਦੇ ਵਿਰੋਧ ਵਿੱਚ ਵੀ ਆਪਣਾ ਵਿਕਾਸ ਅਨੁਭਵ ਕਰਦੀ ਹੈ। ਚੇਤੰਨ ਵਸਤੂਆਂ ਵਿੱਚੋਂ ਮਨੁੱਖ ਦੀ ਮਿਸਾਲ ਪ੍ਰਤੱਖ ਹੈ। ਹਰ ਪੀੜ੍ਹੀ ਨਵੀਂ ਪੀੜ੍ਹੀ ਨੂੰ ਜਨਮ ਦਿੰਦੀ ਹੈ, ਪਰ ਨਵੀਂ ਪੈਦਾ ਹੋਈ ਪੀੜ੍ਹੀ ਆਪਣਾ ਵਿਕਾਸ ਪੁਰਾਣੀ ਪੀੜ੍ਹੀ ਦੇ ਵਿਰੋਧ ਵਿੱਚ ਹੀ ਸੰਭਵ ਸਮਝਦੀ ਹੈ। ਸਮਾਜਕ ਪੱਧਰ 'ਤੇ ਕੀਮਤਾਂ ਦੇ ਪੱਖ ਤੋਂ ਹਰ ਪਿਓ ਪੁੱਤਰ ਵਿੱਚ ਵਿਰੋਧ ਹੁੰਦਾ ਹੈ। ਇਸੇ ਤਰ੍ਹਾਂ ਸਮੁੱਚੇ ਤੌਰ 'ਤੇ ਮਨੁੱਖ ਜਾਤੀ ਰੱਬ ਦੀ ਕਿਰਤ ਹੈ ਪਰ ਇਹ ਆਪਣਾ ਵਿਕਾਸ ਰੱਬ ਦੇ ਵਿਰੋਧ ਵਿੱਚ ਹੀ ਸਮਝਦੀ ਹੈ। ਸਭਿਅਤਾ ਦੇ ਹਰ ਪੜਾਅ 'ਤੇ ਮਨੁੱਖ ਸੰਪੂਰਣ ਹੋਣ ਦੀ ਇੱਛਾ ਵਿੱਚ ਰੱਬ ਤੋਂ ਦੂਰ ਹੀ ਨਹੀਂ ਹੁੰਦਾ ਗਿਆ ਸਗੋਂ ਉਸ ਦੇ ਵਿਰੋਧ ਵਿੱਚ ਆ ਕੇ ਉਸ ਦੀ ਹੋਂਦ ਤੋਂ ਵੀ ਮੁਨਕਰ ਹੁੰਦਾ ਗਿਆ। ਸਭਿਅਤਾ ਦਾ ਵਿਕਾਸ ਕੁਦਰਤ ਦੇ ਵਿਰੋਧ ਵਿੱਚ ਮਨੁੱਖ ਦੀ ਸਵਾਮੀ ਹੋਣ ਦੀ ਇੱਛਾ ਦਾ ਹੀ ਨਤੀਜਾ ਹੈ। ਇਹੀ ਇੱਛਾ ਹੈ ਜੋ ਮਨੁੱਖ ਨੂੰ ਸਰਬ ਸਵਾਮੀ ਰੱਬ ਵਿਰੁੱਧ ਕਰ ਦਿੰਦੀ ਹੈ, ਕਿਉਂਕਿ ਰੱਬ ਦੀ ਹੋਂਦ ਨੂੰ ਮੰਨ ਕੇ ਮਨੁੱਖ ਦੀ ਸ੍ਵੈ-ਪੂਰਨ ਤੇ ਸਵਾਮੀ ਹੋਣ ਦੀ ਇੱਛਾ 'ਤੇ ਸੱਟ ਵੱਜਦੀ ਹੈ।

ਸਭਿਅਤਾ ਦੇ ਮੁੱਢਲੇ ਪੜਾਵਾਂ ਵਿੱਚ ਮਨੁੱਖ ਦੀਆਂ ਲੋੜਾਂ ਭੌਤਿਕ ਸਨ ਅਤੇ ਭੌਤਿਕ ਲੋੜਾਂ ਦੀ ਪੂਰਤੀ ਲਈ ਇਸਦਾ ਮੁਕਾਬਲਾ ਕਠੋਰ ਕੁਦਰਤ ਨਾਲ ਸੀ। ਇਸ ਭੌਤਿਕ ਪੱਧਰ ਦੇ ਘੋਲ ਵਿੱਚ ਮਨੁੱਖ ਨੂੰ ਮਾਨਸਕ ਵਿਸ਼ਵਾਸ ਦੀ ਲੋੜ ਸੀ ਜੋ ਉਹ ਦੈਵੀ ਸ਼ਕਤੀਆਂ ਜਾਂ ਰੱਬ ਤੋਂ ਪ੍ਰਾਪਤ ਕਰਦਾ ਸੀ। ਇਸ ਤਰ੍ਹਾਂ ਮਾਨਸਿਕ ਤੌਰ ਤੇ ਮਨੁੱਖ ਦੀ ਧਰਮ ਨਾਲ ਪੂਰਨ ਸਾਂਝ ਸੀ, ਪਰ ਜਿਉਂ-ਜਿਉਂ ਭੌਤਿਕ ਲੋੜਾਂ ਦੀ ਪ੍ਰਾਪਤੀ ਵਿੱਚ ਮਨੁੱਖ ਸਫ਼ਲ ਹੁੰਦਾ ਗਿਆ, ਉਸ ਨੂੰ ਮਾਨਸਕ ਵਿਕਾਸ ਦੀ ਲੋੜ ਪ੍ਰਤੀਤ ਹੋਈ ਅਤੇ ਮਾਨਸਕ ਤੌਰ ਤੇ ਸੁਤੰਤਰ ਹੋਣ ਲਈ ਉਸ ਦੀ ਟੱਕਰ ਦੈਵੀ ਸ਼ਕਤੀਆਂ ਜਾਂ ਰੱਬ ਨਾਲ ਹੋਈ ਜਿਨ੍ਹਾਂ ਦਾ ਉਹ ਆਪਣੇ ਆਪ ਨੂੰ ਦਾਸ ਸਮਝਦਾ ਆਇਆ ਹੈ। ਇਸ ਟੱਕਰ ਵਿੱਚ ਮਨੁੱਖ ਜਿੰਨੀ ਦੇਰ ਬੌਧਿਕ ਪੱਧਰ 'ਤੇ ਹੀਣਾ ਸੀ, ਕਈ ਵਾਰ ਸਮਝੌਤਾ ਕਰ ਲੈਂਦਾ ਸੀ ਜਿਸ ਨਾਲ ਉਸਦੀ ਸ਼ਖ਼ਸੀਅਤ ਵਿੱਚ ਇਕ ਪਾਖੰਡ ਪਸਰ ਗਿਆ। ਇਹ ਪਾਖੰਡ ਰਾਜਾ ਸ਼ਾਹੀ ਦੀ ਸਥਾਪਤੀ ਨਾਲ ਹੀ ਆਰੰਭ ਹੋ ਜਾਂਦਾ ਹੈ, ਜਦੋਂ ਰਾਜੇ ਅਤੇ ਵਜ਼ੀਰ ਭੌਤਿਕ ਲੋੜਾਂ ਤੋਂ ਸੁਤੰਤਰ ਹੋ ਕੇ ਮਾਨਸਕ ਤੌਰ 'ਤੇ ਰੱਬ ਦੀ ਬਰਾਬਰੀ ਕਰਨਾ ਚਾਹੁੰਦੇ ਸਨ। ਇਸ ਦੇ ਲਈ ਉਹਨਾਂ ਨੂੰ ਸਰਬ ਸ਼ਕਤੀਮਾਨ ਹੋਣ ਦਾ ਦਿਖਾਵਾ ਕਰਨਾ ਪਿਆ, ਜਿਸ ਕਾਰਨ ਜ਼ੁਲਮ, ਲਾਲਚ, ਕਰੋਧ ਅਤੇ ਅਮਿਣਵੀਂ ਲਾਲਸਾ ਨੇ ਜਨਮ ਲਿਆ। ਸਾਧਾਰਨ ਮਨੁੱਖ ਸਮਾਜਕ ਜਾਂ ਧਾਰਮਕ ਸਦਾਚਾਰ ਨਾਲ ਬੱਝਾ ਰਿਹਾ। ਇਸ ਤਰ੍ਹਾਂ ਨੇਕੀ, ਬਦੀ, ਦਯਾ, ਜ਼ੁਲਮ, ਧਰਮ, ਅਨਿਆਂ, ਪੁੰਨ, ਪਾਪ ਆਦਿ ਵਿਰੋਧੀ ਕੀਮਤਾਂ ਨੇ ਜਨਮ ਲਿਆ।

ਜਿਸ ਕਲਜੁਗੀ ਆਲੇ-ਦੁਆਲੇ ਵਿੱਚ ਗੁਰੂ ਨਾਨਕ ਨੇ ਜਨਮ ਲਿਆ, ਇਹ ਕਲਜੁਗੀ ਆਲਾ-ਦੁਆਲਾ ਜੈਨ ਅਤੇ ਬੁੱਧ ਧਰਮ ਦੇ ਆਗਮਨ ਵੇਲੇ ਬਹੁਤ ਭਿੰਨ

ਨਹੀਂ ਸੀ। ਪਰ ਗੁਰੂ ਨਾਨਕ ਸਮੇਂ ਦਾ ਕਲਜੁਗੀ ਰੂਪ ਵਧੇਰੇ ਸਪੱਸ਼ਟ ਤੇ ਉਘੜਵਾਂ ਸੀ। ਜਾਗੀਰਦਾਰੀ ਪੂਰੇ ਜੋਬਨ 'ਤੇ ਸੀ ਅਤੇ ਸਾਰੇ ਜਾਗੀਰਦਾਰ ਪਿਤਰੀ ਪ੍ਰਬੰਧ ਦੀ ਬਦੌਲਤ ਨਹੀਂ ਸਨ ਸਗੋਂ ਨਿੱਜੀ ਬਲ, ਕੂਟਲਨੀਤੀ ਕਾਰਨ ਵੀ ਸਨ। ਧਰਮ ਨੂੰ ਸੁਭਾਵਕ ਮੰਨਤ ਨਹੀਂ ਸੀ ਸਮਝਿਆ ਜਾਂਦਾ ਸਗੋਂ ਆਪਣੀ ਰਾਜਨੀਤਕ ਸ਼ਕਤੀ ਵਧਾਣ ਲਈ ਇਹ ਸ਼ਕਤੀ ਦੀ ਵਰਤੋਂ ਨਾਲ ਮਨਾਇਆ ਜਾਂਦਾ ਸੀ। ਨਿੱਜੀ ਜਾਨ ਦੀ ਰੱਖਿਆ ਲਈ ਮਨੁੱਖ ਨਿੱਜੀ ਵਿਸ਼ਵਾਸ ਤੋਂ ਉਲਟ ਧਰਮ ਨੂੰ ਵੀ ਦਿਖਾਵੇ ਲਈ ਗ੍ਰਹਿਣ ਕਰ ਲੈਂਦਾ ਸੀ। ਇਸ ਤਰ੍ਹਾਂ ਮੁਸਲਮਾਨੀ ਰਾਜ ਦੇ ਦਬਾਓ ਥੱਲੇ, ਵੇਲੇ ਦੇ ਹਿੰਦੂ ਸਮੇਂ ਦੇ ਹਾਲਾਤ ਨਾਲ ਸਮਝੌਤਾ ਕਰਦੇ ਹੋਏ ਨਿਰੋਲ ਪਖੰਡ ਨੂੰ ਸਾਕਾਰ ਕਰਦੇ ਸਨ। ਭਾਰਤ ਵਿੱਚ ਬਾਰ੍ਹਵੀਂ ਸਦੀ ਤੋਂ ਹੀ ਦੋ ਸਭਿਆਚਾਰਾਂ ਦੀ ਟੱਕਰ ਨੇ ਮਨੁੱਖੀ ਸੋਚਾਂ ਨੂੰ ਟੁੰਬ ਦਿੱਤਾ ਸੀ। ਇਸ ਜ਼ਾਹਰਾ ਪਾਖੰਡ ਨੇ, ਜਿਸ ਵਿੱਚ ਦਬਾਓ ਥੱਲੇ ਮਨੁੱਖ ਹੋਰ ਰਸਮ ਰਿਵਾਜ ਕਰਦਾ ਸੀ ਪਰ ਆਪਣੇ ਵਿਸ਼ਵਾਸ ਅਨੁਸਾਰ ਭਿੰਨ ਰਸਮਾਂ ਨਿਭਾਉਂਦਾ ਸੀ। ਜਿੱਥੇ ਸਦਾਚਾਰ ਦੀ ਗਿਰਾਵਟ ਨੂੰ ਸਾਕਾਰ ਕੀਤਾ ਉੱਥੇ ਚੇਤੰਨ ਚਿੰਤਨ ਨੂੰ ਵੀ ਟੁੰਬਿਆ। ਇਹੀ ਕਾਰਨ ਹੈ ਕਿ 12ਵੀਂ ਸਦੀ ਤੋਂ 17ਵੀਂ ਸਦੀ ਤੱਕ ਦੇ ਸਮੇਂ ਵਿੱਚ ਭਾਰਤ ਨੇ ਕਈ ਮਹਾਨ ਚਿੰਤਕਾਂ ਨੂੰ ਜਨਮ ਦਿੱਤਾ ਹੈ। ਇਨ੍ਹਾਂ ਮਹਾਨ ਚਿੰਤਕਾਂ ਵਿੱਚੋਂ ਗੁਰੂ ਨਾਨਕ ਇਕ ਸੀ ਜੋ 1469 ਵਿੱਚ ਪੰਜਾਬ ਦੀ ਧਰਤੀ 'ਤੇ ਪੈਦਾ ਹੋਇਆ ਅਤੇ ਜਿਸਨੇ ਸਮੇਂ ਦੀ ਸੋਚ ਵਿੱਚ ਇਨਕਲਾਬ ਲੈ ਆਂਦਾ।

ਗੁਰੂ ਨਾਨਕ ਨੇ ਸਮੇਂ ਦੀ ਸਥਿਤੀ ਨੂੰ ਘੋਖਿਆ ਅਤੇ ਸਿਆਣੇ ਡਾਕਟਰ ਵਾਂਗ ਇਸ ਦੀ ਬਿਮਾਰੀ ਨੂੰ ਸਮਝਿਆ। ਪ੍ਰਕਿਰਤੀ ਦੀਆਂ ਸ਼ਕਤੀਆਂ ਵਿਰੁੱਧ ਮਨੁੱਖ ਹੀਣਾ ਸੀ। ਆਪਣੇ ਹੀਣੇਪਣ ਨੂੰ ਲੁਕਾਣ ਲਈ ਮਨੁੱਖ ਦੇਵਤਿਆਂ ਨੂੰ ਪੂਜਦਾ, ਕਰਮ ਕਾਂਡ ਦੀਆਂ ਰਸਮਾਂ ਨਿਭਾਂਦਾ ਹੋਰ ਵੀ ਹੀਣਾ ਹੋ ਜਾਂਦਾ। ਪ੍ਰਕਿਰਤਕ ਸ਼ਕਤੀਆਂ ਵਿਰੁੱਧ ਉਸਦਾ ਨਿਰਬਲ ਅਤੇ ਹੀਣਾਪਣ ਉਸਨੂੰ ਜਨਮ ਤੋਂ ਹੀ ਪਾਪੀ ਹੋਣ ਦਾ ਅਹਿਸਾਸ ਕਰਵਾ ਦਿੰਦਾ। ਮਨੁੱਖੀ ਪੱਧਰ 'ਤੇ ਵੀ ਬਲਵਾਨ ਅਤੇ ਸੋਚਵਾਨ ਪੁਰਸ਼ਾਂ ਦੀ ਸ਼੍ਰੇਣੀ ਆਪਣੀ ਪ੍ਰਭੁਤਾ ਅਤੇ ਸੱਤਾ ਨੂੰ ਕਾਇਮ ਰੱਖਣ ਲਈ ਦੈਵੀ ਹੱਕਾਂ ਦੀ ਪ੍ਰਾਪਤੀ, ਜ਼ਾਤ ਪਾਤ ਦਾ ਭੇਦ ਅਤੇ ਲੋੜ ਅਨੁਸਾਰ ਸ਼ਕਤੀ ਦੀ ਵਰਤੋਂ ਨਾਲ ਸਮੁੱਚੇ ਜਨ ਸਮੂਹ ਨੂੰ ਹੀਣਾ ਬਣਾਈ ਰੱਖਦੀ ਸੀ। ਹੀਣੇਪਣ ਅਤੇ ਪਾਪੀ ਹੋਣ ਦਾ ਅਹਿਸਾਸ ਮਨੁੱਖ ਨੂੰ ਅਨਸਦਾਚਾਰਕ ਕੀਮਤਾਂ ਨੂੰ ਅਪਨਾਉਣ ਦੀ ਪ੍ਰੇਰਨਾ ਦਿੰਦਾ ਹੈ, ਜਿਸ ਨਾਲ ਝੂਠ, ਪਖੰਡ, ਬੇਰਹਿਮੀ ਆਪਣੀ ਪੂਰਨਤਾ ਵੱਲ ਵੱਧਦੀਆਂ ਹਨ। ਗੁਰੂ ਨਾਨਕ ਨੇ ਝੂਠ ਦੀ ਮਸਿਆ ਵੇਖੀ। ਲਬ, ਪਖੰਡ, ਜ਼ੁਲਮ, ਬੇਰਹਿਮੀ, ਹੱਕ ਮਾਰ ਅਤੇ ਰਤ ਚੂਸਣ ਦਾ ਕਰਮ ਸਿਖਰ 'ਤੇ ਵੇਖਿਆ। ਗੁਰੂ ਨਾਨਕ ਨੇ ਅਨੁਭਵ ਕੀਤਾ ਕਿ ਮਨੁੱਖ ਮੁੱਢਲੇ ਤੌਰ ਤੇ ਸਦਾਚਾਰਕ ਅਤੇ ਦੈਵੀ ਗੁਣ ਗੁਆ ਚੁੱਕਾ ਹੈ, ਇਸੇ ਲਈ ਉਸਨੇ ਮਨੁੱਖ ਦੇ ਸਵੈਮਾਨ ਨੂੰ ਟੁੰਬਿਆ।

*ਅਵਿਗਤੋ ਨਿਰਮਾਇਲ ਉਪਜੇ*
*ਨਿਰਗੁਣ ਤੇ ਸਰਗੁਣੁ ਥੀਆ॥*
*ਅਤੇ*
*ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ॥*

ਕਹਿ ਕੇ ਮਨੁੱਖ ਦੇ ਹੀਣੇਪਣ ਨੂੰ ਅਤੇ ਪਾਪੀ ਹੋਣ ਦੇ ਅਹਿਸਾਸ ਨੂੰ ਦੂਰ

ਕੀਤਾ। ਮਨੁੱਖ ਨੂੰ ਬ੍ਰਹਮ ਸਰੂਪ ਕਹਿ ਕੇ ਉਸਦੀ ਹਉਮੈਂ ਨੂੰ ਜਗਾਇਆ ਪਰ ਬਲ ਤੇ ਲਾਲਚ ਅਨੁਸਾਰ ਪਰਚੰਡ ਹੋਈ ਹਉਮੈਂ ਨੂੰ ਰੱਦ ਕੀਤਾ। ਮਨੁੱਖ ਦੀ ਸਰਬ ਸ਼ਕਤੀਮਾਨ ਹੋਣ ਦੀ ਲਾਲਸਾ ਨੂੰ ਝੁਠਿਆਇਆ ਅਤੇ ਨਿਰਮੂਲ ਦੱਸਿਆ। ਮਨੁੱਖ ਮਨੁੱਖ ਦਾ ਸਾਥੀ ਹੈ ਅਤੇ ਪ੍ਰਸਪਰ ਭਲਾਈ ਇਸ ਦਾ ਲਕਸ਼ ਹੈ। ਇਨ੍ਹਾਂ ਸੁਅਸਥ ਕੀਮਤਾਂ ਆਸਰੇ ਮਨੁੱਖੀ ਕਰਮਾਂ ਦੀ ਪੜਚੋਲ ਕੀਤੀ। ਹਉਮੈਂ ਵਿੱਚ ਅੰਨ੍ਹਾ ਹੋਇਆ ਮਨੁੱਖ ਹੱਕ ਮਾਰਦਾ ਹੈ, ਸਾਥੀ ਮਨੁੱਖ ਦੀ ਰਤ ਪੀਂਦਾ ਹੈ, ਵਢੀ ਲੈ ਕੇ ਅਨਿਆ ਕਰਦਾ ਹੈ, ਮਾਇਆ ਨੂੰ, ਮਨੁੱਖਤਾ ਤੋਂ ਉੱਚਾ ਦਰਜਾ ਦੇ ਕੇ ਇਕੱਠੀ ਕਰਦਾ ਹੈ। ਗੁਰੂ ਨਾਨਕ ਦੀਆਂ ਇਹ ਤੁੱਕਾਂ ਇਸ ਧਾਰਨਾ ਨੂੰ ਸਪੱਸ਼ਟ ਕਰਦੀਆਂ ਹਨ ਅਤੇ ਸੁਚੱਜੇ ਢੰਗ ਨਾਲ ਇਸ ਕੁਕਰਮ ਨੂੰ ਨਿੰਦਦੀਆਂ ਹਨ :

*ਪਾਪਾਂ ਬਾਝਹੁ ਹੋਵੈ ਨਾਹੀ*
*ਮੁਇਆਂ ਸਾਥਿ ਨ ਜਾਈ॥*
... ... ...
*ਜੇ ਰਤੁ ਲਗੈ ਕਪੜੈ, ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲ ਚੀਤੁ॥*
... ... ... ...
*ਵਢੀ ਲੈ ਕੇ ਹਕ ਗਵਾਇਨ,*
... ... ... ...
*ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ॥*
*ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ॥*
... ... ... ...
*ਰਾਜੇ ਸੀਹ ਮੁਕਦਮ ਕੁਤੇ॥*
*ਜਾਇ ਜਗਾਇਨਿ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ ਘਾਉ॥*
*ਰਤੁ ਪਿਤੁ ਕੁਤਿਹੋ ਚਟਿ ਜਾਹੁ॥*
... ... ... ...
*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*

ਇਹ ਹਉਮੈਂ ਹੈ ਜੋ ਅਣ ਸਦਾਚਾਰਕ ਕੰਮ ਲਈ ਪ੍ਰੇਰਦੀ ਹੈ ਪਰ ਮੁੱਢਲੇ ਤੌਰ 'ਤੇ ਮਨੁੱਖ ਦਾ ਆਪਣੇ ਆਪ ਨੂੰ ਹੀਣਾ ਅਤੇ ਪਾਪੀ ਸਮਝਣਾ ਉਸ ਦੇ ਹਉਮੈਂ ਅਭਾਵ ਨੂੰ ਦੱਸਦਾ ਹੈ। ਇਸੇ ਲਈ ਮਨ ਤੂੰ ਜੋਤ ਸਰੂਪ ਹੈਂ ਕਹਿ ਕੇ ਗੁਰੂ ਨਾਨਕ ਨੇ ਮਨੁੱਖ ਦੀ ਮੁੱਢਲੀ ਹਉਂ ਨੂੰ ਜਗਾਇਆ ਹੈ ਅਤੇ ਹਉਮੈਂ ਨੂੰ ਦਾਰੂ ਅਤੇ ਦੀਰਘ ਰੋਗ ਦੱਸਿਆ ਹੈ :

*ਹਉਮੈ ਦੀਰਘ ਰੋਗੁ ਹੈ*
*ਦਾਰੂ ਭੀ ਇਸੁ ਮਾਹਿ॥*

ਅੱਜ ਵਿਗਿਆਨ ਦੀਆਂ ਲੱਭਤਾਂ ਨੇ ਮਨੁੱਖ ਦੇ ਪ੍ਰਕਿਰਤੀ ਦੇ ਵਿਰੋਧ ਵਿੱਚ ਪੈਦਾ ਹੋਏ ਹੀਣੇਪਣ ਦੇ ਅਹਿਸਾਸ ਨੂੰ ਦੂਰ ਕੀਤਾ ਹੈ। ਧਰਤੀ ਦੀ ਸੀਮਾ ਮਨੁੱਖ ਲਈ ਅਸੀਮ ਨਹੀਂ ਰਹੀ ਅਤੇ ਨਾ ਹੀ ਕੁਦਰਤੀ ਸ਼ਕਤੀਆਂ ਬੇ-ਲਗਾਮ ਤੇ ਕਠੋਰ ਰਹੀਆਂ

ਹਨ। ਹੁਣ ਮਨੁੱਖ ਨੂੰ ਕਿਸੇ ਪਰਲੋ ਦੇ ਆਣ ਦਾ ਡਰ ਨਹੀਂ ਤੇ ਨਾ ਹੀ ਕਿਸੇ ਹੋਰ ਕੁਦਰਤ ਦੀ ਕਰੋਪੀ ਦਾ ਡਰ ਹੈ। ਜੇ ਅੱਜ ਦੁਨੀਆ ਦੀ ਹੋਂਦ ਨੂੰ ਕੋਈ ਖ਼ਤਰਾ ਹੈ ਤਾਂ ਮਨੁੱਖ ਦੀ ਆਪਣੀ ਹੀ ਹੋਂਦ ਤੋਂ ਹੈ। ਮਨੁੱਖ ਨੂੰ ਖ਼ਤਰਾ ਉਸਦੀ ਆਪਣੀ ਕਿਰਤ ਤੋਂ ਹੀ ਹੈ। ਮਨੁੱਖ ਦਾ ਆਪਾ ਕਰਤਾਰ ਰੂਪ ਵਿੱਚ ਉਜਾਗਰ ਹੋਇਆ ਹੈ ਅਤੇ ਉਸ ਰੱਬੀ ਹੁਕਮ ਨੂੰ ਪ੍ਰਾਪਤ ਕਰ ਲਿਆ ਪ੍ਰਤੀਤ ਹੁੰਦਾ ਹੈ ਪਰ ਧਾਰਮਕ ਕੀਮਤਾਂ ਵਿੱਚ ਗੁਰੂ ਨਾਨਕ ਨੇ ਜਿਸ ਕਰਤਾਰ ਦੀ ਹੋਂਦ ਨੂੰ ਦਰਸਾਇਆ ਉਹ ਇਕ ਹੈ, ਜਿਸ ਨੂੰ ਹੁਕਮ ਹਾਸਲ ਹੈ, ਜਿਸਦੇ ਹੁਕਮ ਵਿੱਚ ਸਾਰਾ ਪ੍ਰਬੰਧ ਹੈ, ਜੋ ਮਿਹਰਬਾਨ ਹੈ, ਨਿਰਵੈਰ ਹੈ, ਲਾਸਾਨੀ ਹੈ। "ਏਕੋ ਹੈ ਭਾਈ ਏਕੋ ਹੈ।" "ਨਾਨਕ ਹੁਕਮੇ ਬਾਹਰਾ ਏਕੋ ਸਚਾ ਸੋਇ" ਪਰ ਮਨੁੱਖ, ਅਜੋਕਾ ਕਰਤਾਰੀ ਮਨੁੱਖ ਆਪਣੀ ਇਕਾਈ ਨੂੰ ਨਹੀਂ ਲੱਭ ਸਕਿਆ ਅਤੇ ਆਪ ਆਪਣੇ ਹੁਕਮ ਤੋਂ ਬਾਹਰਾ ਨਹੀਂ, ਅਬਿਨਾਸ਼ੀ ਵੀ ਨਹੀਂ, ਇਹੀ ਕਾਰਨ ਹੈ ਕਿ ਅਜੋਕੇ ਮਨੁੱਖ ਦਾ ਸੰਕਟ ਮਾਨਸਕ ਹੈ। ਸਮੇਂ ਸਥਾਨ ਦੀ ਵਿੱਥ 'ਤੇ ਮਨੁੱਖ ਜੇਤੂ ਪ੍ਰਤੀਤ ਹੁੰਦਾ ਹੈ ਪਰ ਇਹ ਜਿੱਤ ਵਿਅਕਤੀ ਮਨੁੱਖ ਦੀ ਨਹੀਂ ਸਗੋਂ ਮਨੁੱਖ ਇਕਾਈ ਜਾਂ ਮਾਨਵਤਾ ਦੀ ਹੈ। ਮਨੁੱਖ ਮੂਲਕ ਤੌਰ ਤੇ ਇਸ ਇਕਾਈ ਦਾ ਅੰਗ ਹੈ ਪਰ ਮਨੁੱਖੀ ਸਮਝ 'ਤੇ ਅਨੇਕਾਂ ਪਰਦੇ ਹਨ ਜੋ ਉਸ ਨੂੰ ਆਪਣਾ ਮੂਲ ਨਹੀਂ ਪਛਾਨਣ ਦਿੰਦੇ। ਇਹ ਪਰਦੇ, ਜ਼ਾਤ ਦੇ, ਰੰਗ ਦੇ, ਨਸਲ ਦੇ, ਮਜ਼ਹਬ ਦੇ, ਮੁਲਕਾਂ ਦੇ, ਕੌਮ ਦੇ ਹਨ, ਇਨ੍ਹਾਂ ਰੋਕਾਂ ਤੋਂ ਅੱਗੇ ਨਾ ਦੇਖ ਸਕਣ ਵਾਲਾ ਮਨੁੱਖ ਮਨੁੱਖ ਦਾ ਵੈਰੀ ਹੈ। ਚੀਨੀ, ਭਾਰਤੀ, ਅਮਰੀਕੀ-ਰੂਸੀ ਦਾ ਵੈਰੀ ਹੈ, ਰੂਸੀ ਅਮਰੀਕੀ ਦਾ ਵੈਰੀ ਹੈ, ਭਾਰਤੀ-ਪਾਕਿਸਤਾਨੀ ਆਪਸੀ ਵੈਰੀ ਹਨ ਪਰ ਇਹ ਵੈਰ ਉਨ੍ਹਾਂ ਦਾ ਹੈ ਜਿਨ੍ਹਾਂ ਇਕ ਦੂਜੇ ਨੂੰ ਵੇਖਿਆ ਨਹੀਂ, ਜਾਣਿਆ ਨਹੀਂ। ਇਹ ਇਕ ਅਜੀਬ ਸਥਿਤੀ ਹੈ ਜਿਸ ਦਾ ਹੱਲ ਗੁਰੂ ਨਾਨਕ ਕੋਲ ਹੈ। ਗੁਰੂ ਨਾਨਕ ਦੇ ਸੁਨੇਹੇ ਨੂੰ ਸੰਸਾਰ ਦੇ ਹਰ ਕੋਨੇ ਵਿੱਚ ਪਹੁੰਚਾਣ ਦੀ ਲੋੜ ਹੈ :

*ਮਨ ਤੂੰ ਜੋਤਿ ਸਰੂਪੁ ਹੈ*
*ਆਪਣਾ ਮੂਲੁ ਪਛਾਣੁ॥*

ਇਹ ਜੋਤ ਰੱਬੀ ਹੈ ਜੋ ਸਾਰੇ ਰਵਿ ਰਿਹਾ ਹੈ ਅਤੇ ਜੋ ਮਾਨਵਤਾ ਦਾ ਚਿੰਨ੍ਹ ਹੈ। ਇਸ ਸੁਨੇਹੇ ਦੇ ਚਾਨਣ ਵਿੱਚ ਹਰ ਮਨੁੱਖ ਦਾ ਚਿਹਰਾ ਸਾਥੀ ਅਨੁਭਵ ਹੋਵੇਗਾ। ਜ਼ਬਾਨ ਵੱਖਰੀ ਹੋ ਸਕਦੀ ਹੈ, ਧਰਮ ਵੱਖਰੇ ਹੋ ਸਕਦੇ ਹਨ, ਦਰਸ਼ਨ ਵੱਖਰੇ ਹੋ ਸਕਦੇ ਹਨ, ਦੇਸ਼ ਦੀ ਸੀਮਾ ਵੱਖਰੀ ਹੋ ਸਕਦੀ ਹੈ ਪਰ ਮਨੁੱਖ ਮਨੁੱਖ ਦਾ ਦੁਸ਼ਮਣ ਨਹੀਂ ਹੋ ਸਕਦਾ। ਮਾਇਆ ਮਨੁੱਖ ਦੀ ਸੇਵਕਾ ਹੈ, ਮੰਜ਼ਲ ਨਹੀਂ ਪਰ ਇਸ ਸੁਨੇਹੇ ਨੂੰ ਨਾ ਪਛਾਨਣ ਵਾਲੇ ਇਕ ਧਰਤੀ ਦੇ ਟੁਕੜੇ (ਚੰਡੀਗੜ੍ਹ) ਵਾਸਤੇ ਖ਼ੂਨ ਦੀਆਂ ਨਦੀਆਂ ਵਹਾ ਦੇਣ ਨੂੰ ਤਿਆਰ ਹੋ ਜਾਂਦੇ ਹਨ। ਉਹ ਟੁਕੜਾ ਜਿਸਨੂੰ ਮਨੁੱਖ ਨੇ ਆਬਾਦ ਕੀਤਾ ਹੈ ਅਤੇ ਜਿਸ ਨੂੰ ਵਿਅਕਤੀ ਮਨੁੱਖ ਹਿੱਕ 'ਤੇ ਧਰ ਕੇ ਨਾਲ ਨਹੀਂ ਲਿਜਾ ਸਕਦਾ, ਉਸ ਖ਼ਾਤਰ ਮਨੁੱਖ ਕੁਰਬਾਨ ਕੀਤਾ ਜਾ ਸਕਦਾ ਹੈ। ਇਹ ਮਨੁੱਖ ਦੀ ਕਰੂਪ ਹਉਮੈ ਹੈ ਜਿਸ ਨਾਲ ਉਹ ਪੰਜਾਬੀ, ਹਰਿਆਨਵੀ ਬਣ ਕੇ ਇਕ ਦੂਜੇ ਦਾ ਗਲਾ ਕਟਣ ਲਈ ਤਿਆਰ ਹੁੰਦਾ ਹੈ, ਪਰ ਸੁਚੱਜੀ ਹਉਮੈਂ ਜੋ ਆਪਣੇ ਮੂਲ ਜੋਤ ਸਰੂਪ ਨੂੰ ਪਛਾਨਣ ਨਾਲ ਸਾਕਾਰ ਹੁੰਦੀ ਹੈ, ਸੁੱਤੀ ਪਈ ਹੈ ਜਿਸਨੂੰ ਜਗਾਣ ਦੀ ਲੋੜ ਹੈ।

ਗੁਰੂ ਨਾਨਕ ਦੇ ਸਮੇਂ ਧਰਮਾਂ ਵਿੱਚ ਬਾਦ ਸੀ। ਧਰਮਾਂ ਦਾ ਰੂਪਵਾਦ ਮਨੁੱਖ

ਦੀ ਗਿਆਨੀ ਹੋਂਦ ਨੂੰ ਸਾਕਾਰ ਨਹੀਂ ਸੀ ਹੋਣ ਦਿੰਦਾ ਅਤੇ ਮਨੁੱਖਤਾ ਦੀ ਇਕਾਈ ਨੂੰ ਨਹੀਂ ਸੀ ਪਛਾਨਣ ਦਿੰਦਾ ਪਰ ਅਜੋਕੇ ਸਮੇਂ ਵਿੱਚ ਧਰਮਾਂ ਦੇ ਬਾਦ ਦੇ ਨਾਲ-ਨਾਲ ਰਾਜਨੀਤਕ ਦਰਸ਼ਨ ਵਿੱਚ ਬਾਦ ਉਤਪੰਨ ਹੋ ਗਿਆ। ਦੇਸ਼ਾਂ ਦਾ ਰਾਜਨੀਤਕ ਦਰਸ਼ਨ ਭਿੰਨ ਹੈ ਜਿਸ ਕਾਰਨ ਕੋਈ ਕਮਿਊਨਿਸਟ ਹੈ, ਕੋਈ ਕੈਪਿਟਿਲਿਸਟ ਅਤੇ ਇਕ ਦੂਜੇ ਦੇ ਵੈਰੀ ਹਨ। ਰਾਸ਼ਟਰਵਾਦ ਵੀ ਮਨੁੱਖੀ ਸੋਚ ਨੂੰ ਸੀਮਤ ਕਰ ਰਿਹਾ ਹੈ। ਜਿਸ ਹਉਮੈਂ ਨੂੰ ਮਨੁੱਖ ਨੇ ਪ੍ਰਚੰਡ ਕੀਤਾ ਹੈ ਉਹ ਰਾਸ਼ਟਰਵਾਦੀ ਹੈ, ਰਾਜਨੀਤਕ ਹੈ ਜਿਸ ਅਨੁਸਾਰ ਉਹ ਸਰਬੋਤਮ ਹੋਣ ਲਈ ਸਮੁੱਚੀ ਦ੍ਰਿਸ਼ਟੀ ਦਾ ਘਾਤ ਕਰਨ ਤੱਕ ਤੁਲ ਜਾਂਦਾ ਹੈ। ਗੁਰੂ ਨਾਨਕ ਵੇਲੇ "ਸਚ ਕਿਨਾਰੇ ਰਹਿ ਗਿਆ ਖਹਿ ਖਹਿ ਮਰਦੇ ਬਾਮਨ ਮੁਲਾਣੇ" ਪਰ ਹੁਣ ਅਨਾਦੀ ਸੱਚ ਤੋਂ ਅਣਜਾਣ ਰਾਜਨੀਤਕ ਅਤੇ ਦਾਰਸ਼ਨਕ ਖਹਿ ਰਹੇ ਹਨ। ਗੁਰੂ ਨਾਨਕ ਅਨੁਸਾਰ ਪਰਮਾਤਮਾ ਸਭ ਵਿੱਚ ਰਮਿਆ ਹੋਇਆ ਹੈ। ਉਹ ਇਕੋ ਜੋਤ ਹੈ ਜਿਸਦਾ ਚਾਨਣ ਸਾਰਿਆਂ ਵਿੱਚ ਹੈ ਪਰ ਇਸ ਗੱਲ ਨੂੰ ਗੁਰਮੁੱਖ ਹੀ ਬੁਝਦੇ ਹਨ। ਆਪਾ ਖੋਜ ਕੇ ਹਰ ਪ੍ਰਾਣੀ ਵਿੱਚ ਰੱਬੀ ਜੋਤ ਨੂੰ ਪਛਾਣਦੇ ਹਨ ਅਤੇ ਫੇਰ ਜੀਵਨ ਲਕਸ਼ ਆਪ ਤਰਨ ਦੇ ਨਾਲ ਸਾਰੀ ਸੰਗਤ ਜਾਂ ਜਨ ਸਮੂਹ ਦੇ ਤਾਰਨ ਵਾਲਾ ਹੋ ਜਾਂਦਾ ਹੈ।

*ਗੁਰਮੁਖ ਬੂਝੈ ਸਬਦਿ ਪਤੀਜੈ॥ ਉਸਤਤਿ ਨਿੰਦਾ ਕਿਸ ਕੀ ਕੀਜੈ॥*
*ਚੀਨਹੁ ਆਪ ਜਪਹੁ ਜਗਦੀਸਰੁ ਹਰਿ ਜਗਨਾਥ ਮਨਿਭਾਇਆ॥*
*(ਮਾਰੂ ਰਾਗ)*
*ਹਉਮੈਂ ਮੇਟਿ ਸਬਦ ਸੁਖ ਹੋਈ॥*
*ਆਪ ਵਿਚਾਰੇ ਗਿਆਨੀ ਸੋਈ॥(ਮਾਰੂ ਰਾਗ)*
*ਪਰ,*
*ਐਸੇ ਜਨ ਵਿਰਲੇ ਸੰਸਾਰੇ॥ ਗੁਰ ਸਬਦੁ ਵਿਚਾਰਹਿ ਰਹਹਿ ਨਿਰਾਰੇ॥*
*ਆਪ ਤਰਹਿ ਸੰਗਤਿ ਕੁਲ ਤਾਰਹਿ ਸਫਲ ਜਨਮ ਜਗ ਆਇਆ॥ (ਮਾਰੂ ਰਾਗ)*

"ਆਪ ਤਰਹਿ ਸੰਗਤਿ ਕੁਲ ਤਾਰਹਿ" ਇਹ ਸੁਨੇਹਾ ਹੈ ਗੁਰੂ ਨਾਨਕ ਦਾ ਜੋ ਅਜੋਕੇ ਸਮੇਂ ਦੀ ਲੋੜ ਹੈ।

ਗੁਰੂ ਨਾਨਕ ਦੇ ਸਮੇਂ ਨਾਲੋਂ ਅਜੋਕੇ ਸਮੇਂ ਦੀ ਸਥਿਤੀ ਕੁਝ ਭਿੰਨ ਹੈ। ਮੱਧਕਾਲ ਦੀ ਰਈਅਤ ਗਿਆਨ ਵਿਹੂਣੀ ਸੀ, ਬਲਹੀਣ ਸੀ, ਬੇਵਸ ਸੀ, ਪਰ ਅਜੋਕੀ ਜਨਤਾ ਆਪਣੀ ਸ਼ਕਤੀ ਅਤੇ ਆਲੇ-ਦੁਆਲੇ ਤੋਂ ਚੇਤੰਨ ਹੈ। ਮੱਧਕਾਲੀਨ ਰਾਜੇ ਜਨਤਾ 'ਤੇ ਜ਼ੁਲਮ ਕਰਦੇ ਸਨ ਪਰ ਜਨਤਾ ਬੇਅਵਾਜ਼ ਰਹਿੰਦੀ ਸੀ। ਰਾਜੇ ਖੁਦਾਈ ਕਹਿਰ ਤੋਂ ਬੇਖੌਫ ਹੋ ਕੇ ਅਨਿਆਂ ਕਰਦੇ ਸਨ :

*ਦਰਸਨਿ ਦੇਖਿਐ ਦਇਆ ਨ ਹੋਇ॥*
*ਲਏ ਦਿਤੇ ਵਿਣੁ ਰਹੈ ਨ ਕੋਇ॥*
*ਰਾਜਾ ਨਿਆਉ ਕਰੇ ਹਥਿ ਹੋਇ॥*
*ਕਹੈ ਖੁਦਾਇ ਨ ਮਾਨੈ ਕੋਇ॥*

ਪਰ ਅੱਜ ਜਨਤਾ ਅਜਿਹੇ ਹਰ ਅਨਿਆ ਤੋਂ ਚੇਤੰਨ ਹੈ ਅਤੇ ਹਰ ਅਨਿਆ ਵਿਰੁੱਧ ਆਵਾਜ਼ ਵੀ ਉਠਾਂਦੀ ਹੈ, ਪਰ ਅੱਜ ਚੇਤੰਨ ਰੂਪ ਵਿੱਚ ਜਨਤਾ ਆਪ ਹੀ ਅਨਿਆਈ ਹੈ। ਆਪ ਹੀ ਸੱਤਾ ਦੀ ਦੁਰਵਰਤੋਂ ਕਰਦੀ ਹੈ। ਹਰ ਮਨੁੱਖ ਦੋਗਲੀਆਂ

ਕੀਮਤਾਂ ਦਾ ਸ਼ਿਕਾਰ ਹੈ। ਮੁੱਢਲੀਆਂ ਦੈਵੀ ਜਾਂ ਮਾਨਵੀ ਕੀਮਤਾਂ ਹਰ ਮਨੁੱਖੀ ਸੋਚ ਨੂੰ ਝੂਠ, ਵੱਢੀ, ਜ਼ੁਲਮ, ਅਨਿਆ ਵਿਰੁੱਧ ਪ੍ਰੇਰਦੀਆਂ ਹਨ ਪਰ ਨਿਜੀ ਹਉਮੈਂ ਦਾ ਵਿਕਾਸ ਇਹਨਾਂ ਸਾਰੇ ਦੋਸ਼ਾਂ ਦਾ ਭਾਗੀ ਹੈ। ਹਰ ਪਰਾਣੀ ਝੂਠ ਬੋਲਦਾ ਹੋਇਆ ਝੂਠ ਦਾ ਵਿਰੋਧੀ ਹੈ; ਹਰ ਇਨਸਾਨ ਰਿਸ਼ਵਤ ਖ਼ੋਰੀ ਕਰਦਾ ਹੋਇਆ ਰਿਸ਼ਵਤ ਨੂੰ ਭੈੜ ਸਮਝਦਾ ਹੈ; ਹਰ ਵਿਅਕਤੀ ਅਨਿਆ ਕਰਦਾ ਹੋਇਆ ਨਿਆਂ ਦੀ ਮੰਗ ਕਰਦਾ ਹੈ। ਸਾਡਾ ਰੋਜ਼ਾਨਾ ਜੀਵਨ ਇਸ ਦੀ ਪ੍ਰਤੱਖ ਮਿਸਾਲ ਹੈ। ਗੁਰੂ ਨਾਨਕ ਦੇ ਸਮੇਂ ਜੀਵਨ ਵਿੱਚ ਪਖੰਡ ਜ਼ਾਹਰਾ ਸੀ ਅਤੇ ਮਜਬੂਰੀ ਸੀ, ਜਿੱਥੇ ਪੰਡਤ ਨਿਮਾਜ਼ਾਂ ਪੜ੍ਹਦੇ ਚੌਂਕੇ ਦੀ ਕਾਰ ਵੀ ਕੱਢ ਲੈਂਦੇ ਸਨ, ਜਿੱਥੇ ਬ੍ਰਾਹਮਣ ਤੇ ਗਊ ਨੂੰ ਕਰ ਲਾ ਕੇ ਗੋਬਰ ਦੇ ਪੋਚੇ ਨਾਲ ਸੁੱਚੇ ਅਨੁਭਵ ਕਰਦੇ ਸਨ, ਜਿੱਥੇ ਖੱਤਰੀ ਰੱਖਿਆ ਕਰਨ ਦੀ ਥਾਂ ਝੁਕ ਗਏ ਸਨ, ਜਿੱਥੇ ਲੋਕ ਆਪਣੀ ਬੋਲੀ ਦਾ ਤਿਆਗ ਕਰਕੇ ਗ਼ੁਲਾਮੀ ਨੂੰ ਸਵੀਕਾਰ ਕਰ ਗਏ ਸਨ, ਪਰ ਇਹ ਰਾਜਸੀ ਜ਼ੁਲਮ ਕਾਰਨ ਸੀ, ਮਜਬੂਰੀ ਸੀ, ਕਮਜ਼ੋਰੀ ਸੀ ਪਰ ਅਜੋਕੇ ਜੀਵਨ ਦਾ ਪਖੰਡ ਮਜਬੂਰੀ ਨਹੀਂ ਸਗੋਂ ਚੇਤੰਨ ਭਾਂਤ ਹਉਮੈਂ ਅਤੇ ਸਮਾਜਕ ਸਦਾਚਾਰ ਵਿੱਚ ਸਮਝੌਤਾ ਹੈ। ਜਦੋਂ ਸਮਾਜਕ ਸਦਾਚਾਰ ਅਤੇ ਮਾਨਵੀ ਕੀਮਤਾਂ ਦੂਜੇ ਦੇ ਕੁਕਰਮ ਚੀਨਣ ਲਈ ਹੀ ਰਹਿ ਗਈਆਂ ਹਨ ਪਰ ਨਿੱਜੀ ਜੀਵਨ ਵਿੱਚ ਉਨ੍ਹਾਂ ਦੀ ਕੀਮਤ ਨਾ ਹੋਣ ਬਰਾਬਰ ਹੈ। ਅਜੀਬ ਸਥਿਤੀ ਹੈ, ਜਿੱਥੇ ਬਿਮਾਰੀ ਸਭ ਨੂੰ ਪਤਾ ਹੈ ਪਰ ਇਲਾਜ ਕੋਈ ਨਹੀਂ ਕਰਦਾ ਜਾਂ ਇਲਾਜ ਦਾ ਕਿਸੇ ਨੂੰ ਨਹੀਂ ਪਤਾ। ਇਹ ਇਲਾਜ ਗੁਰੂ ਨਾਨਕ ਨੇ ਅੱਜ ਤੋਂ ਪੰਜ ਸੌ ਸਾਲ ਦੇ ਲਗਪਗ ਪਹਿਲਾਂ ਦੱਸਿਆ ਸੀ ਜਿਸ ਨੂੰ ਅੱਜ ਅਜ਼ਮਾਣ ਦੀ ਲੋੜ ਹੈ :

ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ॥
ਆਤਮੁ ਚੀਨਿ ਭਏ ਨਿਰੰਕਾਰੀ॥ (ਆਸਾ ਰਾਗੁ)
ਅੰਤਰਿ ਵਸੈ ਨ ਬਾਹਰਿ ਜਾਇ॥
ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ॥
ਐਸਾ ਗਿਆਨੁ ਜਪਹੁ ਮਨ ਮੇਰੇ॥
ਹੋਵਹੁ ਚਾਕਰ ਸਾਚੇ ਕੇਰੇ॥
ਗਿਆਨੁ ਧਿਆਨੁ ਸਭੁ ਕੋਈ ਰਵੈ॥
ਬਾਂਧਨਿ ਬਾਧਿਆ ਸਭੁ ਜਗੁ ਭਵੈ॥
ਸੇਵਾ ਕਰੇ ਸੁ ਚਾਕਰੁ ਹੋਇ॥
ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ॥
ਹਮ ਨਹੀਂ ਚੰਗੇ ਬੁਰਾ ਨਹੀਂ ਕੋਇ॥
ਪਰਣਵਤਿ ਨਾਨਕੁ ਤਾਰੇ ਸੋਇ॥ (ਰਾਗ ਸੂਹੀ)
ਨਾਇ ਮੰਨਿਐ ਦੁਰਮਤਿ ਗਈ ਮਤ ਪਰਗਟੀ ਆਇਆ॥
ਨਾਉ ਮੰਨਿਐ ਹਉਮੈ ਗਈ ਸਭਿ ਰੋਗ ਗਵਾਇਆ॥
ਨਾਇ ਮੰਨਿਐ ਨਾਮ ਉਪਜੈ ਸਹਜੇ ਸੁਖ ਪਾਇਆ॥
ਨਾਇ ਮੰਨਿਐ ਸਾਂਤਿ ਉਪਜੈ ਹਰਿ ਮਨਿ ਵਸਾਇਆ॥
ਨਾਨਕ ਨਾਮ ਰਤਨੁ ਹੈ ਗੁਰਮੁਖਿ ਹਰਿ ਧਿਆਇਆ॥ (ਸਾਰੰਗ ਕੀ ਵਾਰ)
ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥

*ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥ (ਆਸਾ ਰਾਗ ਵਾਰ)*

ਸਭ ਆਪਣਾ ਕੀਤਾ ਭੁਗਤਣਗੇ, ਕਿਸੇ ਨੂੰ ਵੀ ਬੁਰਾ ਨਹੀਂ ਕਰਨਾ ਚਾਹੀਦਾ। ਆਪਣੇ ਸਵਾਰਥ ਤੋਂ ਉੱਚਾ ਉੱਠ ਕੇ ਵੇਖਣਾ ਚਾਹੀਦਾ ਹੈ ਅਤੇ ਰੱਬੀ ਨਾਮ ਆਸਰੇ ਆਤਮ ਚੀਨਣ ਨਾਲ ਨਿਜੀ ਬੁਰਾਈਆਂ, ਹਉਮੈ ਅਤੇ ਦੁਰਮਤ ਦੂਰ ਹੋ ਜਾਂਦੀ ਹੈ ਅਤੇ ਸਰਬ ਸੇਵਾ ਚੰਗਿਆਈਆਂ ਅਤੇ ਸੁਮੱਤ ਉਜਾਗਰ ਹੋ ਜਾਂਦੀ ਹੈ।

ਗੁਰੂ ਨਾਨਕ ਨੇ ਕਿਸੇ ਧਰਮ ਦੇ ਪ੍ਰਾਣੀਆਂ ਨੂੰ ਬੁਰਾ ਨਹੀਂ ਕਿਹਾ ਅਤੇ ਨਾ ਹੀ ਕਿਸੇ ਧਰਮ ਦੇ ਪ੍ਰਾਣੀਆਂ ਨੂੰ ਸਲਾਹਿਆ ਹੈ ਸਗੋਂ ਮਨੁੱਖ ਦੀ ਕਰਣੀ 'ਤੇ ਜ਼ੋਰ ਦਿੱਤਾ ਹੈ। ਗੁਰ ਪੀਰ ਕੋਈ ਵੀ, ਮਨੁੱਖ ਨੂੰ ਉਸਦੇ ਕੁਕਰਮਾਂ ਦੀ ਤਲਾਫ਼ੀ ਨਹੀਂ ਕਰਾ ਸਕਦਾ ਸਗੋਂ ਮੰਦੇ ਕਰਮਾਂ ਨੂੰ ਚੰਗੇ ਕਰਮਾਂ ਨਾਲ ਹੀ ਧੋਣਾ ਪੈਂਦਾ ਹੈ। ਭੈੜੀ ਮਤ ਨੂੰ ਰੱਬ ਦੇ ਨਾਂ ਨਾਲ ਸਾਫ਼ ਕੀਤਾ ਜਾ ਸਕਦਾ ਹੈ ਅਤੇ ਰੱਬ ਦੀ ਮਿਹਰ, ਪਿਆਰ ਭਗਤੀ ਨਾਲ ਪ੍ਰਾਪਤ ਹੁੰਦੀ ਹੈ ਪਰ "ਵਿਣੁ ਗੁਣ ਕੀਤੇ ਭਗਤ ਨਾ ਹੋਇ"। ਸੋ ਸਰਬ ਉੱਤਮ ਚੰਗੇ ਕਰਮ ਹਨ ਜਿਸ ਨਾਲ ਰੱਬੀ ਨਦਰ ਸਾਕਾਰ ਹੁੰਦੀ ਹੈ।

*ਕਰਣੀ ਬਾਝਹੁ ਭਿਸਤਿ ਨ ਪਾਇ॥*

... ... ... ...

*ਸਭਨਾ ਕਾ ਦਰਿ ਲੇਖਾ ਹੋਇ॥ ਕਰਣੀ ਬਾਝਹੁ ਤਰੈ ਨ ਕੋਇ॥ (ਵਾਰ ਰਾਮਕਲੀ)*

ਇਹੀ ਕਾਰਨ ਹੈ ਕਿ ਗੁਰੂ ਨਾਨਕ ਦੇ ਦੋ ਜੀਵਨ ਸੰਗੀ ਬਾਲਾ ਤੇ ਮਰਦਾਨਾ ਆਪੋ ਆਪਣੇ ਧਰਮ ਵਿੱਚ ਰਹਿੰਦੇ ਹੋਏ ਵੀ ਗੁਰੂ ਨਾਨਕ ਦੇ ਪੈਰੋਕਾਰ ਸਦਾਏ। ਗੁਰੂ ਨਾਨਕ ਦਾ ਰਾਹ ਕਿਸੇ ਵਿਸ਼ੇਸ਼ ਧਰਮ ਤੱਕ ਸੀਮਤ ਨਹੀਂ, ਕਿਸੇ ਦੇਸ਼ ਜਾਂ ਕੌਮ ਤੱਕ ਵੀ ਸੀਮਤ ਨਹੀਂ ਤੇ ਅੱਜ ਦੀ ਦੁਨੀਆਂ ਨੂੰ ਅਜਿਹੇ ਹੀ ਗੁਰੂ ਦੀ ਲੋੜ ਹੈ ਜਿਸਦੀ ਸਿੱਖਿਆ ਸਰਬ ਸਾਂਝੀ ਅਪਣਾਈ ਜਾ ਸਕੇ। ਗੁਰੂ ਨਾਨਕ ਨੇ ਆਤਮ ਚੀਨਣ 'ਤੇ, ਕਰਣੀ 'ਤੇ, ਗਿਆਨ 'ਤੇ, ਕਿਰਤ ਅਤੇ ਸਰਬ ਜਨ ਭਲਾਈ 'ਤੇ ਜ਼ੋਰ ਦਿੱਤਾ ਹੈ। ਇਹ ਗਾਡੀ ਰਾਹ ਹੈ ਜਿਸ 'ਤੇ ਕੋਈ ਵੀ ਕਾਫ਼ਲਾ ਤੁਰ ਸਕਦਾ ਹੈ। ਔਝੜੇ ਪੈਣ ਦਾ ਕੋਈ ਖ਼ਤਰਾ ਨਹੀਂ।

ਅਜੋਕੇ ਸਮੇਂ ਦੇ ਸੰਦਰਭ ਵਿੱਚ ਨਾਨਕ ਬਾਣੀ ਦੀ ਗੱਲ ਕਰਦਿਆਂ ਜ਼ਰੂਰੀ ਹੈ ਕਿ ਅਜੋਕੇ ਦ੍ਰਿਸ਼ਟੀਕੋਣ ਅਤੇ ਗੁਰੂ ਨਾਨਕ ਦੇ ਦ੍ਰਿਸ਼ਟੀਕੋਣ ਨੂੰ ਵੀ ਵਿਚਾਰਿਆ ਜਾਇ। ਗੁਰੂ ਨਾਨਕ ਮੁੱਢਲੇ ਤੌਰ ਤੇ ਰੱਬ ਪੁਜਾਰੀ ਹੈ। ਉਸਦੀ ਮੰਜ਼ਿਲ ਰੱਬ ਨਾਲ ਅਭੇਦ ਹੋਣਾ ਹੈ ਪਰ ਇਸ ਮੰਜ਼ਲ ਦੇ ਰਾਹ ਲਈ ਗੁਰੂ ਨਾਨਕ ਏਨਾ ਸੁਚੇਤ ਹੈ ਕਿ ਸਮੁੱਚੇ ਸਮਾਜ ਨੂੰ ਕਲਾਵੇ ਵਿੱਚ ਵਗਲ ਲੈਂਦਾ ਹੈ। ਗੁਰੂ ਨਾਨਕ ਦਾ ਰੱਬ, ਨਾਮ, ਸ਼ਬਦ ਅਤੇ ਹੁਕਮ ਬਾਰੇ ਸੰਕਲਪ ਅਜਿਹਾ ਹੈ ਕਿ ਅਜੋਕਾ ਤਰਕਵਾਦੀ ਤੇ ਵਿਗਿਆਨਕ ਦ੍ਰਿਸ਼ਟੀ ਵਾਲਾ ਮਨੁੱਖ ਕਿਸੇ ਵੀ ਪੱਧਰ 'ਤੇ ਇਸ ਦੇ ਵਿਰੋਧ ਵਿੱਚ ਨਹੀਂ ਆਂਦਾ। ਇਹ ਠੀਕ ਹੈ ਕਿ ਸਾਇੰਸ ਦੀਆਂ ਪ੍ਰਾਪਤੀਆਂ ਨੇ ਮਨੁੱਖ ਨੂੰ ਕਰਤਾਰੀ ਹੋਣ ਦਾ ਵਿਸ਼ਵਾਸ ਦੁਆ ਦਿੱਤਾ ਹੈ ਅਤੇ ਪ੍ਰਕਿਰਤੀ ਦਾ ਸਵਾਮੀ ਬਣਨ ਦੀ ਇੱਛਾ ਨੇ ਮਨੁੱਖ ਨੂੰ ਰੱਬ ਦੀ ਹੋਂਦ ਤੋਂ ਹੀ ਮੁਨਕਰ ਕਰ ਦਿੱਤਾ ਹੈ। ਅਧਿਆਤਮਵਾਦੀ ਇਸ ਸਾਇੰਸੀ ਯੁਗ ਵਿੱਚ ਓਪਰੇ ਹਨ। ਇਹ ਮਾਦੀ ਯੁਗ ਹੈ। ਮਾਦੀ ਦੌੜ ਵਿੱਚ ਮਨੁੱਖੀ ਕੀਮਤਾਂ ਪਛਾੜੀਆਂ ਗਈਆਂ ਹਨ। ਮਨੁੱਖੀ ਮਜਬੂਰੀਆਂ ਦਾ ਚੇਤੰਨ ਭਾਂਤ ਲਾਭ ਉਠਾਇਆ ਜਾਂਦਾ ਹੈ। ਮਾਦੀ ਕੀਮਤਾਂ ਸਾਹਮਣੇ ਮਨੁੱਖੀ ਕੀਮਤਾਂ ਦੀ ਹਾਰ ਅਜੋਕੀ ਸਭਿਅਤਾ ਦੀ ਕੇਂਦਰੀ

ਕਮਜ਼ੋਰੀ ਹੈ।[1] ਆਤਮਾ ਪਰਮਾਤਮਾ ਦੀ ਗੱਲ ਹਾਸ-ਹੀਣੀ ਹੈ। ਸਭ ਅਧਿਆਤਮਵਾਦੀ ਸੁਨੇਹੇ ਇਸ ਦੁਨੀਆਂ ਲਈ ਓਪਰੇ ਹਨ। ਪਰ ਅਜੇ ਵੀ ਲੋਕ ਗਿਰਜੇ ਜਾਂਦੇ ਹਨ, ਮੰਦਰਾਂ ਵਿੱਚ ਜਾਂਦੇ ਹਨ, ਗੁਰਦੁਆਰਿਆਂ ਵਿੱਚ ਜਾਂਦੇ ਹਨ ਪਰ ਕਿਉਂ? ਰੱਬ ਦੀ ਭਾਲ ਵਿੱਚ ਨਹੀਂ, ਅਨਾਦੀ ਸੱਚ ਦੀ ਖੋਜ ਵਿੱਚ ਨਹੀਂ, ਆਪੇ ਨੂੰ ਜਾਨਣ ਲਈ ਨਹੀਂ, ਸਗੋਂ ਇਸਨੂੰ ਵੀ ਮਾਦੀ ਦੁਨੀਆਂ ਦੀ ਪ੍ਰਾਪਤੀ ਲਈ ਹਥਿਆਰ ਬਣਾ ਕੇ ਵਰਤਿਆ ਜਾਂਦਾ ਹੈ। ਸੁੱਖਾਂ ਦੇ ਭੇਸ ਵਿੱਚ ਆਪਣੇ ਇਸ਼ਟ ਨੂੰ ਰਿਸ਼ਵਤਾਂ ਦੇ ਕੇ ਮਾਦੀ ਲੋੜਾਂ ਦੀ ਪੂਰਤੀ ਸੰਭਵ ਸਮਝੀ ਜਾਂਦੀ ਹੈ। ਹਉਮੈ ਦੇ ਚੇਤਨ ਵਿਕਾਸ ਲਈ ਯੁਗ ਵਿੱਚ ਭ੍ਰਿਸ਼ਟਾਚਾਰ ਪ੍ਰਧਾਨ ਹੋ ਗਿਆ ਅਤੇ ਅਧਿਆਤਮਕ ਮੰਡਲ ਵੀ ਇਸ ਭ੍ਰਿਸ਼ਟਾਚਾਰ ਦਾ ਸ਼ਿਕਾਰ ਹੋ ਗਿਆ, ਰੱਬ ਤੇ ਰੱਬ ਦਾ ਨਾਂ ਮੰਨਤਾਂ ਮੰਨਣ ਦਾ ਸਾਧਨ ਹੀ ਰਹਿ ਗਿਆ ਹੈ। ਰੱਬ ਦਾ ਨਾਂ ਮੰਤਰ ਸਮਝ ਜਪਿਆ ਜਾਂਦਾ ਹੈ ਅਤੇ ਗੁਰੂ ਨਾਨਕ ਦੀ ਬਾਣੀ ਨੂੰ ਵੀ ਲੋਕ ਅਜੋਕੇ ਅਰਥਾਂ ਵਿੱਚ ਵਰਤ ਰਹੇ ਹਨ। ਮੰਨਤਾਂ ਪੂਰੀਆਂ ਕਰਨ ਲਈ ਜਪੁਜੀ ਸਾਹਿਬ ਦੇ ਪਾਠ ਸੁਖੇ ਜਾਂਦੇ ਹਨ ਅਤੇ ਬਿਨਾਂ ਸ਼ਬਦ ਦੀ ਆਤਮਾ ਤੱਕ ਪਹੁੰਚਣ ਦੇ, ਸ਼ਬਦਾਂ ਦਾ ਦੁਹਰਾਓ ਹੀ ਕਾਫ਼ੀ ਸਮਝਿਆ ਜਾਂਦਾ ਹੈ। ਜਿਹੜਾ ਮਨੁੱਖ ਰੱਬ ਦੀ ਸਵਾਮੀ ਹੋਂਦ ਤੋਂ ਮੁਨਕਰ ਹੈ, ਸਰਬ ਸ਼ਕਤੀਮਾਨ ਦੇ ਗੁਣ ਨੂੰ ਸਵੀਕਾਰ ਨਹੀਂ ਕਰਦਾ, ਉਹ ਰੱਬ ਦੇ ਨਾਂ ਨੂੰ ਜੱਪ ਕੇ, ਰੱਬ ਨੂੰ ਪੈਸਿਆਂ ਦੀ ਭੇਟਾ ਸੁੱਖ ਕੇ ਮਾਦੀ ਸੁੱਖ ਅਤੇ ਤਰੱਕੀ ਦੀ ਇੱਛਾ ਰੱਖਦਾ ਹੈ। ਸਪੱਸ਼ਟ ਹੈ ਨਿੱਜੀ ਤਰੱਕੀ ਮੁੱਖ ਹੈ ਅਤੇ ਰੱਬ ਦਾ ਨਾਂ ਅਤੇ ਰੱਬ ਦੂਜੇ ਦਰਜੇ 'ਤੇ। ਜਿਹੜੇ ਪੁਰਖ ਆਪਣੇ ਆਪ ਵਿੱਚ ਆਤਮ ਵਿਸ਼ਵਾਸ ਰੱਖਦੇ ਹਨ ਅਤੇ ਆਪਣੀ ਕਰਤਾਰੀ ਸ਼ਕਤੀ ਤੋਂ ਚੇਤੰਨ ਹਨ ਉਹ ਰੱਬੀ ਹੋਂਦ ਅਤੇ ਰੱਬ ਦੇ ਨਾਂ ਦੀ ਸ਼ਕਤੀ ਤੋਂ ਮੁਨਕਰ ਹਨ ਜਾਂ ਕਹਿ ਲਉ ਨਾਸਤਕ ਹਨ।

ਅਜਿਹੀ ਸਥਿਤੀ ਵਿੱਚ ਗੁਰੂ ਨਾਨਕ ਦੀ ਬਾਣੀ ਤੇ ਮਿਸ਼ਨ ਨੂੰ ਵਿਚਾਰਨਾ ਹੋਰ ਵੀ ਜ਼ਰੂਰੀ ਹੋ ਗਿਆ ਹੈ। ਗੁਰੂ ਨਾਨਕ ਦਾ ਰੱਬ ਮਨੁੱਖੀ ਹਉਮੈ ਨੂੰ ਕੁਚਲਦਾ ਨਹੀਂ, ਇਹ ਰੱਬ ਤਾਂ ਘਟਿ ਘਟਿ ਵਿੱਚ ਰਮਿਆ ਹੈ, ਇਹ ਰੱਬ ਤਾਂ ਹਰ ਪ੍ਰਾਣੀ ਵਿੱਚ ਰਮਿਆ ਹੋਣ ਕਰਕੇ ਸਮੁੱਚੀ ਮਨੁੱਖਤਾ ਦੀ ਇਕ ਇਕਾਈ ਨੂੰ ਪ੍ਰਗਟ ਕਰਦਾ ਹੈ, ਇਹ ਰੱਬ ਤਾਂ ਕਰਨੀ ਲਈ ਪ੍ਰੇਰਦਾ ਹੈ, ਇਹ ਰੱਬ ਤਾਂ ਨਿਆਂ ਦੀ ਰੱਖਿਆ ਕਰਦਾ ਹੈ, ਇਹ ਤਾਂ "ਦੁਸ਼ਟ ਸੰਘਾਰਨ ਰਾਮ ਹਮਾਰਾ" ਵਾਲਾ ਰੱਬ ਹੈ। ਇਸ ਰੱਬ ਦੀ ਦਸ ਪਾਣ ਵਾਲਾ ਗੁਰੂ ਗਿਆਨ ਦਾ ਮੁਜੱਸਮਾ ਹੈ।

ਇਹ ਗਵਾਹੀ ਸਿਰਫ਼ ਉਸਦੀ ਦਿੰਦਾ ਹੈ ਜੁ ਮੁਰਦਾਰ ਨਹੀਂ ਖਾਂਦਾ, ਕਿਸੇ ਦਾ ਹੱਕ ਨਹੀਂ ਮਾਰਦਾ, "ਗੁਰੂ ਪੀਰ ਹਾਮਾ ਤਾ ਭਰੇ ਜਾਂ ਮੁਰਦਾਰ ਨਾ ਖਾਇ" ਇਹ ਰੱਬ ਤਾਂ ਦਾਤਾ ਹੈ, ਸਖੀ ਹੈ, ਸਰਬੱਤ ਦਾ ਰਾਖਾ ਹੈ, ਸੱਚਾ ਹੈ। ਇਸ ਦੀ ਪ੍ਰਾਪਤੀ ਦਾ ਜਤਨ ਨਾਮ ਆਸਰੇ ਸਫਲ ਹੁੰਦਾ ਹੈ। ਨਾਮ ਆਤਮ ਚੀਨਣ ਦਾ ਮੰਤਰ ਹੈ, ਨਾਮ ਰੱਬੀ ਗੁਣਾਂ ਨੂੰ ਧਾਰਨ ਕਰਨ ਦੀ ਪ੍ਰੇਰਨਾ ਹੈ, ਨਾਮ ਹਨੇਰੇ ਵਿੱਚ ਟਾਰਚ ਹੈ ਜੋ ਭੁੱਲੇ ਭਟਕੇ ਰਾਹੀਆਂ ਨੂੰ ਮੁੜ ਰਾਹ 'ਤੇ ਲੈ ਆਉਂਦਾ ਹੈ, ਨਾਮ ਮਨੁੱਖ ਨੂੰ ਉਸਦੇ ਰੱਬੀ ਸਰੂਪ ਦਾ ਗਿਆਨ ਕਰਵਾਂਦਾ ਹੈ। ਇਹ ਕੋਈ ਜਾਪ ਜਾਂ ਮੰਤਰ ਨਹੀਂ ਜਿਸ ਨਾਲ ਕੁਕਰਮ ਕਰਨ ਦਾ ਲਸੰਸ ਮਿਲਦਾ ਹੋਵੇ। ਬਿਨਾਂ ਕਰਨੀ ਅਤੇ ਚੰਗੇ ਗੁਣਾਂ ਦੇ ਕੋਈ ਜਾਪ

---

1. S. Radha Krishan, *Religion and Spciety*, P. 22, London 1966.

ਵੀ ਸਫਲ ਨਹੀਂ ਕਿਉਂਕਿ ਰੱਬ ਕੋਈ ਆਪੇ ਤੋਂ ਵੱਖਰੀ ਸ਼ੈ ਨਹੀਂ, ਸਿਰਫ਼ ਬੁੱਝਣ ਦੀ ਲੋੜ ਹੈ, ਜਾਨਣ ਦੀ ਲੋੜ ਹੈ। ਇਹ ਮਨ ਜੋਤ ਸਰੂਪ ਹੈ ਪਰ ਤਾਂ ਜੇ ਆਪਣੇ ਮੂਲ ਨੂੰ ਪਛਾਣ ਲਵੇ। ਗੁਰੂ ਨਾਨਕ ਦਾ ਰੱਬ ਬੁੱਚੱਕਾ ਨਹੀਂ ਸਗੋਂ ਸਰਬ ਕਲਾ ਅਤੇ ਸਰਬ ਗੁਣ ਸੰਪੰਨ ਹੈ। ਅਜਿਹੇ ਰੱਬ ਨੂੰ ਲਕਸ਼ ਰੱਖਣ ਦਾ ਅਰਥ ਹੈ ਅਜਿਹੇ ਰੂਪ ਵਿੱਚ ਢਲ ਜਾਣਾ ਜੋ ਨਿਰਵੈਰ ਹੋਵੇ, ਨਿਰਾ ਸੱਚ ਹੋਵੇ। ਗੁਰੂ ਨਾਨਕ ਨੇ ਅਜਿਹੇ ਮਨੁੱਖਾਂ ਨੂੰ ਧਿਰਕਾਰਿਆ ਹੈ ਜੋ ਰੱਬ ਦੇ ਨਾਂ ਨੂੰ ਮੰਤਰ ਬਣਾ ਬਣਾ ਵੇਚਦੇ ਹਨ। ਸੱਚ, ਉੱਦਮ ਤੇ ਅਕਲ ਨੂੰ ਗੁਰੂ ਨਾਨਕ ਨੇ ਵਿਸ਼ੇਸ਼ ਪਦਵੀ ਦਿੱਤੀ ਹੈ ਪਰ ਜੋ ਅਕਲ ਬਾਦ ਪੈਦਾ ਕਰਦੀ ਹੈ ਉਸਨੂੰ ਅਕਲ ਮੰਨਣ ਤੋਂ ਇਨਕਾਰ ਕੀਤਾ ਹੈ। ਇਸ ਤਰ੍ਹਾਂ ਇਸ ਉੱਦਮ, ਕਰਣੀ ਅਤੇ ਤਰਕ ਦੇ ਯੁਗ ਵਿੱਚ ਗੁਰੂ ਨਾਨਕ ਦਾ ਸੁਨੇਹਾ ਵਧੇਰੇ ਸਾਰਥਕ ਹੈ। ਲੋੜ ਹੈ ਇਸ ਨੂੰ ਸਹੀ ਅਰਥਾਂ ਵਿੱਚ ਸਮਝਣ ਦੀ ਜੋ ਗਿਆਨ ਤੇ ਅਕਲ ਨਾਲ ਹੀ ਸਮਝਿਆ ਜਾ ਸਕਦਾ ਹੈ।

ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ॥
ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ॥
ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ॥
ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾ ਸੈਤਾਨੁ॥
ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥
ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥
ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ॥
ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ॥

ਗੁਰੂ ਨਾਨਕ ਨੇ ਆਪਣੇ ਸਮੇਂ ਨੂੰ ਘੋਖਵੀਂ ਦ੍ਰਿਸ਼ਟੀ ਨਾਲ ਵੇਖਿਆ ਅਤੇ ਹਰ ਧਰਮ ਨੂੰ ਅਰਥਹੀਣ ਰੂਪਵਾਦ ਵਿੱਚ ਫਸੇ ਵੇਖਿਆ। ਹਿੰਦੂ ਸਦਾਚਾਰਕ ਕੀਮਤਾਂ ਦੀ ਉਲੰਘਣਾ ਕਰਦੇ ਜੰਞੂ, ਜਪਮਾਲੀ ਅਤੇ ਟਿਕੇ ਤਕ ਹੀ ਧਰਮ ਨੂੰ ਸੀਮਤ ਸਮਝਦੇ ਸਨ ਅਤੇ ਮੁਸਲਮਾਨ ਸ਼ਰਮ, ਧਰਮ, ਦਇਆ ਤੋਂ ਸੱਖਣੇ ਨਮਾਜ਼ਾਂ ਤੇ ਰੋਜ਼ਿਆਂ ਦੀ ਰਸਮ ਨੂੰ ਹੀ ਧਰਮ ਸਮਝਦੇ ਸਨ, ਜੋਗੀ ਸੰਜਮ ਰਹਿਤ ਜੀਵਨ ਜੀਂਦੇ ਖਿੰਥਾ, ਡੰਡਾ ਅਤੇ ਖਪਰ ਆਦਿ ਨੂੰ ਹੀ ਜੋਗ ਸਮਝਦੇ ਸਨ। ਗੁਰੂ ਨਾਨਕ ਨੇ ਹਰ ਧਰਮ ਦੀ ਰੂਹ ਨੂੰ ਪਛਾਨਣ ਦੀ ਪ੍ਰੇਰਨਾ ਦਿੱਤੀ ਅਤੇ ਅਰਥਹੀਣ ਰਸਮਾਂ ਨੂੰ ਨਵੇਂ ਅਰਥ ਦਿੱਤੇ। ਦੁਰਾਚਾਰੀ ਅਤੇ ਮਨਮੁੱਖ ਦੇ ਧਾਰਮਕ ਰਸਮਾਂ ਨੂੰ ਨਿਭਾਣ ਦੇ ਵਤੀਰੇ 'ਤੇ ਕਰੜੀ ਆਲੋਚਨਾ ਕੀਤੀ ਅਤੇ ਹਰ ਪੱਧਰ 'ਤੇ ਲੁਕੇ ਦੰਭ ਨੂੰ ਉਘਾੜਿਆ। ਬਾਹਰੀ ਰਸਮਾਂ ਨੂੰ ਨਿੰਦਿਆ ਅਤੇ ਅੰਤਰ ਆਤਮੇ ਵੱਲ ਝਾਤ ਮਾਰਨ ਦੀ ਪ੍ਰੇਰਨਾ ਦਿੱਤੀ।

ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ॥
ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ॥
... ... ... ...
ਗਲੀ ਭਿਸਤ ਨ ਜਾਈਐ ਛੁਟੈ ਸਚੁ ਕਮਾਇ॥

ਗੁਰੂ ਨਾਨਕ ਦੇ ਰਸਮਾਂ ਨੂੰ ਦਿੱਤੇ ਅਰਥ ਮਾਨਵੀ ਅਤੇ ਸਦਾਚਾਰਕ ਸਨ. ਕੋਈ ਵੀ ਅਪਣਾ ਸਕਦਾ ਹੈ ਅਤੇ ਗੁਰਮੁਖ ਦੀ ਪਦਵੀ ਨੂੰ ਪ੍ਰਾਪਤ ਕਰ ਸਕਦਾ ਹੈ। ਗੁਰੂ ਨਾਨਕ ਨੇ ਤਾਂ ਸਾਰੀ ਮਨੁੱਖਤਾ ਨੂੰ ਗੁਰਮੁਖ ਅਤੇ ਮਨਮੁਖ ਦੋ ਹੀ ਹਿਸਿਆਂ ਵਿੱਚ ਵੰਡਿਆ ਹੈ ਅਤੇ ਗੁਰਮੁਖ ਬਣਨ ਲਈ ਕਿਸੇ ਵਿਸ਼ੇਸ਼ ਧਰਮ ਜਾਂ ਜਾਤੀ ਨਾਲ ਸਬੰਧਤ ਹੋਣਾ ਜ਼ਰੂਰੀ ਨਹੀਂ। ਇਹੀ ਕਾਰਨ ਹੈ ਕਿ ਗੁਰੂ ਨਾਨਕ ਸਭ ਧਰਮਾਂ ਦਾ ਸਾਂਝਾ ਗੁਰੂ ਬਣ ਗਿਆ। ਪਰ ਸਮੇਂ ਦੀ ਗਤੀ ਨਾਲ ਗੁਰੂ ਨਾਨਕ ਦੀ ਸ਼ਖ਼ਸੀਅਤ ਪੂਜਨੀਕ ਹੋ ਗਈ ਅਤੇ ਉਸਦੀ ਬਾਣੀ ਅਤੇ ਬਾਣੀ ਦੇ ਅਰਥ ਲੋਕਾਂ ਤੋਂ ਦੂਰ ਹੋ ਗਏ। ਹਿੰਦੂ ਧਰਮ ਦੇ ਪਿਛੋਕੜ ਵਿੱਚ ਜਨ ਸਾਧਾਰਨ ਨੇ ਗੁਰੂ ਨਾਨਕ ਦੀ ਮਹਾਨਤਾ ਨੂੰ ਸਵੀਕਾਰ ਕਰ ਲਿਆ ਅਤੇ ਗੁਰੂ ਨਾਨਕ ਅਵਤਾਰ ਜਾਣਿਆ ਜਾਣ ਲੱਗ ਪਿਆ ਅਤੇ ਸਾਖਸ਼ਾਤ ਰੱਬ ਸਮਝਿਆ ਜਾਣ ਲੱਗ ਪਿਆ। ਗੁਰੂ ਨਾਨਕ ਦੀਆਂ ਮੂਰਤੀਆਂ ਪੂਜੀਆਂ ਜਾਣ ਲੱਗੀਆਂ, ਗੁਰੂ ਨਾਨਕ ਦੀ ਕੈਲੰਡਰ ਮੂਰਤ ਅੱਗੇ ਧੂਫਾਂ ਧੁਖਾਈਆਂ ਜਾਣ ਲੱਗ ਪਈਆਂ। ਗੁਰੂ ਨਾਨਕ ਭਗਤੀ ਲਹਿਰ ਦਾ ਇਕ ਭਗਤ ਬਣ ਗਿਆ, ਗੁਰੂ ਨਾਨਕ ਹਿੰਦੂ ਵਿਚਾਰਧਾਰਾ ਦਾ ਅੰਗ ਬਣ ਗਿਆ ਅਤੇ ਸਿੱਖ ਧਰਮ ਦਾ ਬਾਨੀ ਅਤੇ ਸਿੱਖਾਂ ਦਾ ਗੁਰੂ ਬਣ ਗਿਆ। ਗੁਰੂ ਨਾਨਕ ਨੂੰ ਕਈ ਰੂਪਾਂ ਵਿੱਚ ਪੇਸ਼ ਕੀਤਾ ਗਿਆ ਹੈ ਪਰ ਹਰ ਰੂਪ ਗੁਰੂ ਨਾਨਕ ਦੀ ਬਹੁਪੱਖੀ ਸ਼ਖ਼ਸੀਅਤ ਨੂੰ ਪੇਸ਼ ਕਰਨ ਕਰਨ ਲਈ ਅਧੂਰਾ ਹੈ। ਲੋੜ ਹੈ ਅੱਜ ਗੁਰੂ ਨਾਨਕ ਦੀ ਬਾਣੀ ਨੂੰ ਸਹੀ ਅਰਥਾਂ ਵਿੱਚ ਪੇਸ਼ ਕਰਨ ਦੀ ਅਤੇ ਗੁਰੂ ਨਾਨਕ ਦੇ ਸੁਨੇਹੇ ਨੂੰ ਸਮੁੱਚੀ ਮਨੁੱਖਤਾ ਤੱਕ ਪਹੁੰਚਾਣ ਦੀ।

# ਗੁਰੂ ਨਾਨਕ ਦਾ ਦ੍ਰਿਸ਼ਟੀਕੋਣ

ਭਾਵੇਂ ਭਾਰਤੀ ਦਰਸ਼ਨ ਵਿਚ ਪਦਾਰਥਵਾਦੀ ਅਤੇ ਪਰਮਾਰਥਵਾਦੀ ਦੋਵੇਂ ਸੋਚਧਾਰਾ ਮਿਲਦੀਆਂ ਹਨ ਪਰ ਭਾਰਤੀ ਦਰਸ਼ਨ ਦੀ ਪ੍ਰਤੀਨਿਧਤਾ ਪਰਮਾਰਥਵਾਦੀ ਧਾਰਾ ਨੇ ਹੀ ਕੀਤੀ ਹੈ। ਪਰਮਾਰਥਵਾਦੀ ਧਾਰਾ ਦੀਆਂ ਕਈ ਵਿਚਾਰ-ਪ੍ਰਨਾਲੀਆਂ ਹਨ ਜੋ ਜੀਵ, ਪ੍ਰਕਿਰਤੀ ਅਤੇ ਪ੍ਰਭੂ ਦੇ ਸੰਬੰਧਾਂ ਬਾਰੇ ਭਿੰਨ-ਭਿੰਨ ਵਿਚਾਰ ਰੱਖਦੀਆਂ ਹਨ। ਭਾਰਤੀ ਦਰਸ਼ਨ ਦੀਆਂ ਲਗਪਗ ਸਭ ਵਿਚਾਰ-ਪ੍ਰਨਾਲੀਆਂ ਇਸ ਗੱਲ 'ਤੇ ਸਹਿਮਤ ਹਨ-ਕਿ ਜੀਵ ਇਸ ਦੁਨੀਆਂ ਵਿਚ ਆਪਣੇ ਕੀਤੇ ਕੁਕਰਮਾਂ ਦਾ ਫਲ ਭੋਗਣ ਆਉਂਦਾ ਹੈ ਅਤੇ ਜੀਵ ਦਾ ਮੁੱਖ ਮੰਤਵ ਇਸ ਜੀਵਨ ਗੇੜ ਤੋਂ ਮੁਕਤੀ ਪ੍ਰਾਪਤ ਕਰਨਾ ਹੈ। ਇਸ ਜੀਵਨ ਵਿੱਚ ਜਾਣੇ ਜਾਂ ਅਣਜਾਣੇ ਕੁਕਰਮਾਂ ਕਰਕੇ ਪਾਪਾਂ ਦਾ ਭਾਰ ਵੀ ਵੱਧ ਸਕਦਾ ਹੈ, ਇਸੇ ਲਈ ਭਾਰਤੀ ਦਰਸ਼ਨ ਜੀਵਨ-ਮੁਕਤੀ ਦੇ ਸਾਧਨਾਂ ਵਿੱਚ ਇਸ ਜੀਵਨ ਤੋਂ ਵਿਰੱਕਤ ਹੋ ਕੇ ਜੀਣ ਲਈ ਵੀ ਪ੍ਰੇਰਦਾ ਹੈ। ਮੁਕਤੀ ਲਈ ਵਿਰੱਕਤ ਅਤੇ ਤਪੱਸਵੀ ਜੀਵਨ ਉੱਤੇ ਜ਼ੋਰ ਹੈ। ਇਸੇ ਲਈ ਭਾਰਤੀ ਦਰਸ਼ਨ ਵਿੱਚ ਇਸ ਦੁਨੀਆਂ ਨੂੰ ਦੁੱਖਾਂ ਦਾ ਘਰ ਮੰਨਿਆ ਹੈ ਅਤੇ ਸਾਧਾਰਣ ਜੀਵ ਨੂੰ ਪਾਪੀ। ਦਾਰਸ਼ਨਕਾਂ ਦੀ ਸਾਧਾਰਨ ਜੀਵਨ ਪ੍ਰਤੀ ਅਰੁੱਚੀ ਕਾਰਨ ਇਸ ਵਿੱਚ ਸਦਾਚਾਰ ਦਾ ਅਭਾਵ ਹੋ ਗਿਆ ਅਤੇ ਦੁਰਾਚਾਰ, ਪਾਖੰਡ ਆਦਿ ਦਾ ਪਸਾਰਾ ਹੁੰਦਾ ਗਿਆ ਕਿਉਂਕਿ ਜਨਮ ਤੋਂ ਹੀ ਮਨੁੱਖ ਪਾਪੀ ਹੈ ਅਤੇ ਸਾਧਾਰਨ ਜੀਵਨ ਨੂੰ ਜੀਣ ਦੀ ਮਜਬੂਰੀ ਕਾਰਨ ਦੁਰਾਚਾਰੀ।

ਬੁੱਧ ਅਤੇ ਜੈਨ ਸੋਚ-ਪ੍ਰਨਾਲੀ ਨੇ ਸਦਾਚਾਰ ਨੂੰ ਧਰਮ ਅਤੇ ਮੁਕਤੀ ਪ੍ਰਾਪਤੀ ਦੇ ਸਾਧਨਾਂ ਦਾ ਹਿਸਾ ਬਣਾ ਕੇ ਪਰਚਾਰਿਆ ਪਰ ਦੁਨਿਆਵੀ ਜੀਵਨ ਨੂੰ ਉਨ੍ਹਾਂ ਵੀ ਦੁੱਖਾਂ ਦਾ ਘਰ ਦੱਸਿਆ ਅਤੇ ਗ੍ਰਹਿਸਤ ਨਾਲੋਂ ਵਿਰੱਕਤ ਜੀਵਨ ਨੂੰ ਮਹੱਤਤਾ ਦਿੱਤੀ। ਭਗਤੀ ਲਹਿਰ ਦੇ ਅਨੁਯਾਈਆਂ ਨੇ ਪਰਮਾਰਥਕ ਅਤੇ ਪਦਾਰਥਕ ਸੋਚ ਧਾਰਾ ਵਿੱਚ ਇਕ ਸੰਤੁਲਨ ਲੱਭਿਆ ਅਤੇ ਸਾਧਾਰਨ ਜੀਵਨ ਦੀ ਸਦਾਚਾਰਕ ਪੱਧਰ ਨੂੰ ਸੁਧਾਰਨ ਦੇ ਜਤਨ ਕੀਤੇ। ਭਾਰਤੀ ਦਰਸ਼ਨ-ਪ੍ਰਨਾਲੀਆਂ ਵਿੱਚ ਪਹਿਲੀ ਵਾਰ ਸਮਕਾਲੀ ਜੀਵਨ ਨੂੰ ਘੋਖਵੀਂ ਦ੍ਰਿਸ਼ਟੀ ਨਾਲ ਵੇਖਿਆ ਗਿਆ ਅਤੇ ਪਰਮਾਰਥਕ ਜੀਵਨ ਦੀ ਤਿਆਰੀ ਦੇ ਨਾਲ-ਨਾਲ ਸੰਸਾਰਕ ਜੀਵਨ ਨੂੰ ਸੁਚੱਜਾ ਬਣਾਣ ਦੇ ਜਤਨ ਕੀਤੇ ਗਏ।

ਮੁਸਲਮਾਨੀ ਰਾਜ ਨਾਲ ਭਾਰਤੀ ਜੀਵਨ ਘੋਰ ਪਤਨ ਦਾ ਸ਼ਿਕਾਰ ਹੋ ਗਿਆ। ਮੁਸਲਮਾਨੀ ਸਭਿਆਚਾਰ ਨਾਲ ਸਮਝੌਤੇ ਦੇ ਜੀਵਨ ਜੀਉਣ ਕਰਕੇ ਪਾਖੰਡ ਹੋਰ ਵੱਧ ਗਿਆ। ਕਬੀਰ, ਨਾਮਦੇਵ, ਧੰਨਾ, ਰਵਿਦਾਸ ਆਦਿ ਭਗਤਾਂ ਨੇ ਸਮਕਾਲੀ ਜੀਵਨ 'ਤੇ ਝਾਤ ਮਾਰੀ ਅਤੇ ਪਾਖੰਡਾਂ ਦਾ ਖੰਡਨ ਕੀਤਾ। ਇਨ੍ਹਾਂ ਵਿੱਚੋਂ ਕਬੀਰ ਅਤੇ ਗੁਰੂ ਨਾਨਕ ਦਾ ਦ੍ਰਿਸ਼ਟੀਕੋਣ ਵਧੇਰੇ ਬੌਧਕ, ਵਿਸ਼ਲੇਸ਼ਣੀ ਅਤੇ ਸਾਰਥਕ ਮੰਨਿਆ ਜਾਂਦਾ ਹੈ। ਕਈ ਵਾਰ ਕਬੀਰ ਦੇ ਕਈ ਸ਼ਬਦਾਂ ਨੂੰ ਗੁਰੂ ਨਾਨਕ ਨਾਲ ਵੀ ਜੋੜ ਦਿੱਤਾ ਜਾਂਦਾ ਹੈ ਕਿਉਂਕਿ ਦੋਹਾਂ ਦੇ ਸੁਨੇਹੇ ਵਿੱਚ ਸਾਂਝ ਹੈ। 'ਅਵਲ ਅੱਲਾ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ, ਏਕ ਨੂਰ ਤੇ ਸਭ ਜਗ ਉਪਜਿਆ ਕੌਣ ਭਲੇ ਕਉ ਮੰਦੇ' ਇਹ ਤੁਕਾਂ ਕਈ ਵਿਦਵਾਨ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਕਰ ਦਿੰਦੇ ਹਨ। ਕਬੀਰ ਨੇ

ਇਕ ਅਲ੍ਹਾ ਦਾ ਸੰਕਲਪ ਦੇ ਕੇ ਸਮੁੱਚੀ ਮਨੁੱਖਤਾ ਨੂੰ ਭਰੱਪਣ ਦਾ ਸੰਕਲਪ ਦਿੱਤਾ। ਕਬੀਰ ਦਾ ਦ੍ਰਿਸ਼ਟੀਕੋਣ ਕਈ ਵਾਰ ਵਿਅਕਤੀ ਕੁਕਰਮ ਨੂੰ ਨਿੰਦਣ ਦੀ ਥਾਂ ਵਿਅਕਤੀ ਨੂੰ ਨਿੰਦਣ ਵਾਲਾ ਹੋ ਜਾਂਦਾ ਹੈ, ਜਿਵੇਂ :-

*ਤੁਮ ਕਤ ਬ੍ਰਾਹਮਣ, ਹਮ ਕਤ ਸੂਦ॥*
*ਹਮ ਕਤ ਲੋਹੂ, ਤੁਮ ਕਤ ਦੂਧ॥*
*ਜਾਂ*
*ਜੌ ਤੂੰ ਬ੍ਰਾਹਮਣ ਬ੍ਰਹਮਣੀ ਜਾਇਆ॥*
*ਤਉ ਆਨ ਬਾਟ ਕਾਹੇ ਨਹੀਂ ਆਇਆ॥*

ਪਰ ਗੁਰੂ ਨਾਨਕ ਦੇਵ ਜੀ ਦਾ ਦ੍ਰਿਸ਼ਟੀਕੋਣ ਦਾਰਸ਼ਨਕ, ਸੁਅੱਛ ਅਤੇ ਸਾਰਥਕ ਹੈ। ਗੁਰੂ ਨਾਨਕ ਨੇ ਜੀਵਨ ਦੇ ਜਿਸ ਪੱਖ ਵਿੱਚ ਵੀ ਗਿਰਾਵਟ ਜਾਂ ਨਿਰਾਰਥਕ ਕੀਮਤਾਂ ਵੇਖੀਆਂ, ਤਰਕ ਦੇ ਸਹਾਰੇ ਉਨ੍ਹਾਂ ਦਾ ਖੰਡਨ ਕੀਤਾ ਅਤੇ ਨਿਰੇ ਖੰਡਨ 'ਤੇ ਬਸ ਨਹੀਂ ਕੀਤੀ ਸਗੋਂ ਨਰੋਈਆਂ ਕੀਮਤਾਂ ਦੀ ਦੱਸ ਪਾਈ ਅਤੇ ਸੁਚੱਜੇ ਜੀਵਨ ਦੀ ਪ੍ਰੇਰਨਾ ਦਿੱਤੀ।

ਲਗਪਗ ਹਰ ਧਰਮ ਅਤੇ ਮੱਤ ਦਾ ਦੱਸਿਆ ਪ੍ਰਭੂ ਪ੍ਰਾਪਤੀ ਜਾਂ ਮੁਕਤੀ ਦਾ ਰਾਹ ਸੰਸਾਰੀ ਜੀਵਨ ਨਾਲੋਂ ਟੁੱਟ ਜਾਂਦਾ ਹੈ। ਭਗਤੀ ਮਾਰਗ ਵਿੱਚ ਵੀ ਤਪੱਸਿਆ ਅਤੇ ਨਾਮ ਸਿਮਰਨ ਮੰਤਰ ਜਾਪ ਵਾਂਗ ਹੀ ਹੋ ਜਾਂਦਾ ਹੈ ਪਰ ਗੁਰੂ ਨਾਨਕ ਨੇ ਬੜੇ ਸਪੱਸ਼ਟ ਸ਼ਬਦਾਂ ਵਿੱਚ ਭਗਤੀ ਮਾਰਗ ਨੂੰ ਸੰਸਾਰੀ ਜੀਵਨ ਦੇ ਸੁਚੱਜ ਨਾਲ ਜੋੜਿਆ ਹੈ :

*ਵਿਣੁ ਗੁਣ ਕੀਤੇ ਭਗਤਿ ਨ ਹੋਇ॥ (ਜਪੁ)*
*ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥ (ਸੂਹੀ ਮਹਲਾ ੧)*
*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥ (ਸਿਰੀ ਰਾਗ ਮਹਲਾ ੧)*

ਵੇਲੇ ਦੇ ਧਰਮ ਅਤੇ ਮੱਤ ਸੰਸਾਰਕ ਜੀਵਨ ਦਾ ਨਿਖੇਧ ਕਰਦੇ ਸਨ ਅਤੇ ਸੰਸਾਰੀ ਜੀਵਨ ਦੀ ਪੱਧਰ ਤੇ ਧਾਰਮਕ ਰਸਮ ਰਵਾਜ ਨਿਰੋਲ ਪਾਖੰਡ ਨੂੰ ਸਾਕਾਰ ਕਰਦੇ ਸਨ। ਇਹ ਧਾਰਮਕ ਰਸਮ ਰਵਾਜ ਭ੍ਰਿਸ਼ਟਾਚਾਰ ਦਾ ਆਧਾਰ ਬਣ ਗਏ ਸਨ ਜਿਸ ਲਈ ਗੁਰੂ ਨਾਨਕ ਨੇ ਇਨ੍ਹਾਂ ਦੀ ਕਰੜੀ ਆਲੋਚਨਾ ਕੀਤੀ, ਪਰ ਵਿਅਕਤੀ ਨਹੀਂ ਸਗੋਂ ਵਿਅਕਤੀ ਦੇ ਕੁਕਰਮਾਂ ਦੀ।

*ਸਤੀ ਪਾਪੁ ਕਰਿ ਸਤੁ ਕਮਾਹਿ॥ ਗੁਰੂ ਦੀਖਿਆ ਘਰਿ ਦੇਵਣ ਜਾਹਿ॥*
*ਇਸਤਰੀ ਪੁਰਖੈ ਖਟਿਐ ਭਾਉ॥ ਭਾਵੈ ਆਵਉ ਭਾਵੈ ਜਾਉ॥*
*ਸਾਸਤੁ ਬੇਦੁ ਨ ਮਾਨੈ ਕੋਇ॥ ਆਪੋ ਆਪੈ ਪੂਜਾ ਹੋਇ॥*
*ਕਾਜੀ ਹੋਇਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥*
*ਵਢੀ ਲੈ ਕੈ ਹਕੁ ਗਵਾਏ॥ ਜੇ ਕੋ ਪੁਛੈ ਤਾਂ ਪੜਿ ਸੁਣਾਏ॥*
*ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ॥ ਲੋਕ ਮੁਹਾਵਹਿ ਚਾੜੀ ਖਾਹਿ॥*
*ਚਉਕਾ ਦੇ ਕੈ ਸੁਚਾ ਹੋਇ॥ ਐਸਾ ਹਿੰਦੂ ਵੇਖਹੁ ਕੋਇ॥*
*ਜੋਗੀ ਗਿਰਹੀ ਜਟਾ ਬਿਭੂਤ॥ ਆਗੈ ਪਾਛੈ ਰੋਵਹਿ ਪੂਤ॥*
*ਜੋਗੁ ਨ ਪਾਇਆ ਜੁਗਤਿ ਗਵਾਈ॥ ਕਿਤੁ ਕਾਰਣਿ ਸਿਰਿ ਛਾਈ ਪਾਈ॥*

ਨਾਨਕ ਕਲਿਕਾ ਇਹ ਪਰਵਾਣੁ॥ ਆਪੇ ਆਖਣ ਆਪੇ ਜਾਣੁ॥

(ਵਾਰ ਰਾਮਕਲੀ ਸਲੋਕ ਮ: ੧)

ਧ੍ਰਿਗ ਤਿਨਾਂ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥

(ਵਾਰ ਸਾਰੰਗ ਸਲੋਕ ਮ: ੧)

ਤਗੁ ਨ ਇੰਦ੍ਰੀ ਤਗੁ ਨ ਨਾਰੀ॥
ਭਲਕੇ ਥੁਕ ਪਵੈ ਨਿਤ ਦਾੜੀ॥
ਤਗੁ ਨ ਪੈਰੀ ਤਗੁ ਨ ਹਥੀਂ॥
ਤਗੁ ਨ ਜਿਹਵਾ ਤਗੁ ਨ ਅਖੀਂ॥
ਵੇਤਗਾ ਆਪੇ ਵਤੈ॥
ਵਟਿ ਧਾਗੇ ਅਵਰਾ ਘਤੈ॥
ਲੈ ਭਾੜਿ ਕਰੇ ਵੀਆਹੁ॥
ਕਢਿ ਕਾਗਲ ਦਸੇ ਰਾਹੁ॥
ਸੁਣ ਵੇਖਹੁ ਲੋਕਾ ਇਹ ਵਿਡਾਣੁ॥
ਮਨਿ ਅੰਧਾ ਨਾਉ ਸੁਜਾਣ॥

ਗੁਰੂ ਨਾਨਕ ਨੇ ਸਮਕਾਲੀ ਜੀਵਨ ਦੇ ਰਾਜਨੀਤਕ ਪੱਖ ਨੂੰ ਵੀ ਤਰਕ ਦੀ ਦ੍ਰਿਸ਼ਟੀ ਨਾਲ ਘੋਖਿਆ। ਗੁਰੂ ਨਾਨਕ ਦਾ ਦ੍ਰਿਸ਼ਟੀਕੋਣ ਮੱਧਕਾਲੀਨ ਜਾਗੀਰਦਾਰੀ ਰੁਚੀਆਂ ਵਾਲਾ ਨਹੀਂ ਜਿਸ ਅਨੁਸਾਰ ਰਾਜਿਆਂ ਨੂੰ ਰੱਬੀ ਹੱਕ ਪ੍ਰਾਪਤ ਹੁੰਦੇ ਹਨ ਅਤੇ ਉਸ ਦੇ ਕਰਮ ਪਰਖ ਦਾ ਮਸਲਾ ਨਹੀਂ ਬਣਦੇ। ਗੁਰੂ ਨਾਨਕ ਦਾ ਦ੍ਰਿਸ਼ਟੀਕੋਣ ਤਰਕਸ਼ੀਲ ਹੈ ਜਿਸ ਅਨੁਸਾਰ ਉਹ ਰਾਜਿਆਂ ਨੂੰ ਜਨਤਾ ਦੇ ਰਖਵਾਲੇ ਸਮਝਦਾ ਹੈ। ਪੰਡਤਾਂ, ਜੋਗੀਆਂ ਅਤੇ ਕਾਜ਼ੀਆਂ ਨੂੰ ਨਿਆਂ ਕਰਨ ਵਾਲੇ ਅਤੇ ਸੁਜਾਨ ਆਗੂ ਸਮਝਦਾ ਹੈ ਪਰ ਵੇਲੇ ਦੀ ਸਥਿਤੀ ਵਿੱਚ ਇਹ ਲੋਕ ਗੁਰੂ ਨਾਨਕ ਦੀਆਂ ਸੁਹਿਰਦ ਅਤੇ ਸਾਰਥਕ ਕੀਮਤਾਂ ਦੀ ਕਸਵੱਟੀ 'ਤੇ ਪੂਰੇ ਨਹੀਂ ਉਤਰਦੇ। ਗੁਰੂ ਨਾਨਕ ਨਿਡਰ ਹੋ ਕੇ ਸਮਕਾਲੀ ਜੀਵਨ ਦੇ ਪਾਜ ਉਘਾੜਦਾ ਹੈ :

ਰਾਜੇ ਸੀਹ ਮੁਕਦਮ ਕੁਤੇ॥
ਜਾਇ ਜਗਾਇਨਿ ਬੈਠੇ ਸੁਤੇ॥
... ... ...
ਕਾਦੀ ਕੂੜੁ ਬੋਲਿ ਮਲੁ ਖਾਇ॥
ਬ੍ਰਾਹਮਣ ਨਾਵੈ ਜੀਆ ਘਾਇ॥
ਜੋਗੀ ਜੁਗਤਿ ਨ ਜਾਣੈ ਅੰਧੁ॥
ਤੀਨੇ ਓਜਾੜੇ ਕਾ ਬੰਧੁ॥
... ... ...
ਲੈ ਕੇ ਵਢੀ ਦੇਨ ਉਗਾਹੀ
ਦੁਰਮਤਿ ਕਾ ਗਲ ਫਾਹਾ ਹੇ॥

ਗੁਰੂ ਨਾਨਕ ਨੇ ਲੋਕਾਂ ਵਿੱਚ ਪਸਰੀ ਸਭਿਆਚਾਰਕ ਗਿਰਾਵਟ ਨੂੰ ਅਨੁਭਵ ਕੀਤਾ ਤੇ ਗਿਰਾਵਟ ਵਿੱਚ ਫਸੇ ਲੋਕਾਂ ਦੀ ਅਣਖ ਨੂੰ ਵੰਗਾਰ ਪਾਈ। ਗੁਰੂ ਨਾਨਕ ਨੇ ਆਪਣੀ ਬਾਣੀ ਵਿੱਚ ਵਿਅਕਤੀ ਦੀ ਆਚਰਣ ਉਸਾਰੀ 'ਤੇ ਵਿਸ਼ੇਸ਼ ਜ਼ੋਰ ਦਿੱਤਾ

ਹੈ ਅਤੇ ਇਸ ਗੱਲ ਨੂੰ ਯੋਗ ਭਾਂਤ ਸਮਝਿਆ ਹੈ ਕਿ ਸਭਿਆਚਾਰਕ ਵਿਰਸੇ ਨਾਲੋਂ ਟੁੱਟ ਕੇ ਜਾਂ ਇਸ ਨੂੰ ਨਿਰੇ ਪਾਖੰਡ ਤੱਕ ਸੀਮਤ ਰੱਖ ਕੇ ਜਾਂ ਇਸ ਨੂੰ ਅਰਥਹੀਣ ਰਸਮਾਂ ਵਿੱਚ ਸੀਮਤ ਕਰਕੇ ਆਚਰਣ ਮਾਨਯੋਗ ਨਹੀਂ ਰੱਖਿਆ ਜਾ ਸਕਦਾ। ਵਿਅਕਤੀ ਦੀ ਆਚਰਨ ਉਸਾਰੀ ਵਿੱਚ ਸਭਿਆਚਾਰ ਦਾ ਕੀ ਹਿੱਸਾ ਹੈ, ਇਸ ਗੱਲ ਤੋਂ ਅੱਜ ਵੀ ਵਿਦਵਾਨ ਅਣਜਾਣ ਹਨ ਪਰ ਗੁਰੂ ਨਾਨਕ ਦੀ ਤਰਕ ਦ੍ਰਿਸ਼ਟੀ ਨੇ ਇਸ ਨੂੰ ਸਮਝਿਆ ਅਤੇ ਇਸ ਗਿਰਾਵਟ ਨੂੰ ਪਹੁੰਚੇ ਲੋਕਾਂ ਨੂੰ ਤਾੜਨਾ ਕੀਤੀ :

ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥
ਅੰਤਰ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥
ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥
ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨਾ ਭਿ ਆਵਹਿ ਓਈ ਸਾਦ॥
ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥
ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥
ਮਥੈ ਟਿਕਾ ਤੇੜਿ ਧੋਤੀ ਕਖਾਈ॥ ਹਥਿ ਛੁਰੀ ਜਗਤ ਕਾਸਾਈ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ॥
ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ ਜਾਣਾ॥
ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥
ਮਤੁ ਭਿਟੈ ਵੇ ਮਤੁ ਭਿਟੈ॥ ਇਹੁ ਅੰਨੁ ਅਸਾਡਾ ਫਿਟੈ॥

ਗੁਰੂ ਨਾਨਕ ਧਰਮਾਂ ਅਤੇ ਮੱਤਾਂ ਦੇ ਚੱਕਰ ਵਿੱਚ ਨਹੀਂ ਪੈਂਦਾ ਸਗੋਂ ਹਰ ਧਰਮ ਅਤੇ ਹਰ ਮੱਤ ਦੇ ਰੂਪਵਾਦ ਨੂੰ ਨਰੋਈਆਂ ਸਦਾਚਾਰਕ ਕੀਮਤਾਂ ਪ੍ਰਦਾਨ ਕਰਦਾ ਹੈ। ਵਿਅਕਤੀ ਆਚਰਨ ਉਸਾਰੀ ਲਈ ਸੱਚ ਨੂੰ ਵਡਿਆਇਆ ਹੈ ਅਤੇ ਝੂਠ ਨੂੰ ਨਿੰਦਿਆ ਹੈ। ਗੁਰੂ ਨਾਨਕ ਨੇ ਮਨੁੱਖਾਂ ਦੀ ਵੰਡ ਦੋ ਹਿੱਸਿਆਂ ਵਿੱਚ ਹੀ ਕੀਤੀ ਹੈ-ਚੰਗੇ ਅਤੇ ਮੰਦੇ, ਸੱਚੇ ਅਤੇ ਝੂਠੇ, ਗੁਰਮੁਖ ਅਤੇ ਮਨਮੁਖ। ਅਜਿਹੀ ਵੰਡ ਵਿੱਚ ਗੁਰੂ ਨਾਨਕ ਸਮੁੱਚੀ ਮਨੁੱਖਤਾ ਦਾ ਰਹਿਬਰ ਹੈ, ਹਰ ਧਰਮ ਦੇ ਵਿਸ਼ੇਸ਼ ਰੂਪਵਾਦ ਨੂੰ ਗੁਣਾਤਮਕ ਅਰਥ ਦਿੱਤੇ ਹਨ ਜਿਸ ਨਾਲ ਉਹ ਰੂਪਵਾਦ ਮਨੁੱਖਤਾ ਦੀਆਂ ਵੰਡੀਆਂ ਨਾ ਪਾ ਸਕੇ ਅਤੇ ਸਚਿਆਰੇ ਮਨੁੱਖ ਦਾ ਆਧਾਰ ਬਣੇ। ਸਰੇਵੜਿਆਂ ਦਾ ਸਿਰ ਖੁਹਾਣਾ, ਹਿੰਦੂਆਂ ਦਾ ਜੰਞੂ ਪਾਣਾ, ਮੁਸਲਮਾਨਾਂ ਦਾ ਸੁਨਤਾਂ ਕਰਨਾ, ਨਮਾਜ਼ਾਂ ਪੜ੍ਹਨਾ ਇਹ ਵਿਸ਼ੇਸ਼ ਧਰਮਾਂ ਦੇ ਅਨੁਸ਼ਾਸਨ ਨੂੰ ਪ੍ਰਗਟ ਕਰਦੇ ਹਨ ਜੋ ਮਨੁੱਖਾਂ ਦੀਆਂ ਵੰਡੀਆਂ ਪਾਂਦੇ ਹਨ ਪਰ ਗੁਰੂ ਨਾਨਕ ਦੇ ਅਰਥਾਂ ਵਿੱਚ ਹਰ ਮਨੁੱਖ ਹਰ ਧਰਮ ਦਾ ਪ੍ਰਾਣੀ ਇਕ ਸੁਚੱਜਾ ਮਨੁੱਖ ਬਣ ਸਕਦਾ ਹੈ। ਉਸ ਵੇਲੇ ਭਾਰਤ ਵਿੱਚ ਮੁਖ ਧਰਮ ਦੋ ਹੀ ਸਨ-ਹਿੰਦੂ ਅਤੇ ਮੁਸਲਮਾਨ। ਗੁਰੂ ਨਾਨਕ ਅਨੁਸਾਰ ਦੋਵੇਂ ਹੀ ਉਪਰੋਕਤ ਗੁਣਾਂ ਨਾਲ ਇਕੋ ਪਰਮਾਤਮਾ ਦੀ ਭਾਲ ਵਿੱਚ ਹਨ ਅਤੇ ਸਾਰੇ ਹੀ ਉਸ ਪਰਮਾਤਮਾ ਦਾ ਹੀ ਰੂਪ ਹਨ ਅਤੇ ਇਕ ਦੂਜੇ ਨੂੰ ਕਾਫ਼ਰ ਕਹਿਣ ਵਾਲਾ ਨਰਕਾਂ ਦੀ ਅੱਗ ਦਾ ਭਾਗੀ ਹੋਵੇਗਾ :

ਰਾਹ ਦੋਵੈ ਇਕੁ ਜਾਣੈ, ਸੋਈ ਸਿਝਸੀ॥
ਕੁਫਰ ਗੋਅ ਕੁਫਰਾਣੈ ਪਇਆ ਦਝਸੀ॥

*ਸਭ ਦੁਨੀਆਂ ਸੁਬਹਾਨੁ ਸਚਿ ਸਮਾਈਐ॥*

... ... ... ...

*ਹਿੰਦੂ ਕੈ ਘਰਿ ਹਿੰਦੂ ਆਵੈ॥ ਸੂਤੁ ਜਨੇਊ ਪੜਿ ਗਲਿ ਪਾਵੈ॥*
*ਸੂਤੁ ਪਾਇ ਕਰੇ ਬੁਰਿਆਈ॥ ਨਾਤਾ ਧੋਤਾ ਥਾਇ ਨ ਪਾਈ॥*
*ਮੁਸਲਮਾਨੁ ਕਰੇ ਵਡਿਆਈ॥ ਵਿਣੁ ਗੁਰ ਪੀਰੈ ਕੋ ਥਾਇ ਨ ਪਾਈ॥*
*ਰਾਹੁ ਦਸਾਇ ਓਥੈ ਕੋ ਜਾਇ॥ ਕਰਣੀ ਬਾਝਹੁ ਭਿਸਤਿ ਨ ਪਾਇ॥*
*ਜੋਗੀ ਕੈ ਘਰਿ ਜੁਗਤਿ ਦਸਾਈ॥ ਤਿਤੁ ਕਾਰਣਿ ਕਨਿ ਮੁੰਦ੍ਰਾ ਪਾਈ॥*
*ਮੁੰਦ੍ਰਾ ਪਾਇ ਫਿਰੈ ਸੰਸਾਰਿ॥ ਜਿਥੈ ਕਿਥੈ ਸਿਰਜਣਹਾਰੁ॥*
*ਜੇਤੇ ਜੀਅ ਤੇਤੇ ਵਾਟਾਊ॥ ਚੀਰੀ ਆਈ ਢਿਲ ਨ ਕਾਊ॥*
*ਏਥੈ ਜਾਣੈ ਸੁ ਜਾਇ ਸਿਞਾਣੈ॥ ਹੋਰੁ ਫਕੜੁ ਹਿੰਦੂ ਮੁਸਲਮਾਣੈ॥*
*ਸਭਨਾ ਕਾ ਦਰਿ ਲੇਖਾ ਹੋਇ॥ ਕਰਣੀ ਬਾਝਹੁ ਤਰੈ ਨ ਕੋਇ॥*

ਗੁਰੂ ਨਾਨਕ ਨੇ ਜਾਤ-ਪਾਤ ਅਤੇ ਪਦਵੀ ਦੇ ਸਾਰੇ ਅਧਿਕਾਰ ਰਦ ਕਰ ਦਿੱਤੇ ਅਤੇ ਅਗਲੀ ਦਰਗਹਿ ਵਿੱਚ ਮੰਤਰ ਪੂਜਾ ਦੀ ਥਾਂ ਸਿਰਫ਼ ਕਰਨੀ ਦੀ ਮਹੱਤਤਾ ਨੂੰ ਉਜਾਗਰ ਕੀਤਾ। ਸਾਧਾਰਨ ਲੋਕਾਂ ਲਈ ਅਤੇ ਰਾਜਿਆਂ ਵਾਸਤੇ ਇਕੋ ਹੀ ਕਰਨੀ ਦਾ ਮਿਆਰ ਰੱਖਿਆ ਹੈ।

*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥*
*ਹੁਕਮ ਕੀਏ ਮਨ ਭਾਂਵਦੇ ਰਾਹਿ ਭੀੜੈ ਅਗੈ ਜਾਵਣਾ॥*
*ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥*
*ਕਰ ਅਉਗਣ ਪਛੋਤਾਵਣਾ॥*

... ... ... ...

*ਜਾਤ ਜਨਮ ਨ ਪੁਛੀਐ ਸਚ ਘਰ ਲੇਹੁ ਬਤਾਇ॥*
*ਸਾ ਜਾਤ ਸਾ ਪਤ ਹੈ ਜੇਹੇ ਕਰਮ ਕਮਾਇ॥*

ਹਰ ਧਰਮ ਵਿਚ ਰੂਪਵਾਦ ਦਾ ਅਨੁਸ਼ਾਸਨ ਹੈ ਪਰ ਗੁਰੂ ਨਾਨਕ ਦੇਵ ਜੀ ਚੰਗੀ ਕਰਣੀ ਨੂੰ ਹੀ ਧਰਮ ਦਾ ਆਧਾਰ ਮੰਨਦੇ ਹਨ। ਗੁਰੂ ਨਾਨਕ ਨੂੰ ਕਿਸੇ ਵੀ ਵਿਸ਼ੇਸ਼ ਧਰਮ ਨਾਲ ਸਬੰਧਤ ਕਰਨਾ ਯੋਗ ਨਹੀਂ। ਗੁਰੂ ਨਾਨਕ ਦਾ ਧਰਮ ਮਨੁੱਖਤਾ ਹੈ। ਜਦੋਂ ਮਨੁੱਖਤਾ ਕੁਚਲੀ ਜਾਂਦੀ ਹੈ ਤਾਂ ਗੁਰੂ ਨਾਨਕ ਰੋਹ ਵਿੱਚ ਆਂਦਾ ਹੈ। ਬਾਬਰ ਦੇ ਹਮਲੇ ਵੇਲੇ ਨਿਹੱਥੀ ਮਨੁੱਖਤਾ ਤੇ ਵਹਿਸ਼ੀ ਜ਼ੁਲਮ ਦੀ ਝਾਕੀ ਉਸ ਦੇ ਸਬਰ ਨੂੰ ਹਲੂਣ ਦਿੰਦੀ ਹੈ ਅਤੇ ਉਹ ਆਪਣੇ ਵਿਸ਼ਵਾਸ ਆਪਣੇ ਪਰਮਾਤਮਾ ਨੂੰ ਵੀ ਪੁੱਛ ਲੈਂਦਾ ਹੈ।

*ਏਤੀ ਮਾਰ ਪਈ ਕਰਲਾਣੇ*
*ਤੈਂ ਕੀ ਦਰਦੁ ਨ ਆਇਆ॥*
*ਕਿਉਂਕਿ ਗੁਰੂ ਨਾਨਕ ਦਾ ਪਰਮਾਤਮਾ ਤਾਂ ਮਿਹਰਬਾਨ ਹੈ।*

ਹਿੰਦੂਆਂ ਨੇ ਸ਼੍ਰੇਣੀ-ਵੰਡ ਵਿੱਚ ਨੀਚ ਜਾਤੀਆਂ 'ਤੇ ਜ਼ੁਲਮ ਕੀਤੇ, ਮੁਸਲਮਾਨਾ ਦੇ ਜ਼ੁਲਮ ਦਾ ਸ਼ਿਕਾਰ ਵੀ ਨੀਚ ਜਾਤੀਆਂ ਬਣੀਆਂ ਇਸੇ ਲਈ ਜਦੋਂ ਗੁਰੂ ਨਾਨਕ ਸ਼੍ਰੇਣੀ-ਵੰਡ ਕਰਦਾ ਹੈ ਤਾਂ ਜ਼ਾਲਮ ਤੇ ਮਜ਼ਲੂਮ ਦੀ ਗੱਲ ਕਰਦਾ ਹੈ ਅਤੇ ਆਪਣ ਆਪ ਨੂੰ ਮਜ਼ਲੂਮਾਂ ਦਾ ਸਾਥੀ ਪ੍ਰਗਟ ਕਰਦਾ ਹੈ :

ਨੀਚਾਂ ਅੰਦਰ ਨੀਚ ਜਾਤ
ਨੀਚੀ ਹੂ ਅਤਿ ਨੀਚ॥
ਨਾਨਕ ਤਿਨਕੈ ਸੰਗਿ ਸਾਥ
ਵਡਿਆ ਸਿਉ ਕਿਆ ਰੀਸ॥

ਗੁਰੂ ਨਾਨਕ ਨੇ ਵੇਲੇ ਦੇ ਹਾਲਾਤ ਵਿੱਚ ਝੂਠ ਨੂੰ ਭਾਰੂ ਵੇਖਿਆ। ਕੂੜ ਦੀ ਮੱਸਿਆ ਵਿੱਚ ਸੱਚ ਚੰਦਰਮਾ ਚੜ੍ਹਿਆ ਨਜ਼ਰ ਨਹੀਂ ਆਉਂਦਾ ਪਰ ਗੁਰੂ ਨਾਨਕ ਦਾ ਵਿਸ਼ਵਾਸ ਉਸਾਰੂ ਪੱਖ ਦੇ ਹਿੱਤ ਵਿੱਚ ਹੈ; ਸੱਚ ਦੀ ਵਿਜੈ ਵਿੱਚ ਹੈ।

ਕੂੜ ਨਿਖੁਟੇ ਨਾਨਕਾ, ਓੜਕ ਸਚ ਰਹੀ॥

ਗੁਰੂ ਨਾਨਕ ਨੇ ਵੇਲੇ ਦੇ ਜੀਵਨ ਨੂੰ ਤਰਕਸ਼ੀਲ ਦ੍ਰਿਸ਼ਟੀ ਤੋਂ ਵਾਚਿਆ ਹੈ। ਗੁਰੂ ਨਾਨਕ ਦੇ ਦਰਸ਼ਨ ਵਿੱਚ ਗਿਆਨ ਅਤੇ ਅਕਲ ਨੂੰ ਵਿਸ਼ੇਸ਼ ਮਹੱਤਤਾ ਪ੍ਰਾਪਤ ਹੈ। ਭਾਵੇਂ ਗੁਰੂ ਨਾਨਕ ਧਾਰਮਕ ਨੇਤਾ ਸੀ ਅਤੇ ਧਾਰਮਕ ਦਾਰਸ਼ਨਕ ਸੀ ਪਰ ਉਸਦਾ ਜੀਵਨ ਪ੍ਰਤੀ ਦ੍ਰਿਸ਼ਟੀਕੋਣ ਤਰਕਸ਼ੀਲ ਸੀ। ਧਰਮ ਤੇ ਤਰਕ ਦਾ ਭਾਵੇਂ ਜੋੜ ਨਹੀਂ ਪਰ ਗੁਰੂ ਨਾਨਕ ਦੀ ਮਹੱਤਤਾ ਇਸੇ ਵਿੱਚ ਹੈ ਕਿ ਉਸ ਨੇ ਇਸ ਵਿੱਚ ਵੀ ਸੁਮੇਲ ਲੱਭਿਆ :

ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ॥
ਅਕਲੀ ਪੜ੍ਹਿਕੈ ਬੁਝੀਐ, ਅਕਲੀ ਕੀਚੈ ਦਾਨੁ॥
ਨਾਨਕ ਆਖੈ ਰਾਹੁ ਏਹੁ, ਹੋਰ ਗਲਾਂ ਸੈਤਾਨੁ॥

# ਬਾਣੀ ਵਿੱਚ ਗੁਰੂ ਨਾਨਕ ਦਾ ਸਰੂਪ

ਗੁਰੂ ਨਾਨਕ ਬਾਰੇ ਲਿਖੀਆ ਜਨਮ ਸਾਖੀਆਂ ਉਸ ਦੀ ਸ਼ਖ਼ਸੀਅਤ ਦੇ ਸੱਚ ਨੂੰ ਪ੍ਰਗਟ ਨਹੀਂ ਕਰਦੀਆਂ। ਜਨਮ ਸਾਖੀਆਂ ਨੂੰ ਜੀਵਨ ਰੂਪ ਸਮਝਕੇ ਗੁਰੂ ਨਾਨਕ ਬਾਰੇ ਜਾਣਕਾਰੀ ਪ੍ਰਾਪਤ ਕਰਨ ਦੀ ਰੀਝ ਨੇ ਕਈ ਵਿਦਵਾਨਾਂ ਨੂੰ ਕੁਰਾਹੇ ਪਾਇਆ ਹੈ। ਕਈ ਸਾਖੀਕਾਰ ਹੋਰ ਮੱਤਾਂ ਦੇ ਆਗੂਆਂ ਨਾਲ ਪ੍ਰਚੱਲਿਤ ਕਹਾਣੀਆਂ ਨੂੰ ਗੁਰੂ ਨਾਨਕ ਨਾਲ ਜੋੜ ਕੇ ਉਸਦੀ ਵਡਿੱਤਣ ਨੂੰ ਉਜਾਗਰ ਕਰਦੇ ਹਨ ਪਰ ਕਈ ਸਾਖੀਕਾਰ ਜਿਨ੍ਹਾਂ ਨੂੰ ਗੁਰੂ ਨਾਨਕ ਨਾਲੋਂ ਵਧੇਰੇ ਕਿਸੇ ਹੋਰ ਪੁਰਸ਼ ਵਿੱਚ ਸ਼ਰਧਾ ਹੈ, ਗੁਰੂ ਨਾਨਕ ਦੀਆਂ ਜੀਵਨ ਘਟਨਾਵਾਂ ਨੂੰ ਵਿਗਾੜ ਕੇ ਆਪਣੇ ਸ਼ਰਧਾ ਦੇ ਪਾਤਰ ਨੂੰ ਮਹਾਨ ਸਿਧ ਕਰਦੇ ਹਨ। ਕਈ ਜਨਮ ਸਾਖੀਆਂ ਦੇ ਖਰੜਿਆਂ ਵਿੱਚ ਕਬੀਰ ਨੂੰ ਗੁਰੂ ਨਾਨਕ ਦੇ ਮੁਕਾਬਲੇ ਵਿੱਚ ਵਡਿਆਇਆ ਹੀ ਨਹੀਂ ਸਗੋਂ ਗੁਰੂ ਨਾਨਕ ਨੂੰ ਕਬੀਰ ਅੱਗੇ ਝੁਕਦਿਆਂ ਵਿਖਾਇਆ ਹੈ। ਸ਼ਾਇਦ ਅਜਿਹੀ ਕਿਸੇ ਜਨਮ ਸਾਖੀ ਤੋਂ ਪੜ੍ਹਕੇ G.H. West Cott ਨੇ ਆਪਣੀ ਪੁਸਤਕ Kabir and the Kabir panth ਵਿੱਚ ਇਸ ਤਰ੍ਹਾਂ ਲਿਖਿਆ ਹੈ-

"Among those who acknowledged their indebtedness to Kabir as a spiritual guide are Nanak Shah of the Panjab, the founder of the Sikh community"[1]

ਕਈ ਵਿਦਵਾਨਾਂ ਨੇ ਨਾ ਇਤਬਾਰ-ਯੋਗ ਜਨਮ ਸਾਖੀਆਂ ਨੂੰ ਆਧਾਰ ਬਣਾ ਕੇ ਗੁਰੂ ਨਾਨਕ ਬਾਰੇ ਆਪਣਾ ਦ੍ਰਿਸ਼ਟੀਕੋਣ ਬਣਾਇਆ ਹੈ ਅਤੇ ਕਈ ਹੋਰ ਵਿਦਵਾਨਾਂ ਨੇ ਗੁਰੂ ਨਾਨਕ ਦੀ ਬਾਣੀ ਨੂੰ ਟੋਟਿਆਂ ਵਿੱਚ ਪੜ੍ਹਕੇ ਉਸਦੀ ਬਾਣੀ ਵਿੱਚ ਆਏ ਸ਼ਬਦਾਂ ਤੋਂ ਜਾਂ ਕਿਸੇ ਹੋਰ ਧਰਮ ਨਾਲ ਮਿਲਦੇ ਜੁਲਦੇ ਸਿਧਾਂਤਾਂ ਤੋਂ ਹੀ ਗੁਰੂ ਨਾਨਕ ਨੂੰ ਉਨ੍ਹਾਂ ਧਰਮਾਂ ਦੇ ਅਸਰ ਥੱਲੇ ਜਾਂ ਉਨ੍ਹਾਂ ਤੋਂ ਪ੍ਰਭਾਵਿਤ ਹੋਇਆ ਸਿੱਧ ਕੀਤਾ ਹੈ। ਤਾਰਾ ਚੰਦ ਅਨੁਸਾਰ ਗੁਰੂ ਨਾਨਕ ਨੇ ਆਦਰਸ਼ ਹਜ਼ਰਤ ਮੁਹੰਮਦ ਸਾਹਿਬ ਨੂੰ ਰੱਖਿਆ ਅਤੇ ਉਸਦੇ ਪ੍ਰਚਾਰ ਵਿੱਚ ਇਸ ਤੱਥ ਦਾ ਰੰਗ ਸਪੱਸ਼ਟ ਹੈ।[2] ਅਤੇ ਹਿੰਦੂ ਧਾਰਮਿਕ

---

*1. In Janam Sakhi Kabir is mentioned as a Bhagat equal in merit to Nanak himself, and other Bhagats are exhorted to follow his example. On more than one occassion Nanak quotes with emphasised approval verses attributed to Kabir.*

*Kabir and the Kabir panth*

*G.H. West Cott, Calcutta 1952 (2nd ed) (1 1907 p.I)*

*2. He regarded himself as the prophet of God, who had come from the devine court and received from his door-step the signs (aitan) the chapters (Surabs) and the traditions (hadith) of the prophet. He taught that "there is one God in the world and no other and that Nanak the caliph (or son) of God speaks the truth." quoted by Tara Chand in his book. The Influence of Islam on Indian Culture. P. 168 (Allahabad 1964). It is clear that Nanak took the prophet of Islam as his model, and his teaching was naturally deeply coloured by this fact. ibid,P.169*

ਸਾਹਿਤ ਤੋਂ ਗੁਰੂ ਨਾਨਕ ਨੂੰ ਅਣਜਾਣ ਦੱਸਿਆ।[3] ਪਰ ਇਦੂ ਭੂਸ਼ਣ ਬੈਨਰਜੀ ਨੂੰ ਗੁਰੂ ਨਾਨਕ ਦੀ ਬਾਣੀ ਵਿੱਚ ਹਿਦੂ ਵਿਚਾਰਾਂ ਤੋਂ ਕੋਈ ਗੱਲ ਵੀ ਵੱਖਰੀ ਪ੍ਰਤੀਤ ਨਹੀਂ ਹੁੰਦੀ। ਉਸ ਅਨੁਸਾਰ ਗੁਰੂ ਨਾਨਕ ਨੇ ਕੁਝ ਖਿਆਲਾਂ ਦੀ ਚੋਣ ਕਰਕੇ ਵਧੇਰੇ ਪ੍ਰਭਾਵਸ਼ਾਲੀ ਢੰਗ ਨਾਲ ਪ੍ਰਗਟਾਅ ਕੀਤਾ ਹੈ, ਪਰ ਸਾਰੇ ਵਿਚਾਰ ਪੁਰਾਣ ਤੇ ਵੇਦਾਂਤ 'ਚੋਂ ਹੀ ਲਏ ਹਨ।[4]

ਪੰਡਿਤ ਪਾਲ ਜੀ ਭਾਈ (ਗੁਜਰਾਤੀ) ਗੁਰੂ ਨਾਨਕ ਨੂੰ ਨਾ ਸਿਰਫ਼ ਕਬੀਰ ਦਾ ਚੇਲਾ ਦੱਸਦਾ ਹੈ ਸਗੋਂ ਈਸਾਈ ਮਤ ਦਾ ਅਸਰਗਾਇਆ ਵੀ ਦੱਸਦਾ ਹੈ। ਉਸ ਅਨੁਸਾਰ ਗੁਰੂ ਨਾਨਕ ਨੇ ਸਤਿਗੁਰੂ ਸ਼ਬਦ ਈਸਾ ਵਾਸਤੇ ਵਰਤਿਆ ਹੈ।[5] ਸਪੱਸ਼ਟ ਹੈ ਨਾ ਗੁਰੂ ਨਾਨਕ ਦੇ ਜੀਵਨ ਨੂੰ ਠੀਕ ਢੰਗ ਨਾਲ ਪੇਸ਼ ਕੀਤਾ ਗਿਆ ਹੈ ਤੇ ਨਾ ਹੀ ਗੁਰੂ ਨਾਨਕ ਦੀ ਬਾਣੀ ਨੂੰ ਠੀਕ ਢੰਗ ਨਾਲ ਵਾਚਿਆ ਗਿਆ ਹੈ। ਗੁਰੂ ਨਾਨਕ ਸਬੰਧੀ Frederic Pin Cott ਦੇ ਵਿਚਾਰ ਹੋਰ ਵੀ ਹਾਸੋ ਹੀਣੇ ਹਨ। ਉਸ ਅਨੁਸਾਰ ਗੁਰੂ ਨਾਨਕ ਬਿਲਕੁਲ ਅਨਪੜ੍ਹ ਸੀ। ਨਾ ਪੜ੍ਹ ਸਕਦਾ ਸੀ ਅਤੇ ਨਾ ਹੀ ਲਿਖ ਸਕਦਾ

---

*3. It is much harder to find how much exactly be drew from Hindu scriptures. His rare references to them lead one to imagine that Nanak was only superficially acquainted with the vedie and Puranic literature ibid. P. 177.*

*4. various features of Sikhism taken separately, there are not many which we do not come across in the past history of Hinduism, what Guru Nanak did was that he selected certain aspects and put an almost exclusive emphasis on them, with the result that the whole, as it emerged, appeared, more or less new. It can also be shown that in this matter of selection and emphasis he follows, in most of the characteristic details, the line previously adopted by the Bhagvgatas and that in its metaphysical aspects Sikhism preached the vedanta of vaisnavite brand. P. 280.*

*It is interesting to note that an udasi named Amar Das wrote the commentary called maniprabha on the Sukhmani, which again is a commentary on the vedanta Paribhasa. The udasi apparently regards Guru Nanak as an exponent of the vedanta.*

*Evolution of the Khalsa P. 280. quoted from (Mani Prabha P.I.) Volume one 1963 Calcutta Nirnaya Sagar Edition.*

*5. Nanak the disiple of Kabir, was also influenced by christian teaching and that Hari, the name given to that Sat Guru in the Adi Granth was used as synonym for christ.*

*Key to the Adi Granth, P.M. Press Ludhiana*

*Quoted by G.H. West cott in his book Kabir and the Kabir Panth. Calcutta 1952. P. 115.*

ਸੀ ਅਤੇ ਨਾਨਕ ਬਾਣੀ ਉਸਦੀ ਕਲਪਨਾ ਦਾ ਹੀ ਚਮਤਕਾਰ ਸੀ।[6] ਗੁਰੂ ਨਾਨਕ ਅਦੁੱਤੀ ਪ੍ਰਤਿਭਾ ਦਾ ਮਾਲਕ ਸੀ, ਸਮੇਂ ਦੇ ਧਰਮਾਂ, ਵਿਚਾਰਾਂ ਅਤੇ ਜੀਵਨ ਬਾਰੇ ਅਨੁਭਵ ਵੀ ਵਿਸ਼ਾਲ ਸੀ। ਗੁਰੂ ਨਾਨਕ ਨੇ ਚੁਪਾਸੀ ਸਦਾਚਾਰਕ ਗਿਰਾਵਟ ਨੂੰ ਵੇਖਿਆ। ਝੂਠ ਦੀ ਮੱਸਿਆ ਵਿੱਚ ਸੱਚ ਦੀ ਚਾਨਣ ਕਿਰਨ ਨਜ਼ਰ ਨਹੀਂ ਸੀ ਆਉਂਦੀ। ਗੁਰੂ ਨਾਨਕ ਨੂੰ ਉਸ ਚਿੰਤਨ ਅਤੇ ਚਿੰਤਕ ਦੀ ਭਾਲ ਸੀ ਜੋ ਇਸ ਸੰਕਟ ਕਾਲ ਵਿੱਚ ਚਾਨਣ ਕਿਰਨ ਪ੍ਰਦਾਨ ਕਰੇ। ਗੁਰੂ ਨਾਨਕ ਅਜਿਹੇ ਸੁਹਿਰਦ ਚਿੰਤਕ ਨੂੰ ਗੁਰਮੁਖ ਆਖਦਾ ਹੈ। ਸਿੱਧ ਗੋਸਟਿ ਵਿੱਚ ਇਹ ਧਾਰਨਾ ਸਪੱਸ਼ਟ ਹੈ:

*ਕਿਸ ਕਾਰਣਿ ਗ੍ਰਿਹ ਤਜਿਓ ਉਦਾਸੀ॥ ਕਿਸ ਕਾਰਣਿ ਇਹੁ ਭੇਖੁ ਨਿਵਾਸੀ।*
*ਕਿਸੁ ਵਖਰ ਕੇ ਤੁਮ ਵਣਜਾਰੇ॥ ਕਿਉ ਕਰਿ ਸਾਥੁ ਲੰਘਾਵਹੁ ਪਾਰੇ॥ (17)*
*ਗੁਰਮੁਖਿ ਖੋਜਤ ਭਏ ਉਦਾਸੀ॥ ਦਰਸਨ ਕੈ ਤਾਈ ਭੇਖ ਨਿਵਾਸੀ॥*
*ਸਾਚ ਵਖਰ ਕੇ ਹਮ ਵਣਜਾਰੇ॥ ਨਾਨਕ ਗੁਰਮੁਖ ਉਤਰਸਿ ਪਾਰੇ॥ (18)*

ਭਾਈ ਗੁਰਦਾਸ ਇਸ ਗੱਲ ਨਾਲ ਸਹਿਮਤ ਹੈ ਕਿ ਗੁਰੂ ਨਾਨਕ ਨੇ ਪ੍ਰਿਥਵੀ ਨੂੰ ਕੁਕਰਮਾਂ ਵਿਚ ਜਲਦੇ ਵੇਖਿਆ, ਪਰ ਉਦਾਸੀ ਬਣ ਕੇ ਗੁਰੂ ਨਾਨਕ ਸੱਚ ਦੀ ਭਾਲ ਵਿੱਚ ਜਾਂ ਗੁਰਮੁਖ ਜਾਂ ਗੁਰੂ ਦੀ ਖੋਜ ਵਿੱਚ ਨਿਕਲਿਆ, ਇਸ ਨਾਲ ਉਹ ਸਹਿਮਤ ਨਹੀਂ ਕਿਉਂਕਿ ਭਾਈ ਗੁਰਦਾਸ ਨੇ ਗੁਰੂ ਨਾਨਕ ਦੇ ਸਮੁੱਚੇ ਸਰੂਪ ਨੂੰ ਵੇਖਿਆ ਹੈ, ਉਸਦੀ ਸ਼ਖ਼ਸੀਅਤ ਨੂੰ ਇਤਿਹਾਸਕ ਕਰਮ ਵਿੱਚ ਨਹੀਂ ਵੇਖਿਆ। ਗੁਰੂ ਨਾਨਕ ਨੇ ਸਭ ਧਰਮਾਂ ਦਾ ਅਧਿਐਨ ਕੀਤਾ ਅਤੇ ਸਮੇਂ ਦੀ ਸਥਿਤੀ ਵਿੱਚ ਧਰਮਾਂ ਦਾ ਵਰਤਾਰਾ ਵੇਖਿਆ ਜਿਸ ਨੂੰ ਗੁਰੂ ਨਾਨਕ ਨੇ ਤਰਕ ਦੀ ਕਸਵੱਟੀ 'ਤੇ ਪਰਖਿਆ। ਵੱਖ-ਵੱਖ ਧਰਮਾਂ ਦੀਆਂ ਚੰਗਿਆਈਆਂ ਨੂੰ ਤਰਕ ਅਤੇ ਵਿਸ਼ਵਾਸ ਵਿੱਚ ਸਮੋਕੇ ਗੁਰੂ ਨਾਨਕ ਨੇ ਸਿਧਾਂਤਾਂ ਨੂੰ ਨਵੇਂ ਅਰਥ ਦਿੱਤੇ। ਪੁਰਾਣੀ ਸ਼ਬਦਾਵਲੀ ਅਤੇ ਸਿਧਾਂਤ ਨਵੇਂ ਸੰਕਲਪ ਅਤੇ ਅਰਥਾਂ ਵਿੱਚ ਗੁਰੂ ਨਾਨਕ ਦੇ ਸਿਧਾਂਤ ਹੋ ਨਿਬੜੇ। ਇਹ ਸੰਕਲਪ ਅਤੇ ਸਿਧਾਂਤ ਪੁਰਾਣੇ ਸੰਕਲਪ ਤੇ ਸਿਧਾਂਤਾਂ ਨਾਲੋਂ ਬਲਵਾਨ ਅਤੇ ਸੁਅਰਥੇ ਸਨ, ਏਸੇ ਲਈ ਭਾਈ ਗੁਰਦਾਸ ਨੇ ਗੁਰੂ ਨਾਨਕ ਦੇ ਦੇਸ਼ ਰਟਣ ਜਾਂ ਉਦਾਸੀ ਭ੍ਰਮਣ ਨੂੰ ਇਸ ਤਰ੍ਹਾਂ ਪੇਸ਼ ਕੀਤਾ ਹੈ-

*ਬਾਬਾ ਦੇਖੈ ਧਿਆਨ ਧਰਿ ਜਲਤੀ ਸਭਿ ਪ੍ਰਿਥਵੀ ਦਿਸਿਆਈ॥*
*ਬਾਝਹੁ ਗੁਰ ਗੁਬਾਰਿ ਹੈ, ਹੈ ਹੈ ਕਰਦੀ ਸੁਣੀ ਲੁਕਾਈ॥*
*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ॥*
*ਚੜ੍ਹਿਆ ਸੋਧਣਿ ਧਰਤਿ ਲੁਕਾਈ॥ (ਵਾਰ ੧, ਪਉੜੀ ੨੪)*

ਭਾਈ ਗੁਰਦਾਸ ਦੀ ਇਸ ਪਉੜੀ ਦੀ ਅੰਤਲੀ ਤੁਕ ਚੜ੍ਹਿਆ ਸੋਧਣਿ ਧਰਤਿ ਲੁਕਾਈ ਤੋਂ ਕਈ ਵਿਦਵਾਨਾਂ ਨੇ ਇਹ ਅੰਦਾਜ਼ਾ ਲਾ ਲਿਆ ਕਿ ਗੁਰੂ ਨਾਨਕ ਦਾ ਉਦਾਸੀਆਂ ਦਾ ਮਿਸ਼ਨ ਜਗਤ ਸੁਧਾਰ ਹੀ ਸੀ ਅਤੇ ਗੁਰੂ ਨਾਨਕ ਰੱਬ ਹੱਥੋਂ ਅੰਮ੍ਰਿਤ

---

*6. The founder of Sikh religion died in the year 1538. He was thoroughly illiterate, for he could neither read nor write; but his warm imagination enabled him to compose many spirit stiring verses in his Vernacular Panjabi which are still read with fervour. P. 78. The Sikh Religion (Sikhism, by Frederic Pin cott. Calcutta 1958).*

ਕਟੋਰਾ ਪੀ ਕੇ ਸਰਬ ਗਿਆਨ ਸੰਪੰਨ ਹੋ ਕੇ ਉਦਾਸੀਆਂ 'ਤੇ ਚੱਲਿਆ। ਇਹ ਧਾਰਨਾ ਜਨਮ ਸਾਖੀ ਦੇ ਕਰਤਿਆਂ ਦੀ ਹੈ ਪਰ ਪਿਛੋਂ ਲਗਪਗ ਹਰ ਵਿਦਵਾਨ ਨੇ ਇਸ ਨੂੰ ਅਪਨਾ ਲਿਆ ਅਤੇ ਭਾਈ ਗੁਰਦਾਸ ਦੀ ਪਹਿਲੀ ਵਾਰ ਦੀ ਚੌਵੀਵੀਂ ਪਉੜੀ ਦੀ ਪਹਿਲੀ ਤੁਕ ਦੇ ਅਰਥ ਵੀ ਇਸੇ ਰੰਗ ਵਿੱਚ ਕੀਤੇ :

*ਪਹਿਲਾ ਬਾਬੇ ਪਾਯਾ ਬਖਸੁ ਦਰਿ*
*ਪਿਛੋ ਦੇ ਫਿਰਿ ਘਾਲਿ ਕਮਾਈ॥*

ਇਸ ਤੁਕ ਵਿੱਚ ਬਖਸ਼ ਦਾ ਅਰਥ ਨਦਰ ਦੇ ਸੰਕਲਪ ਨੂੰ ਸਮਝਣ ਨਾਲ ਹੁੰਦਾ ਹੈ। ਕਿਉਂਕਿ ਗੁਰੂ ਨਾਨਕ ਨੂੰ ਮੁੜ ਕਰੜੀ ਤਪੱਸਿਆ ਤੇ ਘਾਲਣਾ ਕਰਨੀ ਪਈ। ਰੱਬ ਹੱਥੋਂ ਅੰਮ੍ਰਿਤ ਕਟੋਰਾ ਪੀਣ ਵਾਲੇ ਅਰਥ ਕਰਕੇ ਗੁਰੂ ਨਾਨਕ ਨੂੰ ਕਰੜੀ ਘਾਲਣਾ ਅਤੇ

*ਰੇਤੁ ਅਕੁ ਆਹਾਰੁ ਕਰਿ ਰੋੜਾ ਕੀ ਗੁਰ ਕਰੀ ਵਿਛਾਈ॥*
*ਭਾਰੀ ਕਰੀ ਤਪਸਿਆ ਵਡੇ ਭਾਗ ਹਰਿ ਸਿਉ ਬਣਿ ਆਈ॥*

ਸਪੱਸ਼ਟ ਹੈ ਕਿ ਗੁਰਬਾਣੀ ਦੀ ਵਿਆਖਿਆ ਵੀ ਅਸੀਂ ਜਨਮ ਸਾਖੀਆਂ ਦੀਆਂ ਘਟਨਾਵਾਂ ਦੇ ਆਧਾਰ 'ਤੇ ਕਰਦੇ ਹਾਂ।[7] ਭਾਈ ਗੁਰਦਾਸ ਨੇ ਜਦੋਂ ਨਾਨਕ ਬਾਨੀ ਦੇ ਆਧਾਰ 'ਤੇ ਗੁਰੂ ਨਾਨਕ ਦੇ ਉਦਾਸੀ ਮਿਸ਼ਨ ਨੂੰ ਦਸਿਆ ਹੈ ਤਾਂ ਸਪੱਸ਼ਟ ਕੀਤਾ ਹੈ :

*ਬਾਬੇ ਆਖਿਆ ਨਾਥ ਜੀ! ਸੱਚ ਚੰਦ੍ਰਮਾ ਕੂੜ ਅੰਧਾਰਾ॥*
*ਕੂੜ ਅਮਾਵਸਿ ਵਰਤਿਆ ਹਉ ਭਾਲਣ ਚੜ੍ਹਿਆ ਸੰਸਾਰਾ॥੧॥੨੯॥*

ਗੁਰੂ ਨਾਨਕ ਨੇ ਕਿਤੇ ਦਾਅਵਾ ਨਹੀਂ ਕੀਤਾ ਕਿ ਇਕ ਮੈਂ ਹੀ ਧਰਤੀ ਦਾ ਕਲਿਆਣ ਕਰ ਸਕਦਾ ਹਾਂ, ਜਿਸ ਤੋਂ ਗੁਰੂ ਨਾਨਕ ਨੂੰ ਹਜ਼ਰਤ ਮੁਹੰਮਦ ਦਾ ਪੈਰੋਕਾਰ ਜਾਂ ਦੂਜਾ ਰੂਪ ਸਾਬਤ ਕੀਤਾ ਜਾ ਸਕੇ। ਗੁਰੂ ਨਾਨਕ ਤਾਂ ਗਿਆਨ ਦਾ ਹਾਮੀ ਹੈ। ਗਿਆਨ ਜਿਸ ਨਾਲ ਲੁਕਾਈ ਨੂੰ ਝੂਠ ਤੇ ਪਾਪ ਦੇ ਅੰਧਕਾਰ ਜਾਂ ਅਗਿਆਨ ਵਿੱਚੋਂ ਕੱਢਿਆ ਜਾ ਸਕੇ। ਵੇਲੇ ਦੇ ਚਿੰਤਕ ਦੁਨੀਆ ਤੋਂ ਕਿਨਾਰਾ ਕਰ ਗਏ ਸਨ ਅਤੇ ਦੁਨੀਆਂ ਵਿੱਚ ਵਰਤਮਾਨ ਚਿੰਤਨ ਨਿੱਘਰਿਆ ਹੋਇਆ ਸੀ। ਗੁਰੂ ਨਾਨਕ ਨੇ ਉਦਾਸੀਆਂ ਦੇ ਦੌਰਾਨ ਸਾਰੇ ਧਰਮਾਂ ਦੇ ਚਿੰਤਕਾਂ ਨਾਲ ਗੋਸ਼ਟੀਆਂ ਕੀਤੀਆਂ ਅਤੇ

---

7. ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਉਨ੍ਹਾਂ ਨੂੰ ਨਾਮ ਦਾ ਪਿਆਲਾ ਨਿਰੰਕਾਰ ਦੀ ਦਰਗਾਹ ਵਿੱਚੋਂ ਮਿਲਿਆ। ਉਨ੍ਹਾਂ ਨੇ ਇਸ ਦੀ ਪ੍ਰੋੜ੍ਹਤਾ ਆਪਣੀ ਬਾਣੀ ਵਿੱਚ ਵੀ ਕੀਤੀ ਹੈ।

*ਤਤ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ॥*
*ਅਪਰੰਪਰ ਪਾਰਬ੍ਰਹਮ ਪਰਮੇਸਰ ਨਾਨਕ ਗੁਰੁ ਮਿਲਿਆ ਸੋਈ ਜੀਉ॥ (ਸੋਰਠਿ)*
*ਅਤੇ*
*ਮਿਲੇ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰ ਪਤੀਣਾ॥ (ਰਾਮਕਲੀ ਅਸਟਪਦੀਆਂ)*

ਡਾ. ਭਾਈ ਜੋਧ ਸਿੰਘ
*ਗੁਰੂ ਨਾਨਕ ਸਿਮਰਤੀ ਵਿਆਖਿਆਨ • 53*
*1966-67 ਪੰਜਾਬੀ ਯੂਨੀਵਰਸਿਟੀ ਪਟਿਆਲਾ*

ਸੁਗਿਆਨੀ ਚਿੰਤਕਾਂ ਨੂੰ ਚੁਣੌਤੀਆਂ ਵੀ ਦਿੱਤੀਆਂ ਤੇ ਗਿਆਨ ਨੂੰ ਲੋਕ-ਅਰਥ ਵਰਤਣ ਦੀ ਪ੍ਰੇਰਨਾ ਦਿੱਤੀ। ਗੁਰੂ ਨਾਨਕ ਨੇ ਸਿਧ ਗੋਸਟਿ ਵਿੱਚ ਅਤੇ ਭਾਈ ਗੁਰਦਾਸ ਨੇ ਪਹਿਲੀ ਵਾਰ ਵਿੱਚ ਇਸ ਗੱਲ ਨੂੰ ਇਨ੍ਹਾਂ ਸਤਰਾਂ ਵਿੱਚ ਸਪੱਸ਼ਟ ਕੀਤਾ ਹੈ-

*ਪਾਪ ਗਿਰਾਸੀ ਪ੍ਰਿਥਮੀ ਧਉਲੁ ਖੜਾ ਧਰਿ ਹੇਠ ਪੁਕਾਰਾ॥*
*ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ॥*
*ਬਾਝੁ ਗੁਰੂ ਡੁਬਾ ਜਗੁ ਸਾਰਾ॥੨੯॥*

ਗੁਰੂ ਨਾਨਕ ਨੇ ਵੇਲੇ ਦੇ ਬਹੁਤ ਸਾਰੇ ਚਿੰਤਕਾਂ ਨਾਲ ਗੋਸ਼ਟਾਂ ਕੀਤੀਆਂ ਪਰ ਕੋਈ ਵੀ ਚਿੰਤਕ ਗੁਰੂ ਨਾਨਕ ਦੀ ਖੋਜ-ਲਾਲਸਾ ਨੂੰ ਸੰਤੁਸ਼ਟ ਨਾ ਕਰ ਸਕਿਆ ਤੇ ਨਾ ਹੀ ਕੋਈ ਚਿੰਤਕ ਗੁਰੂ ਦੀ ਪਦਵੀ ਨੂੰ ਪ੍ਰਾਪਤ ਦਿਸਿਆ। ਜਿਸ ਸਤਿਗੁਰੂ ਦੀ ਭਾਲ ਵਿੱਚ ਗੁਰੂ ਨਾਨਕ ਨੇ ਉਦਾਸੀ ਭ੍ਰਮਣ ਕੀਤੇ, ਅੰਤ ਵਿੱਚ ਉਸਦੀ ਭਾਲ ਆਪਣੇ ਹਿਰਦੇ ਵਿੱਚ ਆ ਕੇ ਸਮਾਪਤ ਹੋਈ। ਸਾਰੇ ਧਰਮਾਂ ਦੇ ਚਿੰਤਕਾਂ ਨਾਲ ਗਿਆਨ ਗੋਸ਼ਟ ਕਰਕੇ ਤੇ ਜੀਵਨ ਦੀਆਂ ਕੌੜੀਆਂ ਸੱਚਾਈਆਂ ਨੂੰ ਧਾਰਨ ਕਰਕੇ ਗੁਰੂ ਨਾਨਕ ਦਾ ਅਨੁਭਵ ਬੜਾ ਵਿਸ਼ਾਲ ਹੋ ਗਿਆ ਅਤੇ ਇਸ ਵਿਸ਼ਾਲ ਅਨੁਭਵ ਵਿੱਚੋਂ ਸਾਰਥਕ ਚਿੰਤਕ ਨੇ ਜਨਮ ਲਿਆ। ਇਸੇ ਲਈ ਗੁਰੂ ਨਾਨਕ ਨੇ ਲਿਖਿਆ ਹੈ :

*ਦਹਦਿਸ ਢੂਢਿ ਘਰੈ ਮਹਿ ਪਾਇਆ॥*
*ਮੇਲੁ ਭਇਆ ਸਤਿਗੁਰੂ ਮਿਲਾਇਆ॥*

*(ਰਾਮਕਲੀ ਦੱਖਣੀ ਓਅੰਕਾਰੁ ਮ: ੧)*

ਗੁਰੂ ਨਾਨਕ ਬਾਣੀ ਵਿੱਚ ਰੱਬ ਦੇ ਨਾਮ ਨੂੰ ਵਿਸ਼ੇਸ਼ ਮਹੱਤਤਾ ਪ੍ਰਾਪਤ ਹੈ। ਨਾਮ ਦਾ ਸ਼ਬਦ ਭਾਵੇਂ ਕੋਈ ਨਵਾਂ ਨਹੀਂ। ਭਗਤੀ ਲਹਿਰ ਦੇ ਕਵੀ ਇਸ ਸ਼ਬਦ ਦੀ ਵਰਤੋਂ ਬਹੁਤ ਕਰਦੇ ਰਹੇ ਹਨ ਅਤੇ ਰੱਬ ਪ੍ਰਾਪਤੀ ਦੇ ਸਾਧਨਾਂ ਵਿੱਚ ਨਾਮ ਸਿਮਰਨ ਨੂੰ ਵਿਸ਼ੇਸ਼ ਮਹੱਤਤਾ ਦਿੰਦੇ ਰਹੇ ਹਨ ਪਰ ਨਾਨਕ ਬਾਣੀ ਵਿੱਚ ਨਾਮ ਸ਼ਬਦ ਵਿਸ਼ੇਸ਼ ਸੰਕਲਪ ਰੱਖਦਾ ਹੈ ਜੋ ਦੂਜੇ ਭਗਤਾਂ ਅਤੇ ਇਸ ਤੋਂ ਪਹਿਲਾਂ ਇਸ ਸ਼ਬਦ ਨੂੰ ਵਰਤਣ ਵਾਲਿਆਂ ਤੋਂ ਬਿਲਕੁਲ ਭਿੰਨ ਹੈ। ਵਿਦਵਾਨ ਨਾਮ ਸ਼ਬਦ ਤੋਂ ਹੀ ਭੁਲੇਖਾ ਖਾ ਜਾਂਦੇ ਹਨ ਅਤੇ ਨਾਨਕ ਬਾਣੀ ਵਿੱਚ ਆਏ ਇਸ ਸ਼ਬਦ ਦੀ ਪੁਰਾਣੇ ਅਰਥਾਂ ਵਿੱਚ ਹੀ ਵਿਆਖਿਆ ਕਰਦੇ ਹਨ ਜੋ ਗੁਰੂ ਨਾਨਕ ਦੀ ਪ੍ਰਤਿਭਾਸ਼ਾਲੀ ਅਤੇ ਵਿਦਵਾਨ ਸ਼ਖ਼ਸੀਅਤ ਨਾਲ ਨਿਆਂ ਨਹੀਂ ਕਰਦੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰੂ ਨਾਨਕ ਦੇ 500 ਸਾਲਾ ਪ੍ਰਕਾਸ਼ ਉਤਸਵ ਉੱਤੇ ਸੰਨ (1969) ਵਿੱਚ ਸੁਖਾਲਾ ਮਾਰਗ ਨਾਂ ਦਾ ਪੈਂਫਲਿਟ ਨਿਕਲਿਆ ਹੈ।

ਇਸ ਦਾ ਲੇਖਕ ਡਾ. ਦਲੀਪ ਸਿੰਘ 'ਦੀਪ' ਲਿਖਦਾ ਹੈ ਕਿ "ਗੁਰੂ ਨਾਨਕ ਜੀ ਨੇ ਪ੍ਰਭੂ ਮਿਲਣ ਦੇ ਸਾਰੇ ਸਾਧਨਾਂ ਵਿੱਚੋਂ ਸਰਬੋਤਮ 'ਨਾਮ' ਦੱਸਿਆ ਹੈ :

ਕਲਿ ਮਹਿ ਰਾਮ ਨਾਮੁ ਸਾਰੁ॥ (ਰਾਗ ਧਨਾਸਰੀ)

ਇਸ ਕਰਕੇ ਸੰਸਾਰ ਦਾ ਹਰ ਪ੍ਰਾਣੀ ਹੀ ਇਸ ਸਾਧਨ ਨੂੰ ਸੌਖਿਆਂ ਅਪਣਾ ਸਕਦਾ ਹੈ। ਸਿੱਧਾਂ ਨਾਲ ਗੁਰੂ ਨਾਨਕ ਦੀ ਗੋਸ਼ਟ ਦਾ ਸਾਰ ਜੋ ਭਾਈ ਗੁਰਦਾਸ ਨੇ ਲਿਖਿਆ ਹੈ, ਉਸ ਵਿੱਚ ਦੱਸਿਆ ਹੈ ਕਿ ਇਸ ਯੁਗ ਵਿੱਚ ਅਕਾਲ ਪੁਰਖ ਦਾ ਨਾਮ

ਹੀ ਸਭ ਤੋਂ ਸੌਖਾ ਮਾਰਗ ਹੈ, ਜਿਸ ਨੂੰ ਸਿੱਧਾਂ ਨੇ ਵੀ ਸਵੀਕਾਰ ਕੀਤਾ।

ਕਲਿਜੁਗ ਨਾਨਕ ਨਾਮੁ ਸੁਖਾਲਾ॥ (੧/੩੧)[8]

ਪਰ ਏਥੇ ਵਿਦਵਾਨ ਲੇਖਕ ਨੇ ਨਾ ਸਿਰਫ਼ ਗੁਰੂ ਨਾਨਕ ਦੇ ਸ਼ਬਦ ਨਾਮ ਨੂੰ ਹੀ ਗ਼ਲਤ ਸਮਝਿਆ ਹੈ ਸਗੋਂ ਭਾਈ ਗੁਰਦਾਸ ਦੀ ਉਪਰੋਕਤ ਸਤਰ ਨੂੰ ਵੀ ਗ਼ਲਤ ਸਮਝਿਆ ਹੈ। ਜੇ ਭਾਈ ਗੁਰਦਾਸ ਦੀ ਇਸੇ ਵਾਰ ਦੀ ਪਉੜੀ 23, 24, 27 ਦੀ ਅੰਤਲੀ ਤੁਕ ਧਿਆਨ ਨਾਲ ਪੜ੍ਹੀਏ ਤਾਂ 31 ਵੀਂ ਪਉੜੀ ਦੀ ਉਪਰੋਕਤ ਅੰਤਲੀ ਤੁਕ ਦੇ ਅਰਥ ਵੀ ਸਪੱਸ਼ਟ ਹੋ ਜਾਂਦੇ ਹਨ।

*ਕਲਿ ਤਾਰਣ ਗੁਰੂ ਨਾਨਕ ਆਇਆ (1/23)*

*ਚੜ੍ਹਿਆ ਸੋਧਣਿ ਧਰਤਿ ਲੁਕਾਈ (1/24)*

*ਗੁਰਮੁਖਿ ਕਲਿ ਵਿਚਿ ਪਰਗਟੁ ਹੋਆ (1/27)*

ਉਪਰੋਕਤ ਸਤਰਾਂ ਤੋਂ ਸਪੱਸ਼ਟ ਹੈ ਕਿ ਕਲਿਜੁਗਿ ਨਾਨਕ ਨਾਮੁ ਸੁਖਾਲਾ ਦੇ ਅਰਥ ਇਸ ਪ੍ਰਕਾਰ ਹਨ ਕਿ ਨਾਨਕ ਦੇ ਦੱਸੇ ਨਾਮ ਨਾਲ ਕਲਜੁਗ ਸੌਖਾ ਹੋ ਜਾਂਦਾ ਹੈ ਜਾਂ ਕਲਿਜੁਗਿ ਵਿੱਚ ਜੀਵ ਨਾਨਕ ਦੇ ਦੱਸੇ ਨਾਮ ਨਾਲ ਹੀ ਸੌਖੇ ਅਨੁਭਵ ਕਰ ਸਕਦੇ ਹਨ। ਨਾਮ ਮਾਰਗ ਨੂੰ ਸੁਖਾਲਾ ਮਾਰਗ ਅਨੁਭਵ ਕਰਨ ਵਾਲੇ ਵਿਦਵਾਨ ਨਾਮ ਦੁਹਰਾਉ ਨੂੰ ਹੀ ਨਾਮ ਸਿਮਰਨ ਜਾਂ ਨਾਮ ਮਾਰਗ ਸਮਝਦੇ ਹਨ ਪਰ ਗੁਰੂ ਨਾਨਕ ਦਾ ਨਾਮ ਮਾਰਗ ਨਾਮ ਦਾ ਮੰਤਰ ਵਾਂਗ ਦੁਹਰਾਉ ਨਹੀਂ ਹੈ ਨਾ ਹੀ ਇਹ ਸੁਖਾਲਾ ਹੈ ਸਗੋਂ[9]

*ਆਖਾ ਜੀਵਾ ਵਿਸਰੈ ਮਰਿ ਜਾਉ॥*

*ਆਖਣਿ ਅਉਖਾ ਸਾਚਾ ਨਾਉ॥ (ਆਸਾ ਰਾਗੁ)*

ਗੁਰੂ ਨਾਨਕ ਬਾਣੀ ਵਿੱਚ ਨਾਮ ਸ਼ਬਦ ਸਾਧਾਰਨ ਨਾਂ ਦੇ ਅਰਥ ਨਹੀਂ ਰੱਖਦਾ ਸਗੋਂ ਇਸਦਾ ਵਿਸ਼ਾਲ ਸੰਕਲਪ ਹੈ। ਜੋ ਰੱਬ ਦੇ ਨਾਂ ਨੂੰ ਮੰਤਰ ਵਾਂਗ ਸਮਝਦੇ ਹਨ, ਇਸ ਨਾਮ ਦੇ ਸਾਧਾਰਨ ਦੁਹਰਾਉ ਨੂੰ ਹੀ ਸਭ ਕੁਝ ਸਮਝਦੇ ਹਨ, ਗੁਰੂ ਨਾਨਕ ਉਨ੍ਹਾਂ 'ਤੇ ਕਰੜੀ ਆਲੋਚਨਾ ਕਰਦਾ ਹੈ-

*ਧ੍ਰਿਗ ਤਿਨਾ ਕਾ ਜੀਵਿਆ, ਜਿ ਲਿਖਿ ਲਿਖਿ ਵੇਚਹਿ ਨਾਉ॥*

*ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ॥ (ਰਾਗ ਸਾਰੰਗ)*

ਗੁਰੂ ਨਾਨਕ ਅਨੁਸਾਰ ਰੱਬ ਸਾਰੀ ਸ੍ਰਿਸ਼ਟੀ ਵਿੱਚ ਵਰਤਮਾਨ ਹੈ ਅਤੇ ਉਸਦਾ ਨਾਂ ਸਭ ਥਾਈਂ ਹੈ, ਸਰਬ ਵਿਆਪਕ ਹੈ :

*ਜੇਤਾ ਕੀਤਾ ਤੇਤਾ ਨਾਉ॥*

*ਵਿਣੁ ਨਾਵੈ ਨਾਹੀ ਕੋ ਥਾਉ॥ (ਜਪੁਜੀ)*

ਸਰਬ ਵਿਆਪੀ ਰੱਬ ਦੇ ਨਾਮ ਦੀ ਹੋਂਦ ਮਨੁੱਖ ਨੂੰ ਮਨੁੱਖਤਾ ਦੀ ਇਕ ਇਕਾਈ ਦੀ ਦੱਸ ਪਾਉਂਦੀ ਹੈ ਅਤੇ ਇਸ ਇਕਾਈ ਅੱਗੇ ਆਪਾ ਨਿਛਾਵਰ ਕਰਨ ਦੀ ਪ੍ਰੇਰਨਾ ਦਿੰਦੀ ਹੈ। ਇਸ ਨਾਮ ਸਿਮਰਨ ਨਾਲ ਮਨੁੱਖ ਮਨੁੱਖ ਦਾ ਵੈਰੀ ਨਹੀਂ ਹੋ ਸਕਦਾ ਅਤੇ ਨਾ ਹੀ ਸਾਥੀ ਮਨੁੱਖਾਂ 'ਤੇ ਜ਼ੁਲਮ ਕਰ ਸਕਦਾ ਹੈ। ਸਮਾਜਿਕ ਸਦਾਚਾਰ ਦੀ ਉਲੰਘਣਾ

---

*8. ਸੁਖਾਲਾ ਮਾਰਗ, ਸਫ਼ਾ ੩, ਅੰਮ੍ਰਿਤਸਰ ੧੯੬੯*

*9. ਨਾਮ ਨਿਰੰਜਨ ਅਗਮ ਅਗੋਚਰ ਸਤਿਗੁਰੂ ਦੀਆ ਬੁਝਾਇ॥ (ਮ: ੩, ਛੰਦ ੪)*

ਕਰਕੇ ਪਾਪ ਨਹੀਂ ਕਮਾ ਸਕਦਾ ਕਿਉਂਕਿ ਪਾਪਾਂ ਨਾਲ ਭਰੀ ਮਤ ਨਾਮ ਦੇ ਰੰਗ ਵਿੱਚ ਧੋਤੀ ਜਾਂਦੀ ਹੈ ਅਤੇ ਰੱਬ ਦਾ ਨਾਂ ਚੰਗੇ ਦਿਲ ਵਾਲੇ ਮੁਖ 'ਚੋਂ ਹੀ ਲਿਆ ਜਾ ਸਕਦਾ ਹੈ :

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥*
*ਨਾਨਕ ਨਾਉ ਖੁਦਾਇ ਕਾ ਦਿਲ ਹਛੈ ਮੁਖਿ ਲੇਹੁ॥*
*ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ॥ (ਮਾਝ ਵਾਰ)*

... ... ... ...

*ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥ (ਜਪੁਜੀ)*

ਜਿਹੜੇ ਪੁਰਸ਼ ਇਸ ਸਰਬ ਵਿਆਪੀ ਨਾਮ ਨੂੰ ਨਹੀਂ ਪਛਾਣਦੇ ਉਨ੍ਹਾਂ ਨੂੰ ਦੁਬਿਧਾ ਦਾ ਰੋਗ ਲੱਗ ਜਾਂਦਾ ਹੈ ਅਤੇ ਇਸ ਰੋਗ ਵਿੱਚ ਹੀ ਡੁੱਬ ਮਰਦੇ ਹਨ :

*ਨਾਮ ਬਿਨਾ ਜਗੁ ਰੋਗਿ ਬਿਆਪਿਆ*
*ਦੁਬਿਧਾ ਡੁਬਿ ਡੁਬਿ ਮਰੀਐ॥(ਭੈਰਉ ਰਾਗ)*

ਇਸ ਨਾਮ ਤੱਕ ਪਹੁੰਚ ਸਾਧਾਰਨ ਬੁਧੀ ਨਾਲ ਨਹੀਂ ਹੋ ਜਾਂਦੀ, ਸਗੋਂ ਗੁਰੂ ਨਾਨਕ ਅਨੁਸਾਰ-

*ਖੋਜਤ ਖੋਜਤ ਅੰਮ੍ਰਿਤ ਪੀਆ॥*
*ਖਿਮਾ ਗਹੀ ਮਨੁ ਸਤਿਗੁਰਿ ਦੀਆ॥*
*ਖਰਾ ਖਰਾ ਆਖੈ ਸਭੁ ਕੋਇ॥*
*ਖਰਾ ਰਤਨੁ ਜੁਗ ਚਾਰੇ ਹੋਇ॥*
*ਖਾਤ ਪੀਅੰਤ ਮੂਏ ਨਹੀਂ ਜਾਨਿਆ॥*
*ਖਿਨ ਮਹਿ ਮੂਏ ਜਾ ਸਬਦੁ ਪਛਾਨਿਆ॥*
*ਅਸਥਿਰੁ ਚੀਤੁ ਮਰਨਿ ਮਨੁ ਮਾਨਿਆ॥*

ਗੁਰ ਕਿਰਪਾ ਤੇ ਨਾਮੁ ਪਛਾਨਿਆ॥੧੯॥ ਦਖਣੀ ਓਅੰਕਾਰ (ਰਾਮਕਲੀ ਰਾਗ)

ਇਸ ਨਾਮ ਦਾ ਅੰਮ੍ਰਿਤ ਖੋਜਦੇ ਖੋਜਦੇ ਸਤਿਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੋਇਆ ਹੈ। ਕਈ ਖਾਂਦੇ ਪੀਂਦੇ ਮਰ ਗਏ ਪਰ ਇਸ ਨਾਮ ਨੂੰ ਜਾਣ ਨਾ ਸਕੇ ਪਰ ਜਿਨ੍ਹਾਂ ਨੇ ਗੁਰੂ ਦੀ ਕ੍ਰਿਪਾ ਨਾਲ ਇਸ ਨੂੰ ਪਛਾਣ ਲਿਆ, ਉਨ੍ਹਾਂ ਦੀ ਹਉਮੈਂ ਮਰ ਗਈ ਅਤੇ ਉਨ੍ਹਾਂ ਦਾ ਚਿੱਤ ਅਸਥਿਰ ਹੋ ਗਿਆ।

ਸਪੱਸ਼ਟ ਹੈ ਕਿ ਨਾਮ ਸਿਮਰਨ ਰੱਬ ਦੀ ਸਰਬ ਵਿਆਪੀ ਹੋਂਦ ਨੂੰ ਜਾਨਣ ਦਾ ਨਾਂ ਹੈ ਜਿਸ ਨਾਲ ਨਿੱਜੀ ਹਉਮੈਂ ਸਰਬ ਵਿਆਪੀ ਸਿਰਜਣਹਾਰ ਦੇ ਅਧੀਨ ਹੋ ਜਾਂਦੀ ਹੈ। ਹਉਮੈਂ ਸਰਬ ਰੋਗਾਂ ਦੀ ਜੜ੍ਹ ਹੈ। ਹਉਮੈਂ ਨਿੱਜੀ ਵਿਕਾਸ ਲਈ ਪ੍ਰੇਰਦੀ ਹੈ। ਹਉਮੈਂ ਨਿੱਜੀ ਹਿੱਤਾਂ ਦੀ ਪੂਰਤੀ ਲਈ ਮਨੁੱਖ ਨੂੰ ਸਮੁੱਚੇ ਸਮਾਜਿਕ ਪ੍ਰਬੰਧ ਦੇ ਵਿਰੋਧ ਵਿੱਚ ਖੜ੍ਹਾ ਕਰ ਦਿੰਦੀ ਹੈ। ਹਉਮੈਂ ਰੱਬੀ ਹੁਕਮ (ਸਮੁੱਚਾ ਪ੍ਰਬੰਧ) ਨੂੰ ਸਮਝਣ ਵਿੱਚ ਬਾਧਾ ਪੈਦਾ ਕਰਦੀ ਹੈ ਅਤੇ ਇਸ ਹੁਕਮ ਦੇ ਵਿਰੋਧ ਵਿੱਚ ਨਿੱਜੀ ਖ਼ਾਹਿਸ਼ਾਂ ਦੀ ਪੂਰਤੀ ਦੀ ਇੱਛਾ ਸਮੁੱਚੇ ਪ੍ਰਬੰਧ ਨਾਲ ਟੱਕਰਦੇ ਰੂਪ ਵਿੱਚ ਉਜਾਗਰ ਹੋ ਕੇ ਪੀੜਾਂ ਨੂੰ ਜਨਮ

ਦਿੰਦੀ ਹੈ।[10] ਨਿੱਜੀ ਖ਼ਾਹਿਸ਼ਾਂ ਦੀ ਪੂਰਤੀ ਕਈ ਵਿਕਾਰਾਂ ਨੂੰ ਜਨਮ ਦਿੰਦੀ ਹੈ। "ਦਰ-ਅਸਲ ਕਾਮਾਦਿਕ ਵਿਕਾਰ ਮਨੁੱਖ ਦੀ ਹਉਮੈਂ ਦੇ ਪਰਿਵਾਰ ਦੇ ਜੀਅ ਹਨ। ਹਰੇਕ ਨੂੰ ਫ਼ਤਹਿ ਕਰਨ ਨਾਲ ਹਉਮੈਂ ਦੇ ਕਿਲ੍ਹੇ ਦੀ ਕੋਈ ਨਾ ਕੋਈ ਕੰਧ ਕਮਜ਼ੋਰ ਪੈਂਦੀ ਹੈ। ਹਉਮੈਂ ਨੂੰ ਪਤਲੀ ਪਾਉਣ ਦੀ ਖ਼ਾਤਿਰ ਹੀ ਇਨ੍ਹਾਂ ਵਿਕਾਰਾਂ ਨੂੰ ਤਿਲਾਂਜਲੀ ਦਿੱਤੀ ਜਾਂਦੀ ਹੈ ਤੇ ਇਨ੍ਹਾਂ ਦੇ ਵਿਰੋਧੀ ਗੁਣਾਂ ਜਤ, ਸਤ, ਧੀਰਜ, ਸੰਤੋਖ, ਦਇਆ ਆਦਿਕ ਦਾ ਅਭਿਆਸ ਕੀਤਾ ਜਾਂਦਾ ਹੈ। ਪਰ ਜੇ ਇਨ੍ਹਾਂ ਗੁਣਾਂ ਨੂੰ ਧਾਰਨ ਕਰਨ ਤੋਂ ਬਾਅਦ ਮਨ ਵਿੱਚ ਅਭਿਮਾਨ ਨੂੰ ਦਾਖ਼ਲ ਹੋਣ ਦੀ ਆਗਿਆ ਦੇ ਦਿੱਤੀ ਜਾਵੇ ਤਾਂ ਚੋਰ ਦਰਵਾਜ਼ੇ ਰਾਹੀਂ ਓਹੋ ਹਉਮੈਂ ਮੁੜ ਅੰਦਰ ਆ ਜਾਂਦੀ ਹੈ, ਜਿਸ ਨੂੰ ਕਰੜੇ ਸ੍ਵੈ-ਕਾਬੂ ਦੁਆਰਾ ਸਾਹਮਣੇ ਦਰਵਾਜ਼ੇ ਤੋਂ ਬਾਹਰ ਕੱਢਿਆ ਸੀ।"[11] ਮਨ ਨੂੰ ਇਕਾਗਰ ਕਰਨ ਲਈ ਹਉਮੈਂ ਦਾ ਤਿਆਗ ਜ਼ਰੂਰੀ ਹੈ। ਹਉਮੈਂ ਦੁਬਿਧਾ ਪੈਦਾ ਕਰਦੀ ਹੈ। ਇਸ ਦੁਬਿਧਾ ਨੂੰ ਖ਼ਤਮ ਕਰਨ ਲਈ ਆਤਮ ਸਮਰਪਣ ਇਕੋ ਇਕ ਇਲਾਜ ਹੈ। ਰੱਬੀ ਰਜ਼ਾ ਜਾਂ ਹੁਕਮ ਵਿੱਚ ਆਪਾ ਢਾਲ ਲੈਣ ਨਾਲ ਸਹਿਜ, ਟਿਕਾਉ ਅਤੇ ਅਨੰਦ ਪ੍ਰਾਪਤ ਹੁੰਦਾ ਹੈ।[12] ਨਾਨਕ ਬਾਣੀ ਵਿੱਚ ਨਾਮ ਦਾ ਸੰਕਲਪ ਅਜਿਹਾ ਹੈ ਜੋ ਭੈੜੀ ਮੱਤ ਅਤੇ ਹਉਮੈਂ ਤੋਂ ਬਚਾਉਂਦਾ ਹੈ ਅਤੇ ਇਸ ਨਾਲ ਸੁੱਖ ਸ਼ਾਂਤੀ ਮਿਲਦੀ ਹੈ। ਨਾਮ ਸਿਮਰਨ ਆਤਮ ਸਮਰਪਣ ਹੈ ਅਤੇ ਕਿਸੇ ਮੰਤਰ ਦਾ ਦੁਹਰਾਉ ਨਹੀਂ :

*ਨਾਇ ਮੰਨਿਐ ਦੁਰਮਤਿ ਗਈ ਮਤ ਪਰਗਟੀ ਆਇਆ॥*
*ਨਾਉ ਮੰਨਿਐ ਹਉਮੈ ਗਈ ਸਭਿ ਰੋਗ ਗਵਾਇਆ॥*
*ਨਾਇ ਮੰਨਿਐ ਨਾਮ ਉਪਜੈ ਸਹਜੇ ਸੁਖ ਪਾਇਆ॥*
*ਨਾਇ ਮੰਨਿਐ ਸਾਂਤਿ ਉਪਜੈ ਹਰਿ ਮੰਨ ਵਸਾਇਆ॥*
*ਨਾਨਕ ਨਾਮ ਰਤਨੁ ਹੈ ਗੁਰਮੁਖਿ ਹਰਿ ਧਿਆਇਆ॥*

*(ਸਾਰੰਗ ਕੀ ਵਾਰ)*

*ਨਾਮੇ ਰਾਤੇ ਹਉਮੈ ਜਾਇ॥ ਨਾਮਿ ਰਤੇ ਸਚਿ ਰਹੇ ਸਮਾਇ॥*

*(ਸਿਧਿ ਗੋਸਟਿ)*

*ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ॥ (ਵਾਰ ਮਾਝ)*
*ਸੰਸਾਰ ਰੋਗੀ ਨਾਮੁ ਦਾਰੂ ਮੈਲੁ ਲਾਗੈ ਸੱਚ ਬਿਨਾ॥ (ਧਨਾਸਰੀ ਰਾਗ ਛੰਤ)*

ਨਾਨਕ ਬਾਣੀ ਵਿੱਚ ਨਾਮ ਦਾ ਦਾਰਸ਼ਨਿਕ ਸੰਕਲਪ ਹੈ। ਨਾਮ ਕੋਈ ਠੋਸ ਹਕੀਕਤ ਨਹੀਂ ਜਿਸ ਨੂੰ ਇਕੋ ਸ਼ਬਦ ਵਿੱਚ ਬੰਨ੍ਹਿਆ ਜਾ ਸਕੇ। ਇਹ ਆਪਣੇ ਆਪ

---

*10. While, so long as our individual desires are at conflict with the universal law, we suffer Pain and are futile.*
*Rabinder Nath Tagore*
*Sadhna P. 61 London 1954*

*11. ਰਾਮ ਸਿੰਘ ਗੁਰੂ ਨਾਨਕ ਦੀ ਸੁਹਜ ਕਲਾ*
*ਅੰਮ੍ਰਿਤਸਰ 1968 P. 82-83*

*12. So, in order to be happy, we have to submit our individual will to the sovereignty of the universal will, and to feel in truth that it is our own will. (Rabindera Nath Tagore, P. 63 Sadhna. London 1954*

ਵਿਚ ਇਕ ਮਾਰਗ ਹੈ। ਇਹ ਮਾਰਗ ਪਖੰਡ ਰਹਿਤ ਹੈ ਅਤੇ ਸਦਾਚਾਰ ਤੇ ਸੱਚ ਦਾ ਹਾਮੀ ਹੈ। ਇਸ ਮਾਰਗ 'ਤੇ ਚੱਲਣ ਵਾਲੇ ਨੂੰ ਹਉਮੈਂ, ਲਬ, ਝੂਠ, ਪਾਖੰਡ ਆਦਿ ਦਾ ਤਿਆਗ ਕਰਨਾ ਜ਼ਰੂਰੀ ਹੈ। ਨਾਮ ਮਾਰਗ ਵਾਲੇ ਪੁਰਸ਼ ਲਈ ਆਤਮ ਚੀਨਣ ਜ਼ਰੂਰੀ ਹੈ ਅਤੇ ਨਿਰੰਕਾਰ ਦਾ ਹੁਕਮ ਜਾਂ ਰਜ਼ਾ ਨੂੰ ਬੁਝਣਾ ਵੀ ਜ਼ਰੂਰੀ ਹੈ। ਨਾਮ, ਨਿਰੰਕਾਰ ਹੈ ਜੋ ਸਰਬ ਵਿਆਪਕ ਹੈ। ਇਸ ਸਰਬ ਵਿਆਪੀ ਸੁਭਾਅ ਨੂੰ ਜਾਨਣ ਵਾਲਾ ਦੂਈ ਦਾ ਭੇਦ ਮਿਟਾ ਲੈਂਦਾ ਹੈ।

*ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ॥*
*ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ॥ (ਸਿਧ ਗੋਸਟਿ)*
*ਛੋਡਹੁ ਪ੍ਰਾਣੀ ਕੂੜ ਕਬਾੜਾ॥ ਕੂੜੁ ਮਾਰੇ ਕਾਲੁ ਉਛਾਹਾੜਾ॥*
*ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ॥*
*ਛੋਡਿਹ ਨਿੰਦਾ ਤਾਤਿ ਪਰਾਈ॥ ਪੜਿ ਪੜਿ ਦਝਹਿ ਸਾਤਿ ਨ ਆਈ॥*
*ਮਿਲਿ ਸਤ ਸੰਗਤਿ ਨਾਮ ਸਲਾਹਹੁ ਆਤਮ ਰਾਮੁ ਸਖਾਈ ਹੇ। (ਮਾਰੂ ਰਾਗੁ ਸੋਲਹੇ)*
*ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥*
*ਧੋਤੀ ਟਿਕਾ ਤੇ ਜਪਮਾਲੀ ਧਾਨੁ ਮਲੇਛਾ ਖਾਈ॥*
*ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥*
*ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥ (ਆਸਾ ਰਾਗੁ)*
*ਨਾਉ ਤੇਰਾ ਨਿਰੰਕਾਰ ਹੈ ਨਾਇ ਲਇਐ ਨਰਕਿ ਨ ਜਾਈਐ॥ (ਆਸਾ ਦੀ ਵਾਰ)*
*ਲਬ ਲੋਭ ਲਹਰਿ ਨਿਵਾਰਣੰ ਹਰਿ ਨਾਮ ਰਸਿ ਮਨੰ॥ (ਰਾਗੁ ਗੁਜਰੀ)*
*ਨਾਮ ਬਿਨਾ ਕੋ ਕਛੁ ਨਹੀ ਗੁਰਿ ਪੂਰੇ ਪੂਰੀ ਮਤਿ ਕੀਨ॥ (ਮਾਰੂ ਅਸਟਪਦੀਆਂ)*
*ਨਾਮ ਰਤੇ ਤੀਰਥ ਸੇ ਨਿਰਮਲ*
*ਦੁਖੁ ਹਉਮੈ ਮੈਲ ਚੁਕਾਇਆ॥ (ਰਾਗੁ ਪਰਭਾਤੀ)*

ਇਹ ਨਾਮ ਮਾਰਗੁ ਖਰਾ ਕਠਨ ਹੈ ਪਰ ਨਿਸ਼ਚੇ ਹੀ ਸੁਚੱਜਾ ਮਾਰਗ ਹੈ। ਇਹ ਇਕ ਸਾਧਨਾ ਹੈ, ਮਾਨਸਿਕ ਸਾਧਨਾ, ਜੋ ਮਾਨਵਵਾਦੀ ਕੀਮਤਾਂ ਨੂੰ ਸਾਕਾਰ ਕਰਦੀ ਹੈ। ਇਹ ਸਮਾਜਿਕ ਜੀਵਣ ਨਾਲੋਂ ਟੁੱਟਣ ਲਈ ਨਹੀਂ ਪ੍ਰੇਰਦਾ ਅਤੇ ਨਾ ਹੀ ਵਿਸ਼ਾਦੀ ਜਾਂ ਵਿਰੱਕਤ ਭਾਵਨਾ ਨੂੰ ਉਤਪੰਨ ਕਰਦਾ ਹੈ ਸਗੋਂ ਸਮਾਜਿਕ ਪੱਧਰ 'ਤੇ ਮਨੁੱਖਾਂ ਨੂੰ ਸੁਚੱਜਾ ਬਣਨ ਦੀ ਪ੍ਰੇਰਣਾ ਦਿੰਦਾ ਹੈ ਅਤੇ ਇਹ ਸੁਚੱਜਾ ਮਨੁੱਖ "ਆਪ ਤਰੈ ਅਵਰਾ ਤਾਰੈ" ਦੇ ਸਿਧਾਂਤ ਨੂੰ ਅਪਣਾਉਂਦਾ ਹੈ। ਗੁਰੂ ਨਾਨਕ ਬਾਣੀ ਵਿੱਚ ਨਾਮ ਦਾ ਸੰਕਲਪ ਇਕੀਆਂ ਦੁਕੀਆਂ ਤੁਕਾਂ ਦੇ ਅਧਾਰ 'ਤੇ ਸਪੱਸ਼ਟ ਨਹੀਂ ਹੁੰਦਾ ਸਗੋਂ ਸਮੁੱਚੀ ਬਾਣੀ ਦੇ ਸੰਦਰਭ ਵਿੱਚ ਹੀ ਸਪੱਸ਼ਟ ਹੁੰਦਾ ਹੈ। ਨਾਮ ਸਿਮਰਨ ਜਾਂ ਨਾਮ ਚੇਤਨ ਆਤਮ ਚੀਨਣ ਦਾ ਅਧਾਰ ਹੈ। ਨਾਮ ਦਾ ਠੀਕ ਅਰਥ ਜਾਂ ਸੰਕਲਪ ਬੁਝਣ ਵਾਲਾ ਹੀ ਗੁਰਮੁਖ ਹੁੰਦਾ ਹੈ ਅਤੇ ਇਹ ਸੋਝੀ ਵੀ ਗੁਰੂ ਦੀ ਮਤ ਨਾਲ ਹੀ ਸੰਭਵ ਹੁੰਦੀ ਹੈ ਜਾਂ ਨਿਰੰਕਾਰ ਦੀ ਆਪਣੀ ਮਿਹਰ ਸਦਕਾ ਸੰਭਵ ਹੁੰਦੀ ਹੈ।

*ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ॥*
*ਗੁਰਮਤੀ ਨਾਮੁ ਧਨ ਖਟਿਆ ਭਗਤੀ ਭਰੇ ਭੰਡਾਰਾ॥*
*ਨਿਰਮਲੁ ਨਾਮ ਮੰਨਿਆ ਦਰਿ ਸਚੈ ਸਚਿਆਰਾ॥ (ਵਾਰ ਮਾਝ)*
*ਨਾਮ ਨਿਰੰਜਨ ਵਰਤਦਾ ਰਵਿਆ ਸਭ ਠਾਂਈ॥*

ਗੁਰੂ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ॥ (ਸਾਰੰਗ ਕੀ ਵਾਰ)
ਏਕੋ ਨਾਮ ਹੁਕਮ ਹੈ ਨਾਨਕ ਸਤਿਗੁਰ ਦੀਆ ਬੁਝਾਇ ਜੀਉ॥ (ਸਿਰੀ ਰਾਗ)
ਮਨ ਦੀਆ ਗੁਰਿ ਆਪਣੈ ਪਾਇਆ ਨਿਰਮਲ ਨਾਉ॥ (ਰਾਗੁ ਰਾਮਕਲੀ)
ਬਿਨੁ ਸਤਿਗੁਰੂ ਨਾਮੁ ਨ ਪਾਈਐ ਭਾਈ
ਬਿਨੁ ਨਾਮੈ ਭਰਮੁ ਨ ਜਾਈ॥ (ਰਾਗੁ ਸੋਰਠਿ)

ਗੁਰੂ ਨਾਨਕ ਦੇ ਵੇਲੇ ਦਾ ਸਮਾਜ ਵਹਿਮਾਂ ਭਰਮਾਂ ਵਿੱਚ ਗ੍ਰਸਿਆ ਹੋਇਆ ਸੀ। ਸਮਾਜਿਕ ਰਸਮਾਂ ਵਹਿਮ ਦੀ ਹਦ ਤੱਕ ਪਹੁੰਚ ਚੁੱਕੀਆਂ ਸਨ, ਜਿਨ੍ਹਾਂ ਨੂੰ ਧਾਰਮਿਕ ਪਖੰਡੀ ਸ਼੍ਰੇਣੀ ਨੇ ਲੁੱਟ ਦਾ ਅਧਾਰ ਬਣਾ ਰੱਖਿਆ ਸੀ। ਰੱਬ ਦਾ ਸੰਕਲਪ ਦੇਵੀ, ਦੇਵਤਿਆਂ ਏਥੋਂ ਤੱਕ ਕਿ ਪੱਥਰ ਦੀਆਂ ਮੂਰਤੀਆਂ ਤੱਕ ਸੀਮਤ ਹੋ ਗਿਆ ਸੀ। ਸਰਬ ਜੂਨ ਉੱਤਮ ਮਨੁੱਖ ਪੱਥਰਾਂ ਅੱਗੇ, ਕਬਰਾਂ ਅੱਗੇ, ਮੱਥੇ ਰਗੜਦਾ ਆਪਣੇ ਅਸਲ ਪਦ ਤੋਂ ਗਿਰ ਚੁੱਕਾ ਸੀ। ਸਰਬ ਸ਼ਕਤੀਮਾਨ ਰੱਬ ਦੀ ਸਰਬ ਵਿਆਪੀ ਹੋਂਦ ਨੂੰ ਭੁੱਲ ਕੇ ਮੂਰਤੀਆਂ ਦੇ ਰੂਪ ਵਿੱਚ ਮਨੁੱਖ ਨੇ ਨਿੱਜੀ ਰੱਬ ਸਾਜ ਲਿਆ ਅਤੇ ਉਸਦੀ ਹੋਂਦ ਨੂੰ ਨਿੱਜੀ ਲਾਭਾਂ ਲਈ ਵਰਤਣ ਲੱਗਾ। ਇਸ ਅਧਿਆਤਮਿਕ ਗਿਰਾਵਟ ਨੇ ਸਮਾਜਿਕ, ਸਦਾਚਾਰਕ ਅਤੇ ਰਾਜਸੀ ਖੇਤਰ ਵਿੱਚ ਗਿਰਾਵਟ ਨੂੰ ਸਾਕਾਰ ਕੀਤਾ। ਹਿੰਦੂ, ਮੁਸਲਮਾਨ ਦੇ ਰੂਪ ਵਿੱਚ ਵੇਲੇ ਦੇ ਮਨੁੱਖ, ਧਰਮ ਨੂੰ ਕੁਝ ਰਸਮਾਂ ਰੀਤਾਂ ਤੱਕ ਹੀ ਸੀਮਤ ਸਮਝਣ ਲੱਗੇ। ਇਨ੍ਹਾਂ ਰਸਮਾਂ ਰਿਵਾਜਾਂ ਦੀ ਵੱਖਰਤਾ ਅਤੇ ਕੱਟੜਤਾ ਨੇ ਮਨੁੱਖ, ਮਨੁੱਖ ਵਿੱਚ ਇਕ ਵਿਰੋਧ ਪੈਦਾ ਕਰ ਦਿੱਤਾ। ਰਾਜ-ਪਾਟ, ਧਨ-ਮਾਲ, ਸੱਤਾ ਲਈ ਮਨੁੱਖ ਮਨੁੱਖ ਦਾ ਵੈਰੀ ਹੋ ਗਿਆ। ਇਨ੍ਹਾਂ ਰਸਮਾਂ ਦੇ ਪਾਖੰਡ ਨੂੰ ਤੋੜਨ ਲਈ ਅਤੇ ਧਾਰਮਿਕ ਰੂਪਵਾਦ ਵਿੱਚ ਜਕੜੇ ਮਨੁੱਖੀ ਸਰੂਪ ਨੂੰ ਸੁਚੇਤ ਕਰਨ ਲਈ ਕਿਸੇ ਸੁਚੱਜੇ ਦਰਸ਼ਨ ਦੀ ਲੋੜ ਸੀ। ਅਜਿਹੇ ਵਿਸ਼ਵਾਸ ਦੀ ਲੋੜ ਸੀ ਜੋ ਭੇਖਾਂ ਰਹਿਤ ਗ੍ਰਹਿਣ ਕੀਤਾ ਜਾ ਸਕਦਾ, ਜਿਸ ਅਧੀਨ ਮਨੁੱਖਤਾ ਦੀ ਇਕਾਈ ਨੂੰ ਪਛਾਣਿਆ ਜਾ ਸਕਦਾ, ਜਿਸ ਅਧੀਨ ਅਰਥਹੀਣ ਰਸਮਾਂ ਦੀ ਥਾਂ ਮਾਨਵਵਾਦੀ ਸਦਾਚਾਰ ਨੂੰ ਅਪਣਾਇਆ ਜਾ ਸਕਦਾ। ਅਜਿਹਾ ਦਰਸ਼ਨ ਗੁਰੂ ਨਾਨਕ ਨੇ ਨਿਰੰਕਾਰ ਅਕਾਲ ਅਤੇ ਨਿਰਵੈਰ ਗੁਣੀ ਪ੍ਰਮਾਤਮਾ ਦੇ ਨਾਮ ਰੂਪ ਵਿੱਚ ਪ੍ਰਦਾਨ ਕੀਤਾ। ਇਹ ਨਾਮ ਹੈ ਜਿਸ ਵਿੱਚ ਤ੍ਰਿਭਵਣ ਦੀ ਸੋਝੀ ਕਰਾਉਣ ਦੀ ਸ਼ਕਤੀ ਹੈ ਅਤੇ ਸਰਵ ਵਿਆਪੀ ਹੋਣ ਕਰਕੇ ਮਨੁੱਖਤਾ ਦੀ ਇਕਾਈ ਨੂੰ ਸਾਕਾਰ ਕਰਨ ਦੀ ਸਮਰੱਥਾ ਹੈ। ਗੁਰੂ ਨਾਨਕ ਨੇ ਨਾਮ ਦੇ ਸੰਕਲਪ ਨੂੰ ਸਦਾਚਾਰਕ ਅਤੇ ਮਾਨਵੀ ਗੁਣਾਂ ਨਾਲ ਓਤ ਪੋਤ ਕੀਤਾ ਹੈ। ਜੰਞੂ ਦੀ ਰਸਮ 'ਤੇ ਨਾਮ ਆਸਰੇ ਗੁਰੂ ਨਾਨਕ ਨੇ ਕਰੜੀ ਚੋਟ ਕੀਤੀ ਹੈ। ਜੰਞੂ ਕਪਾਹ ਦਾ ਧਾਗਾ ਹੈ ਜੋ ਚੋਰ ਯਾਰ, ਠੱਗ, ਕੋਈ ਵੀ ਪਾ ਸਕਦਾ ਹੈ ਅਤੇ ਇਹ ਧਾਗਾ ਦਰਗਾਹ ਵਿੱਚ ਛੁਟਕਾਰਾ ਨਹੀਂ ਕਰਾ ਸਕਦਾ। ਪਾਪਾਂ ਦੀ ਮਤ ਨੂੰ ਧੋ ਨਹੀਂ ਸਕਦਾ। ਇਹ ਤਾਂ ਆਪ ਕਮਜ਼ੋਰ ਹੈ, ਟੁੱਟ ਜਾਂਦਾ ਹੈ ਅਤੇ ਮੈਲ ਤੋਂ ਆਪਣਾ ਬਚਾਉ ਵੀ ਨਹੀਂ ਕਰ ਸਕਦਾ। ਪਰ ਨਾਮ ਦਾ ਜੰਞੂ ਜੋ ਦਇਆ, ਸੰਤੋਖ, ਜਤ ਸਤ ਦਾ ਧਾਰਨੀ ਹੈ, ਕਦੇ ਨਹੀਂ ਟੁੱਟਦਾ, ਮੈਲਾ ਨਹੀਂ ਹੁੰਦਾ ਅਤੇ ਦਰਗਾਹ ਵਿੱਚ ਇੱਜ਼ਤ ਤੇ ਮਾਣ ਪ੍ਰਾਪਤ ਕਰਨ ਦਾ ਵੀ ਸਾਧਨ ਬਣਦਾ ਹੈ :

ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ॥
ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ॥

*ਤਗੁ ਕਪਾਹਹੁ ਕਤੀਐ ਬਾਮਣੁ ਵਟੇ ਆਇ॥*
*ਕੁਹਿ ਬਕਰਾ ਰਿੰਨਿ ਖਾਇਆ ਸਭੁ ਕੋ ਆਖੈ ਪਾਇ॥*
*ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ॥*
*ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ॥2॥*
*ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ॥*
*ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ॥3॥*
*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥*
*ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥*
*ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥*

ਅਜਿਹਾ ਨਾਮ ਦਾ ਸੰਕਲਪ ਦੇਣ ਵਾਲਾ ਗੁਰੂ ਨਾਨਕ ਵਿਵੇਕੀ ਹੈ। ਨਾਮ ਅਧਿਆਤਮਿਕ ਅਤੇ ਸਮਾਜੀ ਜੀਵਨ ਦਾ ਇਕ ਸੰਤੁਲਿਨ ਹੈ ਪਰ ਇਹ ਨਾਮ ਸੂਖਮ ਹੈ, ਇਹ ਮਾਰਗ ਕਿਸੇ ਧੜੇ ਨੂੰ ਜਨਮ ਨਹੀਂ ਦੇ ਸਕਦਾ, ਮਨੁੱਖਤਾ ਦੀਆਂ ਵੰਡੀਆਂ ਨਹੀਂ ਪਾਉਣ ਦਿੰਦਾ। ਇਹ ਨਾਮ ਨਿਰੋਲ ਅਧਿਆਤਮਿਕ ਦੁਨੀਆਂ ਦੀ ਗੱਲ ਨਹੀਂ ਤੇ ਨਾ ਹੀ ਜੀਭਾ ਕਰਮ ਹੈ। ਗੁਰੂ ਨਾਨਕ ਬਾਣੀ ਨਾਲੋਂ ਤੋੜ ਕੇ ਕਲਪਿਆ ਨਾਮ ਦਾ ਸੰਕਲਪ ਰਸਨਾ ਤੱਕ ਸੀਮਿਤ ਹੋ ਜਾਂਦਾ ਹੈ ਅਤੇ ਕਿਸੇ ਸ਼ਬਦ ਦਾ ਦੁਹਰਾਉ ਹੀ ਹੋ ਜਾਂਦਾ ਹੈ, ਅੰਤਰ ਆਤਮੇ ਦੀ ਆਵਾਜ਼ ਨਹੀਂ ਬਣਦਾ।

ਗੁਰੂ ਨਾਨਕ ਮੁੱਢਲੇ ਤੌਰ 'ਤੇ ਰਹੱਸਵਾਦੀ ਜਾਂ ਅਧਿਆਤਮਿਕਵਾਦੀ ਹੈ। ਗੁਰੂ ਨਾਨਕ ਅਨੁਸਾਰ ਮਨੁੱਖੀ ਜੀਵਨ ਦਾ ਲਕਸ਼ ਪ੍ਰਭੂ ਪ੍ਰਾਪਤੀ ਹੈ। ਗੁਰੂ ਨਾਨਕ ਅਨੁਸਾਰ ਪ੍ਰਭੂ ਨਿਰੰਜਨ ਹੈ, ਅਜੂਨੀ ਹੈ, ਅਕਾਲ ਹੈ। ਅਜਿਹੇ ਪ੍ਰਭੂ ਦੀ ਪ੍ਰਾਪਤੀ ਇਕ ਅਨੁਭਵ ਹੀ ਹੋ ਸਕਦੀ ਹੈ। ਇਹ ਅਨੁਭਵ ਨਿੱਜੀ ਆਪੇ ਨੂੰ ਸਰਬ ਵਿਆਪੀ ਆਪੇ ਨਾਲ ਇਕਮਿਕ ਕਰਨ ਨਾਲ ਸੰਭਵ ਹੁੰਦਾ ਹੈ। ਨਿੱਜੀ ਆਪਾ ਸਰਬ ਵਿਆਪੀ ਆਪੇ ਦਾ ਅੰਗ ਹੈ। ਇਸ ਗੱਲ ਨੂੰ ਸਮਝਣ ਲਈ ਆਤਮ ਚੀਨਣ ਦੀ ਲੋੜ ਹੈ, ਇਸੇ ਲਈ ਗੁਰੂ ਨਾਨਕ ਨੇ ਕਿਹਾ ਹੈ-

*ਗੁਰਮੁਖ ਬੂਝੈ ਸਬਦਿ ਪਤੀਜੈ॥ ਉਸਤਤਿ ਨਿੰਦਾ ਕਿਸ ਕੀ ਕੀਜੈ॥*
*ਚੀਨਹੁ ਆਪੁ ਜਪਹੁ ਜਗਦੀਸਰੁ ਹਰਿ ਜਗੰਨਾਥ ਮਨਿ ਭਾਇਆ॥*
*(ਮਾਰੂ ਰਾਗ)*

ਜਗਦੀਸਰੁ ਨੂੰ ਜਪਣ ਦਾ ਢੰਗ ਨਿਰੋਲ ਅਧਿਆਤਮਿਕ ਜਾਂ ਮਾਨਸਿਕ ਨਹੀਂ। ਨਾ ਹੀ ਸਦਾਚਾਰਕ ਗੁਣਾਂ ਰਹਿਤ ਬ੍ਰਹਮਣੀ ਰਸਮੀ ਕਰਮ ਹੈ ਸਗੋਂ ਭਾਉ ਭਗਤੀ ਅਤੇ ਪੂਜਾ ਰਾਹੀਂ ਸੰਭਵ ਹੈ। ਇਹ ਭਗਤੀ ਕੋਈ ਮੰਤਰ ਜਾਪ ਨਹੀਂ ਸਗੋਂ ਆਤਮ ਸਮਰਪਣ ਹੈ ਪਰ ਕਰਨੀ ਤੇ ਸਦਾਚਾਰਕ ਗੁਣਾਂ ਤੋਂ ਸੱਖਣਾ ਨਹੀਂ। ਗੁਰੂ ਨਾਨਕ ਅਨੁਸਾਰ-

*ਵਿਣੁ ਗੁਣ ਕੀਤੇ ਭਗਤਿ ਨ ਹੋਇ॥ (ਜਪੁਜੀ)*

ਅਤੇ ਪੂਜਾ ਵਾਸਤੇ ਦੀਵੇ ਆਰਤੀਆਂ ਦੇ ਪਾਖੰਡ ਦੀ ਲੋੜ ਨਹੀਂ ਸਗੋਂ ਨਾਮ ਦਾ ਚੰਦਨ ਅਤੇ ਕਰਨੀ ਦੇ ਕੇਸਰ ਨੂੰ ਮਨ ਦੀ ਸਿਲ 'ਤੇ ਘਸਾਉਣ ਦੀ ਲੋੜ ਹੈ, ਜਿਸ ਨਾਲ ਅੰਤਰ ਆਤਮੇ ਵਿੱਚ ਹੀ ਉਸ ਨਿਰੰਕਾਰ ਦੀ ਪੂਜਾ ਸੰਭਵ ਹੋ ਜਾਂਦੀ ਹੈ:

*ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ॥*
*ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ॥*

ਨਾਨਕ ਬਾਣੀ ਵਿੱਚ ਨਾਮ ਦਾ ਸੰਕਲਪ ਜਹਾਜ਼ ਹੈ, ਜਿਸ 'ਤੇ ਚੜ੍ਹ ਕੇ ਪ੍ਰਾਣੀ ਇਸ ਦੁਨੀਆ ਦੇ ਭਵਜਲ ਨੂੰ ਪਾਰ ਕਰ ਸਕਦਾ ਹੈ। ਮਨੁੱਖ ਅਤੇ ਸਗਲ ਪ੍ਰਕਿਰਤੀ ਉਸ ਸੱਚੇ ਦੀ ਕਿਰਤ ਹੈ ਅਤੇ ਸੱਚੇ ਦੀ ਕਿਰਤ ਸੱਚੀ ਹੈ ਪਰ ਜਦੋਂ ਇਹ ਆਪਣਾ ਮੂਲ ਅਤੇ ਕਰਤੇ ਨੂੰ ਭੁੱਲ ਜਾਂਦੇ ਹਨ ਤਾਂ ਦੁਬਦਾ ਤੇ ਦੁਖ ਦਾ ਜਨਮ ਹੁੰਦਾ ਹੈ। ਪ੍ਰਕਿਰਤੀ ਦੀ ਹੋਂਦ ਮਨੁੱਖੀ ਮਨ ਨੂੰ ਮੋਹ ਲੈਂਦੀ ਹੈ ਅਤੇ ਰੱਬ ਦੀ ਸੋਝੀ ਨਹੀਂ ਹੋਣ ਦਿੰਦੀ। ਇਹ ਸ੍ਰਿਸ਼ਟੀ ਭਾਵੇਂ ਸੱਚ ਹੈ ਪਰ ਅਨਿਸਥਿਰ ਹੈ। ਇਹ ਕਰਮ ਖੇਤਰ ਹੈ ਪਰ ਜਦੋਂ ਮਨੁੱਖ ਆਪਣੇ ਕਰਮਾਂ ਸਦਕਾ ਪ੍ਰਕਿਰਤੀ ਨੂੰ ਆਪਣੀਆਂ ਲੋੜਾਂ ਅਨੁਸਾਰ ਢਾਲਦਾ ਹੈ ਤਾਂ ਇਸ ਨੂੰ ਕਰਤਾਰ ਅਤੇ ਸਰਬ ਸ਼ਕਤੀਮਾਨ ਹੋਣ ਦਾ ਭੁਲੇਖਾ ਉਪਜ ਪੈਂਦਾ ਹੈ। ਇਸ ਤਰ੍ਹਾਂ ਪ੍ਰਕਿਰਤੀ ਦੀ ਸੱਚੀ ਹੋਂਦ ਨੂੰ ਨਹੀਂ ਜਾਣ ਸਕਦਾ। ਇਸੇ ਕਰਕੇ ਗੁਰੂ ਨਾਨਕ ਇਸ ਪ੍ਰਕਿਰਤੀ ਨੂੰ ਮਾਇਆ ਆਖਦਾ ਹੈ ਜੋ ਮਨੁੱਖ ਨੂੰ ਭ੍ਰਮ ਵਿੱਚ ਪਾਉਂਦੀ ਹੈ, ਆਪਣੇ ਮੋਹ ਜਾਲ ਵਿੱਚ ਫਸਾਉਂਦੀ ਹੈ। ਮਨੁੱਖ ਨੂੰ ਪ੍ਰਕਿਰਤੀ ਦੇ ਕਣ-ਕਣ ਵਿੱਚ ਰਮਿਆ ਰੱਬ ਨਹੀਂ ਦਿੱਸਦਾ। ਏਥੇ ਮਾਇਆ ਦਾ ਸੰਕਲਪ ਸ਼ੰਕਰਾ ਵਾਲਾ ਨਹੀਂ ਜੋ ਪ੍ਰਕ੍ਰਿਤੀ ਦੀ ਹੋਂਦ ਤੇ ਹੀ ਸ਼ੰਕਾ ਕਰਦਾ ਹੈ ਸਗੋਂ ਇਹ ਉਹ ਮਾਇਆ ਹੈ ਜੋ ਮਨੁੱਖ ਨੂੰ ਅਨਿਸਥਿਰ ਅਸਲੀਅਤ ਤੱਕ ਸੀਮਤ ਕਰ ਦਿੰਦੀ ਹੈ। ਇਹ ਮਾਇਆ ਸੱਸ ਵਰਗੀ ਹੈ ਜੋ ਆਪਣੇ ਪੁੱਤਰ ਦੀ ਦੁਸ਼ਮਣ ਨਹੀਂ ਹੋ ਸਕਦੀ ਪਰ ਆਪਣੀ ਹਉਂ ਨੂੰ ਪੂਰਾ ਕਰਨ ਲਈ, ਆਪਣੀ ਹੋਂਦ ਨੂੰ ਜਤਾਉਣ ਲਈ ਪਤਨੀ-ਪਤੀ ਦਾ ਮਿਲਾਪ ਨਹੀਂ ਹੋਣ ਦਿੰਦੀ। ਸੱਸ ਜੋ ਜਾਣ ਕੇ ਕਈ ਤਰ੍ਹਾਂ ਦੇ ਭੁਲੇਖੇ ਪਾ ਦਿੰਦੀ ਹੈ, ਅਸਲੀਅਤ ਦੀ ਗੰਢ ਖੁੱਲ੍ਹਣ ਨਹੀਂ ਦਿੰਦੀ ਪਰ ਜਦੋਂ ਅਸਲੀਅਤ ਸਾਹਮਣੇ ਆਉਂਦੀ ਹੈ ਤਾਂ ਪਤੀ-ਪਤਨੀ ਇੱਕ ਹੋ ਜਾਂਦੇ ਹਨ ਅਤੇ ਸੱਸ ਸੇਵਕ ਬਣ ਜਾਂਦੀ ਹੈ। ਇਸ ਸੱਚੇ ਨੂੰ ਜਾਨਣ ਲਈ ਗੁਰੂ ਦੀ ਮਤ ਤੇ ਹਰਿ ਦਾ ਨਾਮ ਹੀ ਸਹਾਈ ਹੁੰਦੇ ਹਨ :

*ਸਾਸੁ ਬੁਰੀ ਘਰਿ ਵਾਸੁ ਨ ਦੇਵੈ*
*ਪਿਰ ਸਿਉ ਮਿਲਣ ਨ ਦੇਇ ਬੁਰੀ॥ (ਆਸਾ ਰਾਗੁ ਪਦੇ)*
*ਮੋਹੁ ਕੁਟੰਬੁ ਮੋਹੁ ਸਭ ਕਾਰ॥ ਮੋਹੁ ਤੁਮ ਤਜਹੁ ਸਗਲ ਵੇਕਾਰ॥*
*ਮੋਹੁ ਅਰੁ ਭਰਮੁ ਤਜਹੁ ਤੁਮ ਬੀਰ॥ ਸਾਚੁ ਨਾਮੁ ਰਿਦੇ ਰਵੈ ਸਰੀਰ॥*
*ਸਚੁ ਨਾਮੁ ਜਾ ਨਵਨਿਧਿ ਪਾਈ॥ ਰੋਵੈ ਪੂਤੁ ਨ ਕਲਪੈ ਮਾਈ॥*
*ਏਤੁ ਮੋਹਿ ਡੂਬਾ ਸੰਸਾਰੁ॥ ਗੁਰਮੁਖਿ ਕੋਈ ਉਤਰੈ ਪਾਰਿ॥*
*ਏਤੁ ਮੋਹਿ ਫਿਰਿ ਜੂਨੀ ਪਾਹਿ॥ ਮੋਹੇ ਲਾਗਾ ਜਮ ਪੁਰਿ ਜਾਹਿ॥*
*ਗੁਰ ਦੀਖਿਆ ਲੇ ਜਪੁ ਤਪੁ ਕਮਾਹਿ॥ ਨਾ ਮੋਹੁ ਤੂਟੈ ਨਾ ਥਾਇ ਪਾਹਿ॥*
*ਨਦਰਿ ਕਰੇ ਤਾ ਏਹੁ ਮੋਹੁ ਜਾਇ॥ ਨਾਨਕ ਹਰਿ ਸਿਉ ਰਹੈ ਸਮਾਇ॥*
*(ਆਸਾ ਰਾਗੁ ਪਦੇ)*

ਗੁਰੂ ਨਾਨਕ ਦਾ ਮਾਇਆ ਪ੍ਰਤੀ ਸੰਕਲਪ ਮੌਲਿਕ ਹੈ। ਹਿੰਦੂ ਧਰਮ ਵਿੱਚ ਸ਼ੰਕਰਾਚਾਰੀਆ ਅਨੁਸਾਰ ਮਾਇਆ ਭੁਚੱਕਾ ਹੈ। ਇਸ ਸੰਸਾਰ ਦੀ ਅਸਲੀ ਹੋਂਦ ਹੀ ਨਹੀਂ, ਇਹ ਭੁਚੱਕਾ ਰੂਪ ਨਜ਼ਰ ਆਉਂਦੀ ਹੈ; ਜਿਵੇਂ ਅਸਲੀਅਤ ਵਿੱਚ ਟੇਢੀ-ਮੇਢੀ ਰਸੀ ਪਈ ਸੱਪ ਨਜ਼ਰ ਆਉਂਦੀ ਹੈ ਪਰ ਵਾਸਤਵ ਵਿੱਚ ਉਹ ਸੱਪ ਨਹੀਂ ਹੁੰਦੀ। ਇਸੇ

ਤਰ੍ਹਾਂ ਇਹ ਸਭ ਬ੍ਰਹਮ ਸਰੂਪ ਹੈ, ਪ੍ਰਕਿਰਤੀ ਦੀ ਹੋਂਦ ਹੈ ਹੀ ਨਹੀਂ ਪਰ ਨਜ਼ਰ ਆਉਂਦੀ ਹੈ ਇਸੇ ਲਈ ਇਹ ਮਾਇਆ ਹੈ। ਹਿੰਦੂ ਪੁਰਾਣਾਂ ਵਿੱਚ ਮਾਇਆ ਦਾ ਸੰਕਲਪ ਸ਼ਕਤੀ ਦੇ ਰੂਪ ਵਿੱਚ ਵੀ ਆਇਆ ਹੈ। ਪ੍ਰਭੂ ਨੇ ਅਫ਼ੁਰ ਅਵਸਥਾ ਵਿੱਚੋਂ ਸਫ਼ੁਰ ਅਵਸਥਾ ਵਿੱਚ ਆ ਕੇ ਜਦੋਂ ਸ੍ਰਿਸ਼ਟੀ ਰਚਨਾ ਦੀ ਸੋਚੀ ਤਾਂ ਮਾਇਆ ਨੂੰ ਸਾਜਿਆ, ਜਿਸ ਅੱਗੇ ਤਿੰਨ ਚੇਲੇ-ਬ੍ਰਹਮਾ, ਵਿਸ਼ਨੂੰ, ਮਹੇਸ਼ ਦੇ ਆਸਰੇ ਸਾਰੀ ਸ੍ਰਿਸ਼ਟੀ ਦਾ ਧੰਦਾ ਚਾਲੂ ਕੀਤਾ। ਗੁਰੂ ਗੋਬਿੰਦ ਸਿੰਘ ਨੇ ਚੰਡੀ ਦੀ ਵਾਰ ਵਿੱਚ ਮਾਰਕੰਡੇ ਪੁਰਾਣ ਦੇ ਹਵਾਲੇ ਨਾਲ ਇਸ ਸਿਧਾਂਤ ਨੂੰ ਸਪੱਸ਼ਟ ਕੀਤਾ-

*ਖੰਡਾ ਪ੍ਰਿਥਮੈ ਸਾਜਿਕੈ ਜਿਨ ਸਭ ਸੈਸਾਰ ਉਪਾਇਆ॥*
*ਬ੍ਰਹਮਾ ਬਿਸਨੁ ਮਹੇਸ਼ ਸਾਜਿ ਕੁਦਰਤਿ ਦਾ ਖੇਲੁ ਰਚਾਇ ਬਣਾਇਆ॥*
*(ਚੰਡੀ ਦੀ ਵਾਰ)*

ਗੁਰੂ ਨਾਨਕ ਮਾਇਆ ਨੂੰ ਇਸ ਸ਼ਕਤੀ ਦੇ ਰੂਪ ਵਿੱਚ ਵੀ ਨਹੀਂ ਮੰਨਦਾ। ਗੁਰੂ ਨਾਨਕ ਅਨੁਸਾਰ ਤਾਂ ਨਿਰੰਕਾਰ ਸਰਬ ਸ਼ਕਤੀਮਾਨ ਹੈ। ਉਸ ਆਪ ਹੀ ਸਾਰੀ ਰਚਨਾ ਰਚੀ ਹੈ। ਇਸ ਰਚਨਾ ਵਿੱਚ ਦੁੱਖ, ਸੁੱਖ, ਨੇਕੀ, ਬਦੀ ਵੀ ਉਸ ਆਪ ਹੀ ਪੈਦਾ ਕੀਤੀਆਂ ਹਨ। ਸ੍ਰਿਸ਼ਟੀ ਭਾਵੇਂ ਉਸ ਪਰਮਾਤਮਾ ਦੀ ਕਿਰਤ ਹੈ ਪਰ ਆਪਣੇ ਸੁਭਾਅ ਵਿੱਚ ਉਸ ਦਾ ਐਂਟੀ-ਥੀਸਸ ਹੈ। ਪ੍ਰਮਾਤਮਾ ਨਿਰਾਕਾਰ ਹੈ, ਸ੍ਰਿਸ਼ਟੀ ਸਾਕਾਰ ਹੈ, ਪ੍ਰਮਾਤਮਾ ਅਵਿਨਾਸ਼ੀ ਹੈ, ਸ੍ਰਿਸ਼ਟੀ ਬਿਨਸਨਹਾਰ ਹੈ। ਉਹ ਆਪ ਨਿਰਲੇਪ ਹੈ ਪਰ ਸ੍ਰਿਸ਼ਟੀ ਮਾਇਆ ਹੈ, ਜਿਸ ਵਿੱਚ ਰਜੋ, ਸਤੋ, ਤਮੋ ਗੁਣ ਹਨ, ਮੋਹ ਹੈ। ਪਰ ਪ੍ਰਮਾਤਮਾ ਇਸ ਸ੍ਰਿਸ਼ਟੀ ਵਿੱਚ ਆਪ ਹੀ ਰਚਿਆ ਹੋਇਆ ਹੈ। ਮਾਇਆ ਕਰਮ ਬ੍ਰਿਛ ਹੈ, ਜਿਸ ਨੂੰ ਅੰਮ੍ਰਿਤ ਅਤੇ ਬਿਖ ਦੇ ਦੋ ਫਲ ਲੱਗਦੇ ਹਨ। ਮਨੁੱਖ ਖੋਜੀ ਚੋਣਕਾਰ ਹੈ ਕਿਸੇ ਨੂੰ ਵੀ ਪ੍ਰਾਪਤ ਕਰ ਲਏ। ਮਨੁੱਖ ਮਾਇਆ ਦਾ ਅੰਗ ਹੈ, ਮਨੁੱਖ ਪ੍ਰਮਾਤਮਾ ਜੋਤ ਦਾ ਸਰੂਪ ਹੈ, ਇਸ ਕਰਕੇ ਇਸ ਵਿੱਚ ਨੇਕੀ ਬਦੀ ਦੋਵੇਂ ਹੀ ਵਿਦਮਾਨ ਰਹਿੰਦੀਆਂ ਹਨ। ਗੁਰੂ ਨਾਨਕ ਦਾ ਮਾਇਆ ਬਾਰੇ ਸੰਕਲਪ ਮੌਲਕ ਹੈ-

*ਆਪੇ ਆਪ ਨਿਰੰਜਨਾ ਜਿਨਿ ਆਪੁ ਉਪਾਇਆ॥*
*ਆਪੇ ਖੇਲ ਰਚਾਇਓਨੁ ਸਭੁ ਜਗਤੁ ਸਵਾਇਆ॥*
*ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ॥ (ਸਾਰੰਗ ਕੀ ਵਾਰ ਮ: ੧)*
*ਨਾਨਕ ਮਾਇਆ ਕਰਮ ਬਿਰਖੁ ਫਲ ਅੰਮ੍ਰਿਤ ਫਲ ਵਿਸੁ॥*
*ਸਭ ਕਾਰਣ ਕਰਤਾ ਕਰੇ ਜਿਸ ਖਵਾਲੇ ਤਿਸੁ॥ (ਵਾਰ ਮਲਾਰ)*
*ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥*
*ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸਦੀ ਵਡਿਆਈ॥ (ਜਪੁਜੀ)*

ਮਾਇਆ ਪ੍ਰਮਾਤਮਾ ਦੀ ਰਚਨਾ ਹੈ, ਆਪਣੇ ਆਪ ਵਿੱਚ ਅੰਤਿਮ ਸੱਚ ਨਹੀਂ ਹੈ ਅਤੇ ਜੋ ਮਨੁੱਖ ਇਸ ਨੂੰ ਅੰਤਿਮ ਸੱਚ ਮੰਨ ਕੇ ਇਸ ਦੀ ਪ੍ਰਾਪਤੀ ਲਈ ਯਤਨ ਕਰਦੇ ਹਨ, ਉਹ ਛਲੇ ਜਾਂਦੇ ਹਨ, ਧੋਖੇ ਵਿੱਚ ਰਹਿੰਦੇ ਹਨ, ਕੂੜ ਜਾਲ ਵਿੱਚ ਫਸ ਜਾਂਦੇ ਹਨ। ਸੋਨਾ, ਚਾਂਦੀ, ਕਾਮ, ਲੋਭ, ਹੰਕਾਰ ਜੋ ਇਸ ਮਾਇਆ ਦੀਆਂ ਪ੍ਰਾਪਤੀਆਂ ਹਨ ਜਾਂ ਜੋ ਮਨੁੱਖ ਨੂੰ ਇਸ ਮਾਇਆ ਜਾਲ ਵਿੱਚ ਫਸਾਉਂਦੀਆਂ ਹਨ, ਰੱਬੀ ਗੁਣਾਂ ਦਾ ਐਂਟੀਥੀਸਸ ਹਨ ਕਿਉਂਕਿ ਇਨ੍ਹਾਂ ਵਿੱਚ ਫਸ ਕੇ ਮਨੁੱਖ ਅੰਤਿਮ ਸੱਚ ਤੋਂ ਦੂਰ ਹੋ ਜਾਂਦਾ ਹੈ, ਇਸੇ ਲਈ ਉਹ ਭਰਮ ਵਿੱਚ ਭੁੱਲਿਆ ਰਹਿੰਦਾ ਹੈ ਪਰ ਮਨੁੱਖ ਅੰਦਰ ਰੱਬੀ

ਜੋਤ ਦਾ ਪ੍ਰਕਾਸ਼ ਹੈ ਜੋ ਇਸ ਮਾਇਆ ਜਾਲ ਨੂੰ ਬੁਝਣ ਦੇ ਯਤਨ ਵਿੱਚ ਰਹਿੰਦਾ ਹੈ, ਇਸੇ ਲਈ ਮਾਇਆਧਾਰੀ ਮਨੁੱਖ ਜਿਥੇ ਅੰਧ ਵਿੱਚ ਰਹਿੰਦੇ ਹਨ, ਉਥੇ ਦੁਬਿਧਾ ਵੀ ਉਨ੍ਹਾਂ ਨੂੰ ਹੀ ਘੇਰਦੀ ਹੈ।

ਕਨਿਕ ਕਾਮਨੀ ਹੇਤੁ ਗਵਾਰਾ॥ ਦੁਬਿਧਾ ਲਾਗੇ ਨਾਮੁ ਵਿਸਾਰਾ॥ (ਆਸਾ ਰਾਗੁ ਅਸ਼ਟਪਦੀਆਂ)

ਦੁਬਿਧਾ ਤੋਂ ਛੁਟਕਾਰਾ ਅਤੇ ਮਾਇਆ ਦੇ ਇਸ ਰੂਪ ਦੀ ਸੋਝੀ ਵੀ ਨਾਮ ਨਾਲ ਹੀ ਹੁੰਦੀ ਹੈ ਪਰ ਜਿਸ ਹਿਰਦੇ ਵਿੱਚ ਮਾਇਆ ਦਾ ਵਾਸਾ ਹੋਵੇ ਓਥੇ ਨਾਮ ਦਾ ਵਾਸ ਨਹੀਂ ਹੋ ਸਕਦਾ ਜਾਂ ਦੂਜੇ ਅਰਥਾਂ ਵਿੱਚ ਜਿਨਾ ਚਿਰ ਨਾਮ ਨਹੀਂ ਓਨਾ ਚਿਰ ਮਨ ਬੁਝਣ ਦੀ ਸ਼ਕਤੀ ਨਹੀਂ ਰੱਖਦਾ ਅਤੇ ਨਾ ਹੀ ਇਸ ਮਾਇਆ ਦੇ ਅਸਲ ਰੂਪ ਨੂੰ ਜਾਣ ਸਕਦਾ ਹੈ ਅਤੇ ਇਸ ਕਰਕੇ ਇਸ ਦੇ ਚੱਕਰ ਵਿੱਚੋਂ ਵੀ ਨਹੀਂ ਨਿਕਲ ਸਕਦਾ। ਇਹ ਨਾਮ ਸੁਅੱਛ ਕੀਮਤਾਂ ਦਾ ਪ੍ਰਤੀਕ ਹੈ, ਗਿਆਨ ਦਾ ਪ੍ਰਤੀਕ ਹੈ, ਜਿਸ ਨਾਲ ਵਿਰੋਧ ਵਿੱਚ ਆਈਆਂ ਗ਼ਲਤ ਕੀਮਤਾਂ ਪਛਾੜੀਆਂ ਜਾਂਦੀਆਂ ਹਨ ਅਤੇ ਮਨੁੱਖ ਮਨੁੱਖਤਾ ਦੇ ਰਾਹ 'ਤੇ ਵਿਕਾਸਸ਼ੀਲ ਹੋ ਜਾਂਦਾ ਹੈ :

*ਬਿਨ ਨਾਵੈ ਸਭ ਦੂਖ ਨਿਵਾਸ॥*
*ਮਨਮੁਖ ਮੂੜ ਮਾਇਆ ਚਿਤ ਵਾਸੁ॥ (ਗਉੜੀ ਰਾਗ)*
*ਨਿਡਰਿਆ ਡਰੁ ਲਗਿ ਗਰਬਿ ਸਿਰਾਲਿਆ॥*
*ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ॥ (ਮਾਝ ਰਾਗੁ ਵਾਰ)*
*ਜਿਨੀ ਨਾਮ ਵਿਸਾਰਿਆ ਦੂਜੇ ਭਰਮਿ ਭੁਲਾਈ॥*
*ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ॥ (ਆਸਾ ਰਾਗੁ ਅਸ਼ਟਪਦੀਆਂ)*
*ਮਾਇਆ ਮੋਹੇ ਚੇਤਹਿ ਨਾਹੀ ਅਹਿਲਾ ਜਨਮ ਗਵਾਵਹੇ॥ (ਵਡਹੰਸ ਰਾਗੁ)*
*ਸੁਇਨਾ ਰੁਪਾ ਸਭ ਧਾਤੁ ਹੈ ਮਾਟੀ ਰਲਿ ਜਾਈ॥*
*ਬਿਨ ਨਾਵੈ ਨਾਲਿ ਨ ਚਲਈ ਸਤਿਗੁਰਿ ਬੂਝ ਬੁਝਾਈ॥ (ਮਾਰੂ ਮ: ੧)*

ਮਾਇਆ ਸ੍ਰਿਸ਼ਟੀ ਰੂਪ ਹੈ ਅਤੇ ਪੈਸਾ ਰੂਪ ਦੋਹਾਂ ਰੂਪਾਂ ਵਿੱਚ ਹੀ ਅਨਿਸਥਿਰ ਹੈ ਪਰ ਜਦੋਂ ਮਨੁੱਖ ਇਸ ਦੀ ਹੋਂਦ ਨੂੰ ਸਥਿਰ ਸਮਝ ਕੇ ਇਸ ਦੀ ਪ੍ਰਾਪਤੀ ਨੂੰ ਆਪਣਾ ਲਕਸ਼ ਬਣਾ ਲੈਂਦਾ ਹੈ ਤਾਂ ਅਸਲੀਅਤ ਤੋਂ ਖੁੰਝ ਜਾਂਦਾ ਹੈ। ਉਸ ਲਈ ਸੱਚ ਖੋ-ਪਛਾਣ ਜਾਂਦਾ ਹੈ। ਮਾਇਆ ਦੀ ਪ੍ਰਾਪਤੀ ਵਿਅਕਤੀ ਹਿੱਤਾਂ ਦੀ ਟੱਕਰ ਪੈਦਾ ਕਰਦੀ ਹੈ, ਇਸ ਕਰਕੇ ਮਨੁੱਖ ਮਾਨਵੀ ਕੀਮਤਾਂ ਨਾਲੋਂ ਪੈਸਾ ਕੀਮਤਾਂ ਜਾਂ ਮਾਇਆ ਕੀਮਤ ਨੂੰ ਵਿਸ਼ੇਸ਼ਤਾ ਦਿੰਦਾ ਹੈ। ਜਦੋਂ ਮਾਇਆ ਕੀਮਤ ਦੇ ਮੁਕਾਬਲੇ ਤੇ ਮਾਨਵੀ ਕੀਮਤਾਂ ਕੁਚਲੀਆਂ ਜਾਂਦੀਆਂ ਹਨ ਤਾਂ ਪਾਪ ਦਾ ਸੰਕਲਪ ਪੈਦਾ ਹੁੰਦਾ ਹੈ। ਇਹ ਧਨ ਦੌਲਤ ਮਾਦੀ ਦੁਨੀਆਂ ਦੀ ਵਸਤ ਹੈ ਜਿਸ ਨਾਲ ਨਹੀਂ ਜਾਣਾ, ਭਾਵ ਮਨੁੱਖ ਦਾ ਲਕਸ਼ ਅਸੀਮ ਨੂੰ ਪ੍ਰਾਪਤ ਕਰਨਾ ਹੈ ਪਰ ਜਦੋਂ ਆਪਣਾ ਟੀਚਾ ਸੀਮਿਤ ਮਾਦੀ ਦੁਨੀਆਂ ਤੱਕ ਹੀ ਰੱਖ ਲੈਂਦਾ ਹੈ ਤਾਂ ਮਨੁੱਖ ਕੁਰਾਹੇ ਪੈ ਜਾਂਦਾ ਹੈ। ਇਹੀ ਕਾਰਨ ਹੈ ਕਿ ਗੁਰੂ ਨਾਨਕ ਨੇ ਜਰੁ ਜਾਂ ਦੌਲਤ ਨੂੰ ਇਸ ਸੰਕਲਪ ਵਿੱਚ ਵਰਤਿਆ ਹੈ-

*ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥*
*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥ (ਆਸਾ ਰਾਗੁ)*

ਮਾਇਆ ਸਮੇਂ ਤੇ ਸਥਾਨ ਦੀ ਸੀਮਾ ਵਿੱਚ ਬੰਨ੍ਹੀ ਹੋਈ ਹੈ ਅਤੇ ਆਪਣੇ

ਪ੍ਰਭਾਵ ਸਦਕਾ ਇਹ ਮਨੁੱਖੀ ਮਨ ਨੂੰ ਸਮੇਂ ਤੇ ਸਥਾਨ ਦੀ ਸੀਮਾ ਵਿੱਚ ਸੀਮਿਤ ਕਰ ਦਿੰਦੀ ਹੈ। ਅਸੀਮ ਤੱਤਾਂ ਦਾ ਖੋਜੀ ਮਨ ਮਾਇਆ ਦੇ ਇਸ ਰੂਪ ਕਾਰਣ ਦੁਬਿਧਾ ਵਿਚ ਪੈ ਜਾਂਦਾ ਹੈ। ਆਪਣੇ ਅੰਦਰਲੇ ਕਰਤਾਰ ਨੂੰ ਅਸੀਮ ਕਰਤਾਰ ਦੇ ਸੰਦਰਭ ਵਿਚ ਨਹੀਂ ਸਮਝਦਾ ਸਗੋਂ ਸੀਮਿਤ ਸੰਸਾਰ ਦੇ ਸੰਦਰਭ ਵਿੱਚ ਆਪਣੀ ਚੇਤੰਨ ਸ਼ਕਤੀ ਨੂੰ ਅਨੁਭਵ ਕਰਕੇ ਹਉਮੈਂ ਦੇ ਭਰਮ ਜਾਲ ਵਿੱਚ ਫਸ ਜਾਂਦਾ ਹੈ। ਮਨਭਾਉਂਦੇ ਚੋਜ ਕਰਨਾ ਜਾਣਦਾ ਹੈ। ਲੋਭ, ਲਾਲਚ ਦਾ ਹਲਕਾਇਆ ਸਰਬ ਵਿਆਪਕ ਹਰਿ ਦੀ ਜੋਤ ਨੂੰ ਨਹੀਂ ਪਛਾਣਦਾ ਅਤੇ ਮਨ ਆਏ ਕੁਕਰਮ ਕਰਦਾ ਹੈ।[13] ਮਨੁੱਖ ਜਦੋਂ ਆਪਣਾ ਮੂਲ ਨਹੀਂ ਪਛਾਣਦਾ ਤਾਂ ਉਹ ਮਾਇਆ ਜਾਂ ਪ੍ਰਕਿਰਤੀ ਦਾ ਹੀ ਅੰਗ ਹੁੰਦਾ ਹੈ ਜੋ ਸਮੇਂ ਤੇ ਸਥਾਨ ਦੀ ਸੀਮਾ ਵਿੱਚ ਹੈ। ਇਸ ਸਮੇਂ ਤੇ ਸਥਾਨ ਦੀ ਸੀਮਾ ਕਾਰਨ ਮਨ ਆਈਆਂ ਅਸੀਮ ਨਹੀਂ ਹੋ ਸਕਦੀਆਂ ਅਤੇ ਇਨ੍ਹਾਂ ਦਾ ਟਕਰਾਉ ਕਿਸੇ ਹੋਰ ਸ਼ਕਤੀਸ਼ਾਲੀ ਹਉਮੈਂ ਨਾਲ ਹੋਣਾ ਲਾਜ਼ਮੀ ਹੋ ਜਾਂਦਾ ਹੈ। ਸੀਮਾ ਬੱਧ ਕਰਮ ਆਪਣੀ ਇਕ ਸੀਮਾ 'ਤੇ ਪਹੁੰਚਣ ਤੋਂ ਬਾਅਦ ਨਿਘਰਨ ਲੱਗਦੇ ਹਨ, ਨਾਲੇ ਹਉਮੈਂ ਵਿੱਚ ਕੀਤੇ ਕਰਮ ਦੂਜੇ ਵਿਅਕਤੀ ਹਿੱਤਾਂ ਦਾ ਵਿਰੋਧ ਕਰਦੇ ਹੋਏ ਕੁਕਰਮ ਬਣ ਜਾਂਦੇ ਹਨ। ਹਉਮੈਂ ਦਾ ਸਿਖਰ ਇਕ ਸਿਥਲਤਾ ਨੂੰ ਜਨਮ ਦਿੰਦਾ ਹੈ, ਜਿੱਥੇ ਮਨੁੱਖ ਆਪਣੇ ਆਪ ਨੂੰ ਅਜਿਤ ਸਮਝ ਅਵੇਸਲਾ ਹੋ ਜਾਂਦਾ ਹੈ ਅਤੇ ਦੂਜੀ ਵਿਕਾਸ ਕਰ ਰਹੀ ਹਉਮੈਂ ਅੱਗੇ ਹਾਰ ਜਾਂਦਾ ਹੈ। ਗੁਰੂ ਨਾਨਕ ਅਨੁਸਾਰ ਇਹ ਮਨੁੱਖ ਦੇ ਸੀਮਾ ਬੱਧ ਸਿਥਲ ਕਰਮ ਚੰਗਿਆਈਆਂ ਤੋਂ ਸਖਣੇ ਹੋ ਜਾਣ ਕਾਰਨ ਖੁਆਰੀ ਦਾ ਕਾਰਨ ਬਣਦੇ ਹਨ। "ਜਿਸ ਨੂੰ ਆਪ ਖੁਆਏ ਕਰਤਾ ਖੁਸਿ ਲਏ ਚੰਗਿਆਈ॥" ਏਥੇ ਕਰਤੇ ਦਾ ਕਰਮ ਇਕ ਨਿਯਮਬਧ ਪ੍ਰਬੰਧ ਦੀ ਸੂਚਨਾ ਦਿੰਦਾ ਹੈ। ਇਹੀ ਕਾਰਨ ਹੈ ਕਿ ਗੁਰੂ ਨਾਨਕ ਅਜਿਹੇ ਨਿਯਮਬਧ ਪ੍ਰਬੰਧ ਵਿੱਚ ਜਿੱਥੇ ਚੰਗਿਆਈ ਚਲੇ ਜਾਣ ਨਾਲ ਖੁਆਰੀ ਹੁੰਦੀ ਹੈ, ਚੰਗਿਆਈ ਧਾਰਨ ਕਰਨ ਦੀ ਅਤੇ ਬੁਰਿਆਈ ਤਿਆਗਣ ਦੀ ਪ੍ਰੇਰਨਾ ਦਿੰਦਾ ਹੈ। ਨਿੱਜੀ ਹਿੱਤਾਂ ਦਾ ਵਿਕਾਸ ਲਾਲਚ ਨੂੰ ਜਨਮ ਵੀ ਦਿੰਦਾ ਹੈ ਅਤੇ ਲਾਲਚ ਤੋਂ ਪੈਦਾ ਵੀ ਹੁੰਦਾ ਹੈ। ਲਾਲਚ ਹੀ ਹੈ ਜੋ ਵਿਅਕਤੀ ਮਨੁੱਖ ਨੂੰ ਮਨੁੱਖ ਸਮੂਹ ਦੇ ਹਿੱਤਾਂ ਦੇ ਵਿਰੋਧ ਵਿੱਚ ਖੜ੍ਹਾ ਕਰ ਦਿੰਦਾ ਹੈ ਅਤੇ ਸਰਬ ਵਿਆਪਕ ਦੀ ਹੋਂਦ ਨੂੰ ਭੁੱਲ ਕੇ ਮਨੁੱਖਤਾ ਦੀ ਇਕਾਈ ਤੋਂ ਮੁਨਕਰ ਹੋ ਜਾਂਦਾ ਹੈ। ਪਰ ਸੱਚੇ ਦੀ ਹੋਂਦ ਨੂੰ ਪਛਾਨਣ ਵਾਲਾ ਹਉਮੈਂ ਦੀ ਜ਼ਹਿਰ ਮਾਰ ਲੈਂਦਾ ਹੈ ਅਤੇ ਲਾਲਚ ਛੱਡ ਕੇ ਮਨੁੱਖਤਾ ਦੀ ਇਕਾਈ ਨੂੰ ਸਮਝ ਲੈਂਦਾ ਹੈ :

*ਲਾਲਚ ਛੋਡਹੁ ਅੰਧਿਹੋ ਲਾਲਚਿ ਦੁਖ ਭਾਰੀ॥*
*ਸਾਚੌ ਸਾਹਿਬੁ ਮਨਿ ਵਸੈ ਹਉਮੈ ਬਿਖੁ ਮਾਰੀ॥ (ਆਸਾ ਰਾਗੁ)*

... ... ... ...

---

13. *ਵਸਤੁ ਪਰਾਈ ਅਪੁਨੀ ਕਰਿ ਜਾਨੈ*
*ਹਉਮੈ ਵਿਚਿ ਦੁਖੁ ਘਾਲੇ॥*
*ਨਾਨਕ ਗੁਰਮੁਖਿ ਹਉਮੈ ਤੁਟੈ*
*ਤ ਹਰਿ ਹਰਿ ਨਾਮੁ ਧਿਆਵੈ॥*
*ਨਾਮੁ ਜਪੇ ਨਾਮੋ ਆਰਾਧੇ*
*ਨਾਮੇ ਸੁਖਿ ਸਮਾਵੈ॥੨॥੬॥ (ਮਾਝ ਰਾਗੁ ਵਾਰ)*

ਗੁਰਮੁਖਿ ਲੋਭੁ ਨਿਵਾਰੀਐ ਹਰਿ ਸਿਉ ਬਣਿ ਆਈ॥ (ਆਸਾ ਰਾਗੁ)

ਉਪਨਿਸ਼ਿਧਾਂ ਵਿੱਚ ਮਾਇਆ ਦਾ ਸੰਕਲਪ ਪ੍ਰਕਿਰਤੀ ਦਾ ਸਮਾਨਾਰਥਕ ਹੈ ਅਤੇ ਇਹ ਪ੍ਰਮਾਤਮਾ ਦੀ ਸ਼ਕਤੀ-ਯੋਗ ਦਾ ਨਤੀਜਾ ਹੈ।[14] ਬਦਰਬਣ ਉਪਨਿਸ਼ਿਧ ਵਿੱਚ ਬ੍ਰਹਮ ਨੂੰ ਹੀ ਪ੍ਰਕਿਰਤੀ ਕਿਹਾ ਹੈ।[15] ਇਸ ਤਰ੍ਹਾਂ ਪ੍ਰਕਿਰਤੀ ਦੀ ਆਪਣੀ ਕੋਈ ਵੱਖਰੀ ਹੋਂਦ ਨਹੀਂ ਮੰਨੀ ਗਈ ਪਰ ਗੁਰੂ ਨਾਨਕ ਜਿੱਥੇ ਸ੍ਰਿਸ਼ਟੀ ਜਾਂ ਮਾਇਆ ਨੂੰ ਰੱਬੀ ਕਿਰਤ ਮੰਨਦਾ ਹੈ ਓਥੇ ਇਸ ਦੀ ਵੱਖਰੀ ਹੋਂਦ ਨੂੰ ਵੀ ਸਵੀਕਾਰ ਕਰਦਾ ਹੈ। ਰੱਬ ਇਕ ਸਚਾਈ ਹੈ ਅਤੇ ਸ੍ਰਿਸ਼ਟੀ ਜਾਂ ਪ੍ਰਕਿਰਤੀ ਉਸਦੀ ਕਿਰਤ ਹੁੰਦੀ ਹੋਈ ਦੂਜੀ ਸਚਾਈ ਹੈ।

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥ (ਆਸਾ ਰਾਗੁ)
ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹੁ

... ... ...

ਗੁਰੂ ਨਾਨਕ ਦਾ ਮਾਇਆ ਦਾ ਸੰਕਲਪ ਭਾਵੇਂ ਪ੍ਰਕਿਰਤੀ ਦਾ ਸਮਾਨਾਰਥਕ ਵੀ ਹੈ ਪਰ ਏਥੇ ਪ੍ਰਕਿਰਤੀ ਦਾ ਸੰਕਲਪ ਸ਼ਾਂਖਯ ਸ਼ਾਸਤਰ ਵਾਲਾ ਨਹੀਂ ਹੈ ਅਤੇ ਨਾ ਹੀ ਜੋਗ ਮਤ ਵਾਲਾ ਹੈ, ਸਗੋਂ ਪ੍ਰਕਿਰਤੀ ਵਿੱਚ ਕਰਤਾ ਆਪ ਰਚਿਆ ਹੋਇਆ ਹੈ ਅਤੇ ਇਸ ਦੇ ਪ੍ਰਬੰਧ ਨੂੰ ਆਪਣੇ ਹੁਕਮ ਵਿੱਚ ਚਲਾਉਂਦਾ ਹੈ। ਪ੍ਰਕਿਰਤੀ ਦਾ ਦੁਪੱਖੀ ਕਰਤਬ ਹੈ। ਨਿਰੰਕਾਰ ਸਰੂਪ ਰਹਿਤ ਹੈ, ਪ੍ਰਕਿਰਤੀ ਵਿੱਚ ਰਮਿਆ ਹੋਇਆ ਹੈ ਅਤੇ ਇਹ ਸਰਬ ਸ੍ਰਿਸ਼ਟੀ ਵਿੱਚ ਰਮਿਆ ਹੋਣ ਕਰਕੇ ਉਸਦਾ ਵਾਸਾ ਘੱਟ-ਘੱਟ ਵਿੱਚ ਹੈ। ਉਸਦੀ ਹੋਂਦ ਨੂੰ ਪਛਾਨਣ ਲਈ ਸ੍ਰਿਸ਼ਟੀ ਦੀ ਇਕਾਈ ਪਛਾਨਣ ਦੀ ਲੋੜ ਹੈ ਪਰ ਪ੍ਰਕਿਰਤੀ ਦੀ ਇਕ ਆਪਣੀ ਹੋਂਦ ਹੈ ਜੋ ਅਨਿਸਥਿਰ ਅਤੇ ਸਦਾ ਬਦਲਦੀ ਰਹਿੰਦੀ ਹੈ। ਇਸ ਦੇ ਭਰਮ ਜਾਲ ਵਿੱਚ ਮਨੁੱਖੀ ਮਨ ਫਸ ਜਾਂਦਾ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਮਨੁੱਖੀ ਮਨ ਨੂੰ ਪ੍ਰਕਿਰਤੀ ਦੇ ਭ੍ਰਮ ਜਾਲ ਤੱਕ ਸੀਮਿਤ ਕਰ ਦਿੰਦੇ ਹਨ, ਜਿਸ ਨਾਲ ਮਨੁੱਖ ਰੱਬੀ ਨਾਮ ਨੂੰ ਵਿਸਾਰ ਦਿੰਦਾ ਹੈ। ਇਹੀ ਕਾਰਨ ਹੈ ਕਿ ਗੁਰੂ ਨਾਨਕ ਦੁਨਿਆਵੀ ਪ੍ਰਾਪਤੀਆਂ ਜੋ ਮਨੁੱਖੀ ਮਨ ਨੂੰ ਉਲਝਾ ਦਿੰਦੀਆਂ ਹਨ ਅਤੇ ਆਪਣੇ ਵਸ ਕਰ ਲੈਂਦੀਆਂ ਹਨ ਜਾਂ ਮਨੁੱਖੀ ਮਨ ਨੂੰ ਆਪਣੀ ਸ਼ਕਤੀ ਤੱਕ ਸੀਮਿਤ ਰੱਖ ਕੇ ਅਸਲੀ ਸੱਚ ਤੱਕ ਨਹੀਂ ਪਹੁੰਚਣ ਦਿੰਦੀਆਂ, ਨੂੰ ਨਿਰਮੂਲ ਸਮਝਦਾ ਹੈ, ਸਭ ਹਵਾ ਮਾਤਰ ਸਮਝਦਾ ਹੈ, ਹਵਾ ਜਿਸਦੀ ਹੋਂਦ ਨੂੰ ਪਕੜਿਆ ਨਹੀਂ ਜਾ ਸਕਦਾ :

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥
ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥
ਹਰਿ ਬਿਨੁ ਜੀਉ ਜਲਿ ਬਲਿ ਜਾਉ॥
ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥੧॥ਰਹਾਉ॥
ਧਰਤੀ ਤ ਹੀਰੇ ਲਾਲ ਜੜਤੀ ਪਲੰਘਿ ਲਾਲ ਜੜਾਉ॥

---

14. Svetas vatara upanised, 4, 10 mayam to Prakritim vidhi, also IV,I
15. Braham sutra, 1, 4, 23 commented upon in K. Damodran, (Indian thought : A critical survey P. 103).

*ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੨॥*
*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥*
*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੩॥*
*ਸੁਲਤਾਨੁ ਹੋਵਾ ਮੇਲਿ ਲਸ਼ਕਰ ਤਖਤਿ ਰਾਖਾ ਪਾਉ॥*
*ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥੪॥੧॥*

ਇਸ ਤਰ੍ਹਾਂ ਮਾਇਆ ਦਾ ਸੰਕਲਪ ਗੁਰੂ ਨਾਨਕ ਦਾ ਮੌਲਕ ਹੈ, ਜੋ ਗੁਰੂ ਨਾਨਕ ਨੂੰ ਸੰਸਾਰ ਦੇ ਵਿਚਾਰਵਾਨਾਂ ਜਾਂ ਦਰਸ਼ਨ ਵੇਤਾਵਾਂ ਵਿਚ ਖੜ੍ਹਾ ਕਰਦਾ ਹੈ। ਗੁਰੂ ਨਾਨਕ ਅਨੁਸਾਰ ਮਾਇਆ ਸ੍ਰਿਸ਼ਟੀ ਹੈ, ਜੋ ਨਿਰੰਕਾਰ ਦੀ ਕਿਰਤ ਹੈ, ਉਸਦੇ ਹੁਕਮ ਵਿਚ ਚਲਦੀ ਹੈ ਪਰ ਇਸਦੀ ਆਪਣੀ ਇਕ ਹੋਂਦ ਹੈ ਜੋ ਗੁਰਮੁਖਾਂ ਨੂੰ ਸੱਚੇ ਨਿਰੰਕਾਰ ਤੱਕ ਪਹੁੰਚਾਉਣ ਵਿੱਚ ਸਹਾਇਤਾ ਕਰਦੀ ਹੈ ਅਤੇ ਮਨਮੁਖਾਂ ਨੂੰ ਆਪਣੀ ਅਨਿਸਥਿਰ ਹੋਂਦ ਵਿੱਚ ਡੁਬੋ ਲੈਂਦੀ ਹੈ। ਇਸੇ ਕਰਕੇ ਮਾਇਆ ਨੂੰ ਬ੍ਰਿਛ ਕਿਹਾ ਹੈ, ਜਿਸ ਨੂੰ ਜ਼ਹਿਰ ਤੇ ਅੰਮ੍ਰਿਤ ਦੇ ਦੋਵੇਂ ਫਲ ਲੱਗਦੇ ਹਨ। ਕਰਤੇ ਦੀ ਮਰਜ਼ੀ ਅਨੁਸਾਰ ਇਨ੍ਹਾਂ ਫਲਾਂ ਦੀ ਪ੍ਰਾਪਤੀ ਹੁੰਦੀ ਹੈ :

*ਨਾਨਕ ਮਾਇਆ ਕਰਮ ਬਿਰਖੁ ਫਲ ਅੰਮ੍ਰਿਤ ਫਲ ਵਿਸੁ॥*
*ਸਭ ਕਾਰਣ ਕਰਤਾ ਕਰੇ ਜਿਸੁ ਖਵਾਲੇ ਤਿਸੁ॥ (ਵਾਰ ਮਲਾਰ)*

ਕਰਤੇ ਦੀ ਮਰਜ਼ੀ ਨਾਨਕ ਬਾਣੀ ਵਿਚ ਹੁਕਮ ਦੇ ਸ਼ਬਦ ਨਾਲ ਵੀ ਪ੍ਰਗਟ ਕੀਤੀ ਗਈ ਹੈ। ਸਭ ਸੰਸਾਰ ਉਸਦੀ ਮਰਜ਼ੀ ਜਾਂ ਹੁਕਮ ਵਿੱਚ ਹੀ ਚੱਲਦਾ ਹੈ। ਇਹ ਹੁਕਮ ਸਮੇਂ ਸਮੇਂ ਸਿਰ ਦਿੱਤੀ ਆਗਿਆ ਨਹੀਂ ਸਗੋਂ ਇਕ ਨਿਰੰਤਰ ਪ੍ਰਬੰਧ ਹੈ। ਇਹ ਰੱਬੀ ਰਜ਼ਾ ਹੈ ਜੋ ਸਮੇਂ ਤੇ ਸਥਾਨ ਦੀ ਸੀਮਾ ਵਿੱਚ ਨਹੀਂ ਪਰ ਸਮੇਂ ਤੇ ਸਥਾਨ ਦੀ ਸੀਮਾ ਵਿੱਚ ਗ੍ਰਸਤ ਸ੍ਰਿਸ਼ਟੀ ਨੂੰ ਆਪਣੇ ਅਨੁਸਾਰ ਪੈਦਾ ਕਰਦੀ ਹੈ ਅਤੇ ਇਸ ਨੂੰ ਚਲਾਉਂਦੀ ਹੈ।

ਹੁਕਮ ਨੂੰ ਰਿਗਵੇਦ ਵਿੱਚ ਆਏ ਰਿਤ ਦੇ ਸੰਕਲਪ ਨਾਲ ਸਮਾਨਾਰਥਕ ਸਮਝਿਆ ਜਾਂਦਾ ਹੈ ਪਰ ਇਹ ਰਿਤ ਦਾ ਸਮਾਨਾਰਥਕ ਸ਼ਬਦ ਨਹੀਂ। ਹੁਕਮ ਦਾ ਸੰਕਲਪ ਵਿਸ਼ਾਲ ਹੈ ਅਤੇ ਰਿਤ ਦਾ ਭਾਵ ਇਸ ਵਿਚ ਸ਼ਾਮਿਲ ਹੈ ਜਿਸ ਅਨੁਸਾਰ ਧਰਤੀ ਸੂਰਜ ਚੰਦ ਸਭ ਰੱਬ ਦੇ ਭੈ ਵਿੱਚ ਚੱਲਦੇ ਹਨ।

*ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥*
*ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮ ਦੁਆਰੁ॥*
*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥ (ਆਸਾ ਦੀ ਵਾਰ)*

ਕਠੋਪਨਿਸ਼ਧ ਵਿੱਚ ਵੀ ਪ੍ਰਮਾਤਮਾ ਦੇ ਇਸ ਭੈ ਨਿਯਮ ਨੂੰ ਮੰਨਿਆ ਗਿਆ ਹੈ ਪਰ ਗੁਰੂ ਨਾਨਕ ਦਾ ਹੁਕਮ ਸਿਰਫ਼ ਸ੍ਰਿਸ਼ਟੀ ਦੇ ਸੰਤੁਲਨ ਨੂੰ ਕਾਇਮ ਰੱਖਣ ਤੱਕ ਹੀ ਸੀਮਿਤ ਨਹੀਂ ਸਗੋਂ ਇਸ ਅਨੁਸਾਰ ਸ੍ਰਿਸ਼ਟੀ ਦਾ ਆਕਾਰ ਵੀ ਹੁਕਮ ਅਨੁਸਾਰ ਹੀ ਹੋਇਆ ਹੈ।

*"ਹੁਕਮੀ ਹੋਵਨਿ ਆਕਾਰ" (ਜਪੁਜੀ)*

ਏਥੇ ਹੁਕਮ ਦੇ ਸੰਕਲਪ ਨੂੰ ਰੱਬ ਦੀ ਮਰਜ਼ੀ ਨਾਲ ਨਹੀਂ ਸਬੰਧਤ ਕੀਤਾ ਜਾ ਸਕਦਾ ਅਤੇ ਰਜ਼ਾ ਦੇ ਅਰਥ ਨੂੰ ਵੀ ਮਨੁੱਖੀ ਮਰਜ਼ੀ ਦੇ ਅਰਥਾਂ ਵਿੱਚ ਨਹੀਂ ਸਮਝਿਆ ਜਾ ਸਕਦਾ। ਇਹ ਹੁਕਮ, ਇਹ ਰਜ਼ਾ ਵਿਸ਼ਾਲ ਹੈ ਜਿਸ ਵਿੱਚ ਸਾਰੀ ਸ੍ਰਿਸ਼ਟੀ ਦਾ ਆਕਾਰ ਹੋਇਆ ਹੈ ਪਰ ਇਹ ਹੁਕਮ ਸਮਝ ਤੇ ਬਿਆਨ ਤੋਂ ਬਾਹਰ ਹੈ। ਸਾਰਾ ਸੰਸਾਰ ਹੁਕਮ ਦੇ ਅੰਦਰ ਹੈ ਅਤੇ ਇਸ ਤੋਂ ਬਾਹਰਾ ਕੋਈ ਵੀ ਨਹੀਂ, ਸਿਰਫ਼ ਰਚਤਾ ਹੀ ਇਸ ਤੋਂ ਬਾਹਰ ਹੈ। ਇਸ ਤਰ੍ਹਾਂ ਇਹ ਇਕ ਅਸੀਮ ਪ੍ਰਬੰਧ ਵੱਲ ਇਸ਼ਾਰਾ ਹੈ। ਹੁਕਮ ਦਾ ਵਿਸ਼ਾਲ ਸੰਕਲਪ ਗੁਰੂ ਨਾਨਕ ਨੇ ਇਨ੍ਹਾਂ ਸ਼ਬਦਾਂ ਵਿੱਚ ਦੱਸਿਆ ਹੈ :

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*
*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥*
*ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥*
*ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥*
*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥*

ਉਸਦੇ ਹੁਕਮ ਵਿੱਚ ਹੀ ਕੋਈ ਉਤਮ ਹੁੰਦੇ ਹਨ, ਕੋਈ ਨੀਚ ਹੁੰਦੇ ਹਨ, ਕੋਈ ਦੁੱਖ ਪਾਉਂਦੇ ਹਨ, ਕੋਈ ਸੁੱਖ ਪਾਉਂਦੇ ਹਨ। ਇਕ ਬਖ਼ਸ਼ੇ ਜਾਂਦੇ ਹਨ ਅਤੇ ਇਕ ਜਨਮ-ਮਰਨ ਦੇ ਗੇੜ ਵਿੱਚ ਪਏ ਰਹਿੰਦੇ ਹਨ। ਇਥੇ ਭੁਲੇਖਾ ਪੈਂਦਾ ਹੈ ਕਿ ਪ੍ਰਮਾਤਮਾ ਦੀ ਮਰਜ਼ੀ ਅਨੁਸਾਰ ਸਭ ਕੁਝ ਹੁੰਦਾ ਹੈ। ਇਸਲਾਮ ਵਿੱਚ ਹੁਕਮ ਸ਼ਬਦ ਅਲਾਹ ਦੀ ਮਰਜ਼ੀ ਜਾਂ ਆਗਿਆ ਦੇ ਅਰਥਾਂ ਵਿੱਚ ਆਉਂਦਾ ਹੈ ਪਰ ਇਥੇ ਹੁਕਮ ਉਸੇ ਸੰਕਲਪ ਵਿੱਚ ਨਹੀਂ ਵਰਤਿਆ ਗਿਆ ਕਿਉਂਕਿ ਜੇ ਇਸਦੇ ਅਰਥ ਰੱਬ ਦੀ ਮਰਜ਼ੀ ਵਾਲੇ ਕਰੀਏ ਤਾਂ ਮਨੁੱਖ ਹਰ ਦੋਸ਼ ਤੋਂ ਮੁਕਤ ਹੋ ਜਾਂਦਾ ਹੈ ਅਤੇ ਹਿੰਦੂ ਕਰਮ ਸਿਧਾਂਤ ਵਾਲਾ ਕਰੜਾ ਪ੍ਰਬੰਧ ਇਸ ਹੁਕਮ ਦਾ ਨਤੀਜਾ ਹੋ ਜਾਂਦਾ ਹੈ, ਜਿੱਥੇ ਮਨੁੱਖੀ ਜਤਨ ਸੁਤੰਤਰ ਨਹੀਂ ਹੋ ਸਕਦੇ। ਕਾਰਲ ਮਾਰਕਸ ਸੋਸ਼ਲ ਆਰਡਰ ਦੀ ਗੱਲ ਕਰਦਾ ਹੈ, ਜਿਸ ਵਿੱਚ ਮਨੁੱਖ ਢਲਦਾ ਤੇ ਉਸਰਦਾ ਹੈ। ਸਮੇਂ ਤੇ ਸਥਾਨ ਦੇ ਪ੍ਰਭਾਵ ਮਨੁੱਖ ਨੂੰ ਉਸਾਰਦੇ ਹਨ ਪਰ ਇਹ ਸੋਸ਼ਲ ਆਰਡਰ ਜਿੱਥੇ ਮਨੁੱਖ 'ਤੇ ਇਕ ਪ੍ਰਬੰਧ ਲਾਗੂ ਕਰਦਾ ਹੈ ਉਥੇ ਮਨੁੱਖੀ ਕਰਮ ਨੂੰ ਕੁਚਲ ਨਹੀਂ ਦਿੰਦਾ ਸਗੋਂ ਮਨੁੱਖ ਇਸ ਸਮਾਜਿਕ ਪ੍ਰਬੰਧ ਦਾ ਹਿੱਸਾ ਹੁੰਦਾ ਹੋਇਆ ਕਰਮਸ਼ੀਲ ਰਹਿੰਦਾ ਹੈ। ਮਨੁੱਖ ਜੋ ਵਿਅਕਤੀਵਾਦ ਦਾ ਹਾਮੀ ਹੈ ਅਤੇ ਸੋਸ਼ਲ ਆਰਡਰ (ਸਮਾਜਿਕ ਪ੍ਰਬੰਧ) ਨੂੰ ਨਹੀਂ ਸਮਝਦਾ, ਉਹ ਸਮਾਜ ਦੇ ਸਮੂਹ ਨਾਲ ਟਕਰਾ ਕੇ ਚੂਰ-ਚੂਰ ਹੋ ਜਾਂਦਾ ਹੈ। ਸਮਾਜ ਪ੍ਰਬੰਧ ਦੀ ਬਦਲੀ ਵੀ ਨਵੇਂ ਸਮਾਜ ਪ੍ਰਬੰਧ ਨਾਲ ਹੀ ਸੰਭਵ ਹੁੰਦੀ ਹੈ। ਸਮਾਜਵਾਦੀ ਦੇਸ਼ਾਂ ਵਿੱਚ ਮਨੁੱਖੀ ਹੋਂਦ ਪਰਵਸ ਜਾਂ ਬੇਵਸ ਪ੍ਰਤੀਤ ਹੁੰਦੀ ਹੈ ਕਿਉਂਕਿ ਉਥੇ ਹਉਮੈਂ ਨੂੰ ਪ੍ਰਬੰਧ ਅਧੀਨ ਕਰਨਾ ਪੈਂਦਾ ਹੈ। ਉਥੇ ਕਰਤਾਰ ਵਿਅਕਤੀ ਨਹੀਂ, ਪ੍ਰਬੰਧ ਹੁੰਦਾ ਹੈ ਅਤੇ ਵਿਅਕਤੀ ਨਿੱਜੀ ਹਿੱਤਾਂ ਨੂੰ ਸਮੂਹਿਕ ਹਿੱਤਾਂ ਵਿੱਚ ਸਾਕਾਰ ਕਰਦਾ ਹੈ। ਹਰ ਲਾਭ ਸਮਾਜਿਕ ਪ੍ਰਬੰਧ ਦਾ ਅੰਗ ਹੋ ਕੇ ਹੀ ਪ੍ਰਾਪਤ ਕਰ ਸਕਦਾ ਹੈ। ਪਰ ਇਸਦਾ ਇਹ ਅਰਥ ਨਹੀਂ ਹੁੰਦਾ ਕਿ ਵਿਅਕਤੀ ਆਪਣੀਆਂ ਗਲਤੀਆਂ ਜਾਂ ਕੁਕਰਮਾਂ ਦਾ ਜ਼ਿੰਮੇਵਾਰ ਨਹੀਂ ਹੁੰਦਾ ਸਗੋਂ ਸਮਾਜਿਕ ਪ੍ਰਬੰਧ ਵਿੱਚ ਵਿਅਕਤੀ ਵਧੇਰੇ ਜ਼ਿੰਮੇਵਾਰ ਹੁੰਦਾ ਹੈ, ਜਿੱਥੇ ਗਲਤੀ ਭੁਗਤਣੀ ਪੈਂਦੀ ਹੈ ਅਤੇ ਪ੍ਰਾਪਤੀ ਸਮਾਜ ਦੀ ਹੁੰਦੀ ਹੈ। ਨਿੱਜੀ ਆਪੇ ਨੂੰ ਜਨ-ਸਮੂਹ ਆਪੇ ਨਾਲ ਇਕਮਿਕ ਕਰਕੇ

ਪ੍ਰਾਪਤੀਆਂ ਦਾ ਮਾਣ ਪ੍ਰਾਪਤ ਕਰਨਾ ਹੁੰਦਾ ਹੈ। ਗੱਲ ਕੀ, ਹਉਮੈਂ ਨੂੰ ਤਿਆਗ ਕੇ ਵੱਡੇ ਆਪੇ ਦੀ ਜਾਣਕਾਰੀ ਜ਼ਰੂਰੀ ਹੁੰਦੀ ਹੈ।

ਗੁਰੂ ਨਾਨਕ ਦੀ ਬਾਣੀ ਵਿੱਚ ਹੁਕਮ ਅਧਿਆਤਮਿਕ ਪ੍ਰਬੰਧ ਦੀ ਦੱਸ ਪਾਉਂਦਾ ਹੈ। ਇਹ ਪ੍ਰਬੰਧ ਸਮਾਜਿਕ ਪੱਧਰ 'ਤੇ ਨੈਤਿਕ ਜੀਵਨ ਨੂੰ ਆਪਣੇ ਨਿਯੰਤਰਣ ਵਿੱਚ ਚਲਾਉਂਦਾ ਹੈ। ਇਸ ਪ੍ਰਬੰਧ ਵਿੱਚ ਨੈਤਿਕ ਪੱਖ ਤੋਂ ਅਤੇ ਅਧਿਆਤਮਿਕ ਪੱਖ ਤੋਂ ਸਦਾਚਾਰੀ ਕਰਮ ਕਰਨ ਵਾਲੇ ਮਨੁੱਖ ਉੱਤਮ ਹੁੰਦੇ ਹਨ ਅਤੇ ਹਉਮੈ ਵਿੱਚ ਫਸੇ ਅਣਸਦਾਚਾਰਕ ਕਰਮ ਕਰਦੇ ਮਨੁੱਖ ਜੋ ਪਰਾਈ ਵਸਤ ਆਪਣੀ ਕਰਕੇ ਹੀ ਜਾਣਦੇ ਹਨ, ਨੀਚ ਸਮਝੇ ਜਾਂਦੇ ਹਨ। ਇਸ ਅਧਿਆਤਮਿਕ ਪ੍ਰਬੰਧ ਨਾਲ ਇਕ ਸੁਰ ਹੋ ਜਾਣ ਵਾਲਾ ਸੁੱਖ ਪ੍ਰਾਪਤ ਕਰਦਾ ਹੈ ਪਰ ਇਸ ਪ੍ਰਬੰਧ ਨਾਲ ਟੱਕਰ ਲੈਣ ਵਾਲਾ ਜਾਂ ਇਸ ਪ੍ਰਬੰਧ ਦੇ ਵਿਰੋਧ ਵਿੱਚ ਹਉਮੈ ਵਿਕਸਾਣ ਵਾਲਾ ਦੁੱਖ ਪ੍ਰਾਪਤ ਕਰਦਾ ਹੈ। ਜਿਹੜਾ ਪੁਰਖ ਇਸ ਪ੍ਰਬੰਧ ਜਾਂ ਹੁਕਮ ਨੂੰ ਸਮਝ ਲੈਂਦਾ ਹੈ ਜਾਂ ਬੁਝ ਲੈਂਦਾ ਹੈ ਉਸ ਲਈ ਨਿੱਜੀ ਆਪਾ ਸਰਬੋਤਮ ਨਹੀਂ ਰਹਿ ਜਾਂਦਾ, ਉਹ ਹਉਮੈਂ ਮਾਰ ਲੈਂਦਾ ਹੈ ਜਾਂ ਗਵਾ ਦਿੰਦਾ ਹੈ।

"ਹੁਕਮੈ ਅੰਦਰ ਸਭੁ ਕੋ ਬਾਹਰਿ ਹੁਕਮ ਨ ਕੋਇ" ਵਾਲੀ ਤੁਕ ਇਹ ਪ੍ਰਭਾਵ ਦਿੰਦੀ ਹੈ ਕਿ ਦੁਨੀਆਂ ਦਾ ਹਰ ਕਰਮ ਪ੍ਰਮਾਤਮਾ ਦੇ ਹੁਕਮ ਨਾਲ ਹੁੰਦਾ ਹੈ ਪਰ ਇਸਦੇ ਸਹੀ ਅਰਥ ਇਹ ਨਹੀਂ ਸਗੋਂ ਦੁਨੀਆਂ ਦਾ ਹਰ ਕਰਮ ਹੁਕਮ ਅੰਦਰ ਹੁੰਦਾ ਹੈ, ਇਸ ਤਰ੍ਹਾਂ ਹੁਕਮ ਆਗਿਆ ਦੇ ਅਰਥ ਨਹੀਂ ਸਗੋਂ ਵਿਸ਼ਾਲ ਪ੍ਰਬੰਧ ਦੇ ਅਰਥਾਂ ਵਿੱਚ ਵਰਤਿਆ ਗਿਆ ਹੈ। ਜੇ ਹੁਕਮ ਦੇ ਅਰਥ ਮਰਜ਼ੀ ਜਾਂ ਆਗਿਆ ਦੇ ਕਰੀਏ ਤਾਂ ਮਨੁੱਖੀ ਕਰਮ ਅਰਥਹੀਣ ਹੋ ਜਾਂਦੇ ਹਨ ਪਰ ਗੁਰੂ ਨਾਨਕ ਨੇ ਮਨੁੱਖੀ ਕਰਮਾਂ ਨੂੰ ਜਾਂ ਕਰਣੀ ਨੂੰ ਵਿਸ਼ੇਸ਼ ਮਹੱਤਤਾ ਦਿੱਤੀ ਹੈ। ਮਨੁੱਖ ਕਰਣੀ ਤੇ ਰੱਬੀ ਹੁਕਮ ਦਾ ਸੰਬੰਧ ਕੁਝ ਇਸ ਤਰ੍ਹਾਂ ਦਾ ਹੈ ਜਿਵੇਂ ਟੋਏ, ਟਿੱਬੇ, ਹਰਿਆਵਲ, ਬੰਜਰ ਆਦਿ ਟੋਟਿਆਂ ਵਾਲਾ ਇਕ ਚੌੜਾ ਮੈਦਾਨ ਹੋਵੇ ਜਿਸ ਵਿੱਚ ਅਸੀਂ ਆਪਣੇ ਘੋੜੇ ਨੂੰ ਮੈਦਾਨ ਦੀ ਸੀਮਾ ਜਿੱਡੀ ਲੰਮੀ ਰੱਸੀ ਪਾ ਕੇ ਕੇਂਦਰ ਵਿੱਚ ਇਕ ਕੀਲੇ ਨਾਲ ਬੰਨ੍ਹ ਦੇਈਏ। ਰੱਸੀ ਨਾਲ ਬੱਝਾ ਹੋਣ ਕਾਰਨ ਘੋੜਾ ਮੈਦਾਨ ਦੀ ਸੀਮਾ ਤੋਂ ਬਾਹਰ ਨਹੀਂ ਜਾ ਸਕਦਾ ਪਰ ਮੈਦਾਨ ਦੇ ਅੰਦਰ ਜੇ ਉਹ ਟੋਏ ਵਿੱਚ ਡਿੱਗ ਪਵੇ ਜਾਂ ਬੰਜਰ ਟੋਏ 'ਤੇ ਹੀ ਖੜ੍ਹਾ ਰਹੇ ਤਾਂ ਰਸੀ ਨਾ ਟੋਏ ਵਿੱਚ ਡਿੱਗਦੇ ਨੂੰ ਬਚਾ ਸਕਦੀ ਹੈ ਅਤੇ ਨਾ ਹੀ ਬੰਜਰ ਖੜੋਤੇ ਨੂੰ ਹਰਿਆਵਲ ਹਾਜ਼ਰ ਕਰ ਸਕਦੀ ਹੈ। ਇਸੇ ਤਰ੍ਹਾਂ ਜੇ ਘੋੜਾ ਸਿਆਣਾ ਹੈ ਤਾਂ ਹਰਿਆਵਲ ਵਾਲੇ ਪਾਸੇ ਪੇਟ ਪੂਜਾ ਕਰਕੇ ਟਿਬਿਆਂ 'ਤੇ ਲੇਟਣੀਆਂ ਲੈ ਸਕਦਾ ਹੈ, ਸਾਡੀ ਰਸੀ ਉਸ ਨੂੰ ਇਹ ਫਲ ਪ੍ਰਾਪਤ ਕਰਨ ਤੋਂ ਨਹੀਂ ਰੋਕ ਸਕਦੀ। ਇਸ ਤਰ੍ਹਾਂ ਘੋੜਾ ਰਸੀ ਦੀ ਸੀਮਾ ਦੇ ਅੰਦਰ ਹੈ, ਬਾਹਰ ਨਹੀਂ ਜਾ ਸਕਦਾ। ਇਹ ਰਸੀ ਸਾਡੀ ਆਗਿਆ ਜਾਂ ਆਦੇਸ਼ ਨਹੀਂ ਸਗੋਂ ਪ੍ਰਬੰਧ ਹੈ। ਇਸ ਪ੍ਰਬੰਧ ਵਿੱਚ ਪੈਦਾ ਹੋਇਆ ਵੀ ਭਲੇ ਬੁਰੇ ਦਾ ਘੋੜਾ ਆਪ ਜ਼ਿੰਮੇਵਾਰ ਹੈ। ਕੁਝ ਇਸੇ ਤਰ੍ਹਾਂ ਹੀ ਸਾਡੇ 'ਤੇ ਰੱਬੀ ਹੁਕਮ (ਪ੍ਰਬੰਧ) ਲਾਗੂ ਹੁੰਦਾ ਹੈ। ਸਾਡਾ ਜੀਵਨ ਸੀਮਾ ਬਧ ਹੈ ਪਰ ਇਸ ਸੀਮਾ ਵਿੱਚ ਅਸੀਂ ਆਪਣੇ ਭਲੇ ਬੁਰੇ ਦੇ ਜ਼ਿੰਮੇਵਾਰ ਹਾਂ। ਪੁੰਨ-ਪਾਪ ਆਖਣ ਦੀਆਂ ਗੱਲਾਂ ਨਹੀਂ ਸਗੋਂ ਸਾਡੇ ਕਰਮਾਂ ਅਨੁਸਾਰ ਇਸਦਾ ਲੇਖਾ ਹੁੰਦਾ ਹੈ ਅਤੇ ਅਸੀਂ ਆਪਣੀ ਕਰਣੀ ਅਨੁਸਾਰ ਫਲ ਪ੍ਰਾਪਤ ਕਰ ਸਕਦੇ ਹਾਂ-

ਪੁੰਨੀ ਪਾਪੀ ਆਖਣੁ ਨਾਹਿ॥
ਕਰਿ ਕਰਿ ਕਰਣਾ ਲਿਖਿ ਲੈ ਜਾਹੁ॥

ਇਸ ਪ੍ਰਬੰਧ ਨੂੰ ਇਸ ਤਰ੍ਹਾਂ ਵੀ ਸਪੱਸ਼ਟ ਕੀਤਾ ਜਾ ਸਕਦਾ ਹੈ। ਗੁਰੂ ਨਾਨਕ ਅਨੁਸਾਰ ਕਰਤੇ ਨੇ ਰਚਨਾ ਰਚ ਕੇ ਖੇਡ ਰਚਾਈ ਹੈ ਅਤੇ ਆਪ ਇਸ ਖੇਡ ਦਾ ਆਨੰਦ ਮਾਣ ਰਿਹਾ ਹੈ। ਇਹ ਠੀਕ ਹੈ ਕਿ ਖੇਡ ਦਾ ਸਾਮਾਨ ਖਿਲਾੜੀ ਦੇ ਹੁਕਮ ਵਿੱਚ ਹੁੰਦਾ ਹੈ ਪਰ ਉਸ ਨੂੰ ਵੀ ਖੇਡ ਕੁਝ ਅਸੂਲਾਂ ਅਨੁਸਾਰ ਖੇਡਣੀ ਪੈਂਦੀ ਹੈ ਨਹੀਂ ਤਾਂ ਖੇਡ ਵਿਚ ਰਸ ਨਹੀਂ ਰਹਿ ਜਾਂਦਾ। ਸ਼ਤਰੰਜ ਦੇ ਮੋਹਰਿਆਂ ਵਾਂਗ ਹਰ ਵਿਅਕਤੀ ਦੀ ਇਕ ਮੁੱਢਲੀ ਕੀਮਤ ਹੈ ਅਤੇ ਕਰਤਾ ਜਾਂ ਖਿਡਾਰੀ ਇਨ੍ਹਾਂ ਮੋਹਰਿਆਂ ਨੂੰ ਆਪਣੀ ਮਰਜ਼ੀ ਅਨੁਸਾਰ ਚਲਾਉਂਦਾ ਹੈ ਪਰ ਉਸਦੀ ਮਰਜ਼ੀ ਅਕਾਰਨ ਨਹੀਂ ਹੁੰਦੀ ਸਗੋਂ ਮੋਹਰਿਆਂ ਦੀ ਸਥਿਤੀ ਅਨੁਸਾਰ ਉਨ੍ਹਾਂ ਦੀ ਚਾਲ ਚਲੀ ਜਾਂਦੀ ਹੈ। ਮੋਹਰੇ ਖਿਲਾੜੀ ਦੇ ਹੱਥ ਵਿਚ ਹਨ ਪਰ ਖੇਡ ਦੀ ਸਥਿਤੀ ਵਿੱਚ ਕੋਈ ਜ਼ੋਰਦਾਰ ਭਾਰੂ ਹੁੰਦਾ ਹੈ, ਕੋਈ ਬੇਜ਼ੋਰਾ ਕਮਜ਼ੋਰ ਹੁੰਦਾ ਹੈ ਅਤੇ ਮਾਰਿਆ ਵੀ ਜਾਂਦਾ ਹੈ। ਇਸ ਤਰ੍ਹਾਂ ਪ੍ਰਮਾਤਮਾ ਦੇ ਹੁਕਮ ਵਿੱਚ ਸ੍ਰਿਸ਼ਟੀ ਦਾ ਪ੍ਰਬੰਧ ਚੱਲ ਰਿਹਾ ਹੈ ਪਰ ਇਹ ਹੁਕਮ ਸਰਬ ਸ਼ਕਤੀਮਾਨ ਹੁੰਦਾ ਹੋਇਆ ਵੀ ਅਕਾਰਣ ਨਹੀਂ। ਕੋਈ ਵੀ ਸਮਾਜਿਕ ਪ੍ਰਬੰਧ ਅਜਿਹਾ ਨਹੀਂ ਹੋ ਸਕਦਾ ਜਿਸ ਵਿੱਚ ਵਿਅਕਤੀ ਪੂਰਨ ਸੁਤੰਤਰ ਹੋਵੇ। ਸਮਾਜ ਦੇ ਸੁਚੱਜੇ ਪ੍ਰਬੰਧ ਲਈ ਵਿਅਕਤੀ ਤੇ ਸਮਾਜ ਦੇ ਸੰਬੰਧਾਂ ਦਾ ਸੰਤੁਲਤ ਹੋਣਾ ਜ਼ਰੂਰੀ ਹੈ। ਜਾਗੀਰਦਾਰੀ ਅਤੇ ਪੂੰਜੀਵਾਦੀ ਸਮਾਜ ਵਿਅਕਤੀ ਹੱਥੋਂ ਵਿਅਕਤੀ ਦੀ ਲੁੱਟ ਨੂੰ ਨਹੀਂ ਰੋਕਦਾ ਅਤੇ ਵਿਅਕਤੀ ਦੀ ਪੂਰਨ ਸੁਤੰਤਰਤਾ ਦਾ ਭੁਲੇਖਾ ਜਾਂ ਭੁਚੱਕਾ ਬਣਾ ਦਿੰਦਾ ਹੈ। ਜਾਗੀਰਦਾਰੀ ਸਮਾਜ ਵਿੱਚ ਤਾਂ ਬਿਨਾਂ ਸ਼ੱਕ ਦੇ ਮਨੁੱਖ ਸਮਾਜਿਕ ਰਾਜਨੀਤਿਕ ਪੱਧਰ 'ਤੇ ਗ਼ੁਲਾਮ ਹੁੰਦਾ ਹੈ ਪਰ ਪੂੰਜੀਵਾਦੀ ਪ੍ਰਬੰਧ ਵਿੱਚ ਵਿਅਕਤੀ ਸੁਤੰਤਰਤਾ ਦਾ ਨਾਅਰਾ ਲਾਇਆ ਜਾਂਦਾ ਹੈ। ਜੇ ਸਮਾਜਿਕ ਪ੍ਰਬੰਧ ਨੂੰ ਵਾਚੀਏ ਤਾਂ ਪ੍ਰਤੱਖ ਹੋ ਜਾਂਦਾ ਹੈ ਕਿ ਪੈਸਾ ਕੀਮਤਾਂ ਨਿਰਧਨ ਵਿਅਕਤੀਆਂ ਦੀ ਅਜ਼ਾਦੀ ਖ਼ਰੀਦ ਲੈਂਦੀਆਂ ਹਨ ਅਤੇ ਮਨੁੱਖ ਹੱਥੋਂ ਮਨੁੱਖ ਦੀ ਦੁਰਵਰਤੋਂ ਨੂੰ ਸੰਭਵ ਕਰਦੀਆਂ ਹਨ।

ਸਮਾਜਵਾਦੀ ਪ੍ਰਬੰਧ ਵਿੱਚ ਹਰ ਮਨੁੱਖ ਦੀਆਂ ਮੁੱਢਲੀਆਂ ਲੋੜਾਂ ਨੂੰ ਸੰਤੁਸ਼ਟ ਕਰਨ ਦਾ ਦਾਅਵਾ ਹੁੰਦਾ ਹੈ ਪਰ ਮਨੁੱਖ ਮੁੱਢਲੀਆਂ ਲੋੜਾਂ ਦੇ ਸੰਤੁਸ਼ਟ ਹੋਣ ਨਾਲ ਹੀ ਪੂਰਨ ਆਜ਼ਾਦ ਨਹੀਂ ਹੋ ਸਕਦਾ ਕਿਉਂਕਿ ਸਮਾਜਵਾਦੀ ਪ੍ਰਬੰਧ ਵਿਅਕਤੀ ਹਿੱਤਾਂ ਨੂੰ ਸਮਾਜ ਹਿੱਤਾਂ ਦੇ ਅਧੀਨ ਕਰ ਲੈਂਦਾ ਹੈ ਅਤੇ ਵਿਅਕਤੀ ਹਸਤੀ ਨੂੰ ਵਿਕਸਣ ਨਹੀਂ ਦਿੰਦਾ। ਮਨੁੱਖ ਮਾਨਸਿਕ ਅਤੇ ਅਧਿਆਤਮਿਕ ਤੌਰ 'ਤੇ ਸਖਣਾ-ਸਖਣਾ ਪ੍ਰਤੀਤ ਕਰਦਾ ਹੈ। ਗੁਰੂ ਨਾਨਕ ਦਾ ਪ੍ਰਬੰਧ ਅਜਿਹਾ ਨਹੀਂ ਜਿਥੇ ਰੱਬੀ ਹੁਕਮ ਅਧੀਨ ਮਨੁੱਖੀ ਸ਼ਖਸੀਅਤ ਕੁਚਲੀ ਜਾਵੇ। ਇਸ ਹੁਕਮ ਵਿੱਚ ਮਨਮੁੱਖਾਂ ਦੀ ਹੋਂਦ ਵੀ ਪ੍ਰਤੱਖ ਹੈ ਅਤੇ ਨੀਚ ਮਨੁੱਖਾਂ ਦੀ ਹੋਂਦ ਤੋਂ ਵੀ ਮੁਨਕਰ ਨਹੀਂ ਹੋਇਆ ਜਾ ਸਕਦਾ। ਪਰ ਇਹ ਹੁਕਮ ਜਿਥੇ ਇਕ ਨਿਯਮ ਅਤੇ ਪ੍ਰਬੰਧ ਦੀ ਦੱਸ ਪਾਉਂਦਾ ਹੈ, ਉਥੇ ਸੱਚੇ ਨਿਆਉਂ ਦੀ ਗੱਲ ਵੀ ਕਰਦਾ ਹੈ। ਇਹ ਨਿਆਉਂ ਮਨੁੱਖਾਂ ਦੀ ਕਰਣੀ ਨੂੰ ਤੋਲਦਾ ਹੈ ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਮਨੁੱਖਾਂ ਦੇ ਕਰਮ ਇਸ ਹੁਕਮ ਵਿੱਚੋਂ ਹੁੰਦੇ ਹੋਏ ਵੀ ਸੁਤੰਤਰ ਹੁੰਦੇ ਹਨ ਕਿਉਂਕਿ ਇਨ੍ਹਾਂ ਕਰਮਾਂ ਦੀ ਜ਼ਿੰਮੇਵਾਰੀ ਨਿਰੋਲ ਉਨ੍ਹਾਂ ਦੀ ਆਪਣੀ ਹੈ।

*ਆਪੇ ਬੀਜਿ ਆਪੇ ਹੀ ਖਾਹੁ॥    (ਜਪੁਜੀ)*

...    ...    ...

*ਹੁਕਮ ਹੋਇ ਨਿਬੇੜੁ ਗਇਆ ਜਾਣੀਐ॥ (ਵਾਰ ਮਲਾਰ ੧)*

*ਨਾਨਕ ਜੋ ਬੀਜੈ ਸੋ ਖਾਵਣਾ ਕਰਤੈ ਲਿਖਿ ਪਾਇਆ॥ (ਸਾਰੰਗ ਕੀ ਵਾਰ)*

ਇਸ ਤਰ੍ਹਾਂ ਹੁਕਮ ਅਤੇ ਮਨੁੱਖੀ ਕਰਮਾਂ ਵਿੱਚ ਇਕ ਸੰਤੁਲਨ ਹੈ। ਹੁਕਮ ਇਕ ਵਿਸ਼ਾਲ ਪ੍ਰਬੰਧ ਹੈ ਜੋ ਨਿਆਂ 'ਤੇ ਅਧਾਰਿਤ ਹੈ। ਮਨੁੱਖੀ ਮਨ ਇਸ ਪ੍ਰਬੰਧ ਵਿੱਚ ਭਾਵੇਂ ਸੀਮਾਬੱਧ ਹੈ ਪਰ ਉਸ ਵਿਸ਼ਾਲ ਸੀਮਾ ਵਿੱਚੋਂ ਉਸ ਨੂੰ ਕਰਮ ਕਰਨ ਦੀ ਖੁੱਲ੍ਹ ਹੈ, ਜਿਨ੍ਹਾਂ ਦੇ ਉੱਤਮ ਨੀਚ ਹੋਣ ਦਾ ਨਿਰਣਾ ਕਰਨਾ ਉਸ ਕਰਤੇ ਦੇ ਹੱਥ ਹੈ। ਹੁਕਮ ਤੇ ਕਰਤਾ ਬਹੁਤੇ ਭਿੰਨ ਨਹੀਂ ਕਿਉਂਕਿ ਕਰਤੇ ਵਾਂਗ ਹੁਕਮ ਨੂੰ ਵੀ ਕਥਿਆ ਨਹੀਂ ਜਾ ਸਕਦਾ। ਇਸ ਦੀ ਪੂਰਨ ਪਰਿਭਾਸ਼ਾ ਨਹੀਂ ਦਿੱਤੀ ਜਾ ਸਕਦੀ।

*"ਹੁਕਮ ਨ ਕਹਿਆ ਜਾਈ" (ਜਪੁਜੀ)*

ਗੁਰੂ ਨਾਨਕ ਸਮਾਜ ਸੁਧਾਰਕ ਹੀ ਨਹੀਂ ਸਗੋਂ ਇਨਕਲਾਬੀ ਵੀ ਸੀ। ਗੁਰੂ ਨਾਨਕ ਨੇ ਵੇਲੇ ਦੇ ਜੀਵਨ ਨੂੰ ਹਰ ਪੱਖੋਂ ਨਿੱਘਰਿਆ ਦੇਖਿਆ। ਗ਼ਲਤ ਸਮਾਜਿਕ ਕੀਮਤਾਂ, ਰਸਮ ਰਿਵਾਜ, ਕੂੜ ਪਾਖੰਡ ਭਰੇ ਜੀਵਨ 'ਤੇ ਕਰੜੀ ਅਲੋਚਨਾ ਕੀਤੀ ਅਤੇ ਸੂਛ ਕੀਮਤਾਂ ਧਾਰਨ ਕਰਨ ਦੀ ਪ੍ਰੇਰਣਾ ਦਿੱਤੀ।

*ਲਾਲਚ ਛੋਡਹੁ ਅੰਧਿਹੋ ਲਾਲਚਿ ਦੁਖ ਭਾਰੀ॥    (ਆਸਾ ਰਾਗੁ)*

ਅਜਿਹੀ ਪ੍ਰੇਰਨਾ ਦੇਣ ਵਾਲਾ ਵਿਅਕਤੀ ਨਿਰਸੰਦੇਹ ਹੁਕਮ ਦਾ ਅਜਿਹਾ ਸੰਕਲਪ ਨਹੀਂ ਦੇ ਸਕਦਾ ਜੋ ਵਿਅਕਤੀ ਕਰਮ ਨੂੰ ਸਿਥਲ ਕਰਦਾ ਹੋਵੇ ਜਾਂ ਵਿਅਕਤੀ ਕਰਮ ਨੂੰ ਨਿਰਮੂਲ ਸਮਝਦਾ ਹੋਵੇ। ਹੁਕਮ ਅਜਿਹਾ ਪ੍ਰਬੰਧ ਨਹੀਂ ਜੋ ਇਕ-ਪੱਖਾ ਤੇ ਅਕਾਰਨ ਹੋਵੇ ਸਗੋਂ ਇਸ ਪ੍ਰਬੰਧ ਵਿੱਚ ਵਿਅਕਤੀ ਦੇ ਕਰਮਾਂ ਦਾ ਲੇਖਾ ਹੁੰਦਾ ਹੈ[16] ਅਤੇ:

*ਫਲ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ*

ਹੁਕਮ ਦੇ ਅਜਿਹੇ ਸੰਕਲਪ ਵਿੱਚੋਂ ਰੱਬੀ ਸ਼ਕਤੀ ਅਤੇ ਉਸਦਾ ਹੁਕਮ ਕਿਸਮਤ ਵਾਦੀ ਸਿਧਾਂਤ ਨੂੰ ਸਵੀਕਾਰ ਨਹੀਂ ਕਰਦਾ ਸਗੋਂ ਮਨੁੱਖੀ ਕਰਮ ਨੂੰ ਸੂਛ ਕੀਮਤਾਂ ਦੇ ਗ੍ਰਹਿਣ ਕਰਨ ਦੀ ਪ੍ਰੇਰਨਾ ਮਿਲਦੀ ਹੈ।

ਅਧਿਆਤਮਿਕ ਪ੍ਰਬੰਧ ਵਿੱਚ ਮਨੁੱਖ ਨੂੰ ਉਸਦੇ ਕਰਮਾਂ ਦਾ ਜ਼ਿੰਮੇਵਾਰ ਠਹਿਰਾਕੇ ਗੁਰੂ ਨਾਨਕ ਨੇ ਇਸ ਦੁਨੀਆਂ ਦੀ ਸਚਾਈ ਵਿਚ ਇਕ ਅਜਿਹਾ ਸੰਤੁਲਿਨ ਲੱਭਿਆ ਹੈ, ਜਿਸ ਨਾਲ ਉਸ ਦੁਨੀਆਂ ਦੀ ਇਛਾ ਵਿਚ ਇਸ ਦੁਨੀਆਂ ਦਾ ਤਿਆਗ ਨਹੀਂ ਕੀਤਾ ਜਾ ਸਕਦਾ। ਧਰਮ ਅਤੇ ਅਧਿਆਤਮਿਕਵਾਦ ਅੱਜ ਜੇ ਇਸ ਦੁਨੀਆਂ ਲਈ ਓਪਰੀਆਂ ਚੀਜ਼ਾਂ ਲੱਗਦੇ ਹਨ ਤਾਂ ਇਸੇ ਕਰਕੇ ਕਿ ਧਾਰਮਿਕ ਅਤੇ ਅਧਿਆਤਮਿਕਵਾਦੀ ਸਿਧਾਂਤ ਇਸ ਮਾਦੀ ਦੁਨੀਆ ਨਾਲ ਕਿਸੇ ਪੱਧਰ 'ਤੇ ਵੀ ਸਮਝੌਤਾ ਨਹੀਂ ਕਰਦੇ ਅਤੇ ਇਕ ਦੇ ਤਿਆਗ ਵਿੱਚ ਹੀ ਦੂਜੇ ਦੀ ਪ੍ਰਾਪਤੀ ਸੰਭਵ ਸਮਝੀ ਜਾਂਦੀ ਹੈ। ਮਨੁੱਖ ਮੁੱਢਲੀਆਂ ਲੋੜਾਂ ਨੂੰ ਸੁਲਝਾਉਂਦਾ ਹੀ ਇਸ ਦੁਨੀਆਂ ਨਾਲ ਸਬੰਧਿਤ ਹੋ ਜਾਂਦਾ ਹੈ ਅਤੇ ਅਧਿਆਤਮਿਕਵਾਦੀ ਸਿਧਾਂਤ ਨੂੰ ਫ਼ਜ਼ੂਲ ਸਮਝਦਾ ਹੈ

---

16. *ਅਗੈ ਕਰਣੀ ਕੀਰਤ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*

ਕਿਉਂਕਿ ਏਥੇ ਮੁਕਾਬਲਾ ਬੜੀ ਤੇਜ ਰਫ਼ਤਾਰ ਵਿੱਚ ਹੈ ਅਤੇ ਇਸ ਮੁਕਾਬਲੇ ਵਿੱਚ ਅਵੇਸਲੇ ਹੋ ਜਾਣਾ ਮਨੁੱਖ ਲਈ ਮੁੱਢਲੀਆਂ ਲੋੜਾਂ ਤੋਂ ਵੀ ਵਾਂਝੇ ਰਹਿਣ ਵਾਲੀ ਗੱਲ ਹੋ ਜਾਂਦੀ ਹੈ। ਗੁਰੂ ਨਾਨਕ ਦੇ ਦਰਸ਼ਨ ਵਿੱਚ ਇਹ ਦੁਨੀਆਂ ਅਤੇ ਉਹ ਦੁਨੀਆਂ ਇੱਕ-ਦੂਜੇ ਦੇ ਵਿਰੋਧ ਵਿੱਚ ਨਹੀਂ ਖੜ੍ਹੀਆਂ ਸਗੋਂ ਇੱਕ-ਦੂਜੇ ਨਾਲ ਗੂੜ੍ਹਾ ਸੰਬੰਧ ਰੱਖਦੀਆਂ ਹਨ। ਇਸ ਦੁਨੀਆਂ ਵਿੱਚ ਕੀਤੀ ਕਮਾਈ ਦਾ ਹੀ ਫਲ ਅਗਲੀ ਦੁਨੀਆਂ ਵਿੱਚ ਮਿਲਦਾ ਹੈ।

*ਵਿਚ ਦੁਨੀਆ ਸੇਵ ਕਮਾਈਐ॥*
*ਤਾਂ ਦਰਗਹ ਬੈਸਣ ਪਾਈਐ॥*

ਅਧਿਆਤਮਿਕ ਸਿਧਾਂਤ ਇਸ ਦੁਨੀਆਂ ਦੀਆਂ ਬਦੀਆਂ 'ਤੇ ਅੰਕੁਸ਼ ਰੱਖਦੇ ਹਨ। ਰੱਬੀ ਹੁਕਮ ਨੂੰ ਭੁੱਲ ਕੇ ਕੀਤੇ ਕਰਮ ਨਿੱਜਵਾਦੀ ਹੋਣਗੇ। ਸਵਾਰਥੀ ਕਰਮ ਮਾਨਵਵਾਦੀ ਕੀਮਤਾਂ ਦੀ ਵੀ ਉਲੰਘਣਾ ਕਰ ਜਾਂਦੇ ਹਨ। ਇਸ ਦੁਨੀਆਂ ਨੂੰ ਨਿਰੋਲ ਸੱਚ ਮੰਨਣ ਵਾਲਾ ਜਿੰਨੀ ਦੇਰ ਮਾਨਵਤਾ ਨੂੰ ਨਹੀਂ ਪਛਾਣਦਾ, ਉਸਦੀ ਹਉਮੈਂ 'ਤੇ ਅੰਕੁਸ਼ ਨਹੀਂ ਹੁੰਦਾ ਅਤੇ ਨਿਰਕੁਸ਼ ਹਉਮੈ ਸਦਾ ਨਿੱਜੀ ਹਿੱਤਾਂ ਲਈ ਮਾਨਵੀ ਹਿੱਤਾਂ ਨੂੰ ਕੁਚਲਦੀ ਹੈ। ਸਮਾਜਵਾਦੀਆਂ ਦੀ ਪੂੰਜੀਵਾਦੀ ਪ੍ਰਬੰਧ ਦੇ ਵਿਰੋਧ ਵਿੱਚ ਸਭ ਤੋਂ ਵੱਡੀ ਦਲੀਲ ਹੀ ਇਹੋ ਹੈ ਕਿ ਪੈਸਾ ਕੀਮਤਾਂ ਦੇ ਆਸਰੇ ਮਨੁੱਖੀ ਹਉਮੈਂ ਇੰਨੀ ਪ੍ਰਚੰਡ ਹੋ ਜਾਂਦੀ ਹੈ ਕਿ ਜਨ-ਸਮੂਹ ਦੇ ਹਿੱਤਾਂ ਨੂੰ ਮਨੁੱਖੀ ਪੱਧਰ 'ਤੇ ਨਹੀਂ ਪਛਾਣ ਸਕਦੀ। ਇਕ ਮਨੁੱਖ ਲੱਖਾਂ 'ਤੇ ਭਾਰੂ ਹੋ ਜਾਂਦਾ ਹੈ ਅਤੇ ਸਾਰਿਆਂ ਦੇ ਹੱਕ ਮਾਰਦਾ ਹੈ। ਇਹੀ ਕਾਰਨ ਹੈ ਕਿ ਕਮਿਊਨਿਜ਼ਮ ਵਿੱਚ ਜਦੋਂ ਇਸ ਦੁਨੀਆਂ ਦੀ ਸੱਚਾਈ ਨੂੰ ਅੰਤਿਮ ਮੰਨਿਆ ਜਾਂਦਾ ਹੈ ਤਾਂ ਮਾਨਵਵਾਦੀ ਸਿਧਾਂਤ ਅਤੇ ਮਾਨਵਤਾ ਦੀ ਪ੍ਰਮੁਖਤਾ ਨੂੰ ਵੀ ਉਜਾਗਰ ਕੀਤਾ ਜਾਂਦਾ ਹੈ। ਮਨੁੱਖ ਨੂੰ ਪ੍ਰਮੁੱਖ ਮੰਨ ਕੇ ਆਰਥਿਕ ਅਤੇ ਮਾਦੀ ਮਜਬੂਰੀਆਂ ਤੋਂ ਸੁਤੰਤਰ ਕਰਨ ਦੇ ਯਤਨ ਕੀਤੇ ਜਾਂਦੇ ਹਨ। ਵਿਅਕਤੀ ਹਿੱਤਾਂ ਨੂੰ ਮਾਨਵੀ ਹਿੱਤਾਂ ਦੇ ਅਧੀਨ ਰੱਖਿਆ ਜਾਂਦਾ ਹੈ। ਮਾਨਵੀ ਹਿੱਤਾਂ ਲਈ ਹਾਨੀਕਾਰਕ ਸੋਚਾਂ ਅਤੇ ਕਰਮਾਂ 'ਤੇ ਪ੍ਰਤਿਬੰਧ ਲਾਏ ਜਾਂਦੇ ਹਨ, ਜਿਸ ਨਾਲ ਇਹ ਸ਼ੋਰ ਉਠਦਾ ਹੈ ਕਿ ਸਮਾਜਵਾਦੀ ਪ੍ਰਬੰਧ ਵਿੱਚ ਮਨੁੱਖੀ ਸੋਚਾਂ ਵੀ ਸੁਤੰਤਰ ਨਹੀਂ ਅਤੇ ਇਹ ਪ੍ਰਬੰਧ ਆਤਮਾ ਦਾ ਘਾਤਕ ਹੈ। ਪਰ ਇਸਦੇ ਵਿਰੁੱਧ ਅਧਿਆਤਮਿਕ ਦੁਨੀਆਂ ਨੂੰ ਅੰਤਿਮ ਸੱਚ ਮੰਨਣ ਵਾਲੇ ਇਸ ਦੁਨੀਆਂ ਦੇ ਤਿਆਗ ਦੀ ਪ੍ਰੇਰਣਾ ਦਿੰਦੇ ਹਨ ਅਤੇ ਮਾਦੀ ਦੁਨੀਆਂ ਦੀ ਤੁੱਛਤਾ ਨੂੰ ਇਸ ਪੱਧਰ 'ਤੇ ਪੇਸ਼ ਕਰਦੇ ਹਨ ਕਿ ਉਸ ਸਿਧਾਂਤ ਅਧੀਨ ਸਾਰੀ ਤਰੱਕੀ ਅਸੰਭਵ ਹੋ ਜਾਂਦੀ ਹੈ।

ਗੁਰੂ ਨਾਨਕ ਦੀ ਬਾਣੀ ਵਿੱਚ ਹੁਕਮ ਅਧਿਆਤਮਿਕ ਪ੍ਰਬੰਧ ਦਾ ਅੰਕੁਸ਼ ਹੈ ਪਰ ਸਮਾਜਵਾਦੀ ਸਿਧਾਂਤ ਅਨੁਸਾਰ ਇਹ ਉਪਰੋਂ ਠੋਸਿਆ ਨਹੀਂ ਜਾਂਦਾ ਸਗੋਂ ਇਸ ਨੂੰ ਸਮਝਣਾ ਜਾਂ ਬੁਝਣਾ ਪੈਂਦਾ ਹੈ। ਜਿਹੜੇ ਪ੍ਰਾਣੀ ਇਸ ਨੂੰ ਸਮਝ ਲੈਂਦੇ ਹਨ ਉਹ ਹਉਮੈਂ ਮਾਰ ਲੈਂਦੇ ਹਨ। ਉਹ ਦਰਗਾਹ ਵਿੱਚ ਮਾਣ ਪ੍ਰਾਪਤ ਕਰਨ ਲਈ ਨਿੱਜੀ ਹਿੱਤਾਂ ਨੂੰ ਮਾਨਵੀ ਹਿੱਤਾਂ ਅਧੀਨ ਕਰ ਦਿੰਦੇ ਹਨ। ਗੁਰੂ ਨਾਨਕ ਦੇ ਅਧਿਆਤਮਕਵਾਦੀ ਸਿਧਾਂਤ ਨੂੰ ਸਮਝਣ ਲਈ ਇਹ ਤੁਕ ਸਹਾਈ ਹੁੰਦੀ ਹੈ :

*ਆਪ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨ॥*

ਸਪੱਸ਼ਟ ਹੈ ਕਿ ਜਿਹੜੀਆਂ ਸਮੱਸਿਆਵਾਂ ਨੂੰ ਮਾਰਕਸ ਨੇ ਅਨੁਭਵ ਕੀਤਾ

ਉਸ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਵੀ ਉਨ੍ਹਾਂ ਦਾ ਉਲੇਖ ਕੀਤਾ ਹੈ, ਸਿਰਫ਼ ਸ਼ਬਦਾਵਲੀ ਦੀ ਹੀ ਭਿੰਨਤਾ ਹੈ। ਮਾਰਕਸ ਵਿਅਕਤੀਵਾਦ ਦੀ ਹੀ ਗੱਲ ਕਰਦਾ ਹੈ ਅਤੇ ਗੁਰੂ ਨਾਨਕ ਹਉਮੈਂ ਨੂੰ ਉਘਾੜਦਾ ਹੈ। ਮਾਰਕਸ ਸਟੇਟ ਦੀ ਗੱਲ ਕਰਦਾ ਹੈ, ਗੁਰੂ ਨਾਨਕ ਹੁਕਮ ਦੀ ਦੱਸ ਪਉਂਦਾ ਹੈ ਪਰ ਅੰਤਰ ਉਥੇ ਆਉਂਦਾ ਹੈ ਜਦੋਂ ਮਾਰਕਸ ਅਧਿਆਤਮਕ ਦੁਨੀਆਂ ਤੋਂ ਮੁਨਕਰ ਹੋ ਕੇ ਮਾਦੀ ਦੁਨੀਆਂ ਨੂੰ ਅੰਤਿਮ ਸੱਚ ਮੰਨਦਾ ਹੈ ਪਰ ਗੁਰੂ ਨਾਨਕ ਇਸ ਮਾਦੀ ਦੁਨੀਆਂ ਦੇ ਸੱਚ ਨੂੰ ਮੰਨਦਾ ਹੋਇਆ ਇਕ ਅਨਾਦੀ ਸੱਚ ਦੀ ਵੀ ਦੱਸ ਪਾਉਂਦਾ ਹੈ, ਜਿਸਦੀ ਹੋਂਦ ਮਾਦੀ ਨਹੀਂ ਸਗੋਂ ਅਧਿਆਤਮਿਕ ਹੈ। ਗੁਰੂ ਨਾਨਕ ਦਾ ਗੁਰਮੁਖ ਇਕ ਸੱਚੇ ਕਮਿਊਨਿਸਟ ਨਾਲੋਂ ਬਹੁਤ ਭਿੰਨ ਨਹੀਂ।

*ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥*

ਕਿਰਤ ਦਾ ਸਿਧਾਂਤ ਗੁਰੂ ਨਾਨਕ ਦਰਸ਼ਨ ਵਿਚ ਓਨਾ ਹੀ ਮਹੱਤਵਪੂਰਨ ਹੈ, ਜਿੰਨਾ ਕਿ ਮਾਰਕਸ ਦੇ ਦਰਸ਼ਨ ਵਿੱਚ। ਗੁਰੂ ਨਾਨਕ ਨੇ ਅਜਿਹੇ ਅਧਿਆਤਮਿਕਵਾਦੀਆਂ ਨੂੰ ਲਾਹਨਤਾਂ ਪਾਈਆਂ ਹਨ ਜੋ ਆਪ ਕਿਰਤ ਕਰਨ ਨਾਲੋਂ ਦੂਜਿਆਂ ਦੀ ਕਮਾਈ 'ਤੇ ਹੀ ਨਿਰਭਰ ਕਰਨਾ ਚਾਹੁੰਦੇ ਹਨ :

*ਮਖਟੂ ਹੋਇ ਕੈ ਕੰਨ ਪੜਾਏ॥ ਫਕਰ ਕਰੇ ਹੋਰ ਜਾਤਿ ਗਵਾਏ॥*
*ਗੁਰੂ ਪੀਰ ਸਦਾਏ ਮੰਗਣ ਜਾਏ॥ ਤਾ ਕੈ ਮੂਲਿ ਨ ਲਗੀਐ ਪਾਇ॥*

*ਗੁਰੂ ਨਾਨਕ ਦੀ ਦੱਸੀ ਜੀਵਨ ਜਾਚ ਕਿਰਤ ਨੂੰ ਪ੍ਰਮੁੱਖ ਸਥਾਨ ਦਿੰਦੀ ਹੈ-*

*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥ (ਸਾਰੰਗ ਰਾਗ ੧॥੨੨॥)*

ਗੁਰੂ ਨਾਨਕ ਦੇ ਦਰਸ਼ਨ ਨੂੰ ਸੌਖੇ ਸ਼ਬਦਾਂ ਵਿੱਚ ਇੰਜ ਬਿਆਨ ਕੀਤਾ ਜਾਂਦਾ ਹੈ:

ਕਿਰਤ ਕਰਨੀ, ਨਾਮ ਜਪਣਾ, ਵੰਡ ਛਕਣਾ। ਕਿਰਤ ਕਰਨੀ ਹਰ ਮਨੁੱਖ ਨੂੰ ਕਰਮਸ਼ੀਲ ਹੋਣ ਦੀ ਪ੍ਰੇਰਨਾ ਦੇਣ ਦਾ ਸਿਧਾਂਤ ਹੈ। ਨਾਮ ਜਪਣਾ ਮਨੁੱਖੀ ਬਿਰਤੀਆਂ 'ਤੇ ਸਵੱਛ ਕੀਮਤਾਂ ਦਾ ਅੰਕੁਸ਼ ਹੈ। ਮਨੁੱਖਾ ਇਕਾਈ ਨੂੰ ਪਛਾਨਣ ਦੀ ਵਿਧੀ ਹੈ, ਜਿਸ ਨਾਲ ਹੱਕ ਪਰਾਇਆ ਹਰਾਮ ਹੋ ਜਾਂਦਾ ਹੈ, ਜਿਸ ਨਾਲ ਮਨੁੱਖੀ ਹਿੱਤਾਂ ਦੀ ਦੁਰਵਰਤੋਂ ਓਪਰੀ ਗੱਲ ਹੋ ਜਾਂਦੀ ਹੈ। ਕਿਰਤ ਕਰਦਿਆਂ ਮਾਨਵੀ ਹਿੱਤਾਂ ਦਾ ਪਾਸ ਰੱਖਦਿਆਂ ਵੀ ਆਰਥਕ ਅਤੇ ਪਦਾਰਥਕ ਵੰਡ ਦਾ ਇਕ ਸਾਰ ਹੋਣਾ ਸੰਭਵ ਨਹੀਂ ਹੋ ਸਕਦਾ। ਕਮਿਊਨਿਜ਼ਮ ਵਿਚ ਸ਼ਾਇਦ ਇਸ ਕਿਰਤੀ ਵੱਖਰ ਵੰਡ ਦਾ ਇਲਾਜ ਨਾ ਹੋਵੇ ਪਰ ਗੁਰੂ ਨਾਨਕ ਦੇ ਦਰਸ਼ਨ ਵਿੱਚ ਵੰਡ ਛਕੋ ਦਾ ਸਿਧਾਂਤ ਹਰ ਪੱਧਰ 'ਤੇ ਅਸਾਵੀਂ ਵੰਡ ਨੂੰ ਰੋਕਦਾ ਹੈ। ਆਪਣੀਆਂ ਲੋੜਾਂ ਤੋਂ ਵੱਧਦੇ ਕਿਰਤ ਫਲ ਨਾਲ ਲੋੜਵੰਦਾਂ ਦੀ ਸਹਾਇਤਾ ਕਰਨਾ ਮਾਇਆ ਇਕੱਠੀ ਕਰਨ ਦਾ ਵਿਰੋਧ ਕਰਦਾ ਹੈ। ਗੁਰੂ ਨਾਨਕ ਦਾ ਦਰਸ਼ਨ ਪੈਸਾ ਕੀਮਤਾਂ ਨੂੰ ਮਨੁੱਖੀ ਕੀਮਤਾਂ 'ਤੇ ਭਾਰੂ ਨਹੀਂ ਹੋਣ ਦਿੰਦਾ। ਇਸ ਤਰ੍ਹਾਂ ਇਹ ਮਾਦੀ ਦੁਨੀਆਂ ਅਤੇ ਅਧਿਆਤਮਿਕ ਦੁਨੀਆਂ ਵਿੱਚ ਇਕ ਸੁਚੱਜੇ ਸੰਤੁਲਨ ਨੂੰ ਪੇਸ਼ ਕਰਦਾ ਹੈ।

ਗੁਰੂ ਨਾਨਕ ਦਾ ਦਰਸ਼ਨ ਅਧਿਆਤਮਿਕ ਹੁੰਦਾ ਹੋਇਆ ਵੀ ਤਰਕਵਾਦੀ ਹੈ। ਗੁਰੂ ਨਾਨਕ ਨੂੰ ਜਦੋਂ ਭਗਤੀ ਲਹਿਰ ਦਾ ਅੰਗ ਸਮਝਕੇ ਸਮਝਣ ਦਾ ਯਤਨ ਕੀਤਾ ਜਾਂਦਾ ਹੈ ਤਾਂ ਗੁਰੂ ਨਾਨਕ ਦੇ ਮਾਰਗ ਨੂੰ ਭਗਤੀ ਮਾਰਗ ਜਾਂ ਪ੍ਰੇਮ ਮਾਰਗ ਤੱਕ ਹੀ ਸੀਮਤ ਕਰ ਦਿੱਤਾ ਜਾਂਦਾ ਹੈ। ਇਸ ਵਿੱਚ ਸ਼ੱਕ ਨਹੀਂ ਕਿ ਗੁਰੂ ਨਾਨਕ

ਦੇ ਦਰਸ਼ਨ ਦੀ ਉੱਤਰੀ ਭਾਰਤ ਦੇ ਭਗਤੀ ਲਹਿਰ ਦੇ ਕਵੀਆਂ ਨਾਲ ਸਾਂਝ ਹੈ ਪਰ ਵੱਖਰਾਪਨ ਵੀ ਪ੍ਰਤੱਖ ਹੈ। ਭਗਤੀ ਲਹਿਰ ਦੇ ਕਵੀ ਆਤਮ ਸਮਰਪਣ ਇਸ ਦੁਨੀਆਂ ਤੋਂ ਉਪਰਾਮ ਹੋ ਕੇ ਕਰਦੇ ਹਨ ਅਤੇ ਗਿਆਨ ਮਾਰਗ ਨਾਲੋਂ ਪ੍ਰੇਮ, ਭਗਤੀ ਅਤੇ ਆਤਮ ਸਮਰਪਣ ਨੂੰ ਮਹੱਤਤਾ ਦਿੰਦੇ ਹਨ। ਕਬੀਰ ਵਿੱਚ ਭਗਤੀ ਲਹਿਰ ਦਾ ਸਿਖ਼ਰ ਲੱਭਦਾ ਹੈ। ਗੁਰੂ ਨਾਨਕ ਤਰਕਵਾਦੀ ਹੈ ਪਰ ਕਬੀਰ ਤਰਕ ਦਾ ਪੱਲਾ ਛੱਡ ਦਿੰਦਾ ਹੈ। ਜਿੱਥੇ ਕਬੀਰ ਤਰਕਸ਼ੀਲ ਹੈ ਉਥੇ ਮਾਨਵੀ ਕੀਮਤਾਂ ਨਾਲੋਂ ਮਨੁੱਖੀ ਭੇਦ ਤੱਕ ਹੀ ਸੀਮਿਤ ਰਹਿ ਜਾਂਦਾ ਹੈ। ਬ੍ਰਾਹਮਣੀ ਪ੍ਰਬੰਧ ਵਿੱਚ ਜ਼ੁਲਮ ਤੇ ਅਨਿਆਇ ਦਾ ਆਧਾਰ ਬ੍ਰਾਹਮਣੀ ਕਰਮ ਨਹੀਂ ਸਗੋਂ ਬ੍ਰਾਹਮਣ ਪ੍ਰਤੀਤ ਹੁੰਦਾ ਹੈ। ਗੁਰੂ ਨਾਨਕ ਦੇ ਤਰਕ ਦਾ ਆਧਾਰ ਕੀਮਤਾਂ ਹਨ, ਵਿਅਕਤੀ ਨਹੀਂ। ਗੁਰੂ ਨਾਨਕ ਬ੍ਰਾਹਮਣ ਦੇ ਗਿਆਨਹੀਣ ਕਰਮਾਂ ਨੂੰ ਨਿੰਦਦਾ ਹੈ ਪਰ ਕਬੀਰ ਬ੍ਰਾਹਮਣ 'ਤੇ ਹੀ ਵਾਰ ਕਰਦਾ ਹੈ। ਗੁਰੂ ਨਾਨਕ ਦਾ ਤਰਕਵਾਦੀ ਦ੍ਰਿਸ਼ਟੀਕੋਣ ਸਮਾਜ ਵਿੱਚ ਇਸਤਰੀ ਦੇ ਪੱਧਰ ਨੂੰ ਜਾਣ ਕੇ ਇਸਤਰੀ ਨੂੰ ਨਿਰਦੋਸ਼ ਠਹਿਰਾਉਂਦਾ ਹੈ ਅਤੇ ਉਸ ਲਈ ਨਿਆਂ ਦੀ ਮੰਗ ਕਰਦਾ ਹੈ ਪਰ ਇਸ ਦੇ ਵਿਰੁੱਧ ਕਬੀਰ ਦੇ ਵਿਚਾਰ ਤਰਕ ਤੋਂ ਸਖਣੇ ਹਨ।

*ਨਾਰੀ ਤੋ ਹਮ ਨੇ ਕਰੀ ਕੀਨਾ ਨਹੀ ਬਿਚਾਰ॥*
*ਜਬ ਜਾਨੀ ਤਬ ਪਰਿ ਹਰੀ, ਨਾਰੀ ਬੜਾ ਵਿਕਾਰ॥* (ਕਬੀਰ)
*ਇਸਦੇ ਮੁਕਾਬਲੇ 'ਤੇ ਗੁਰੂ ਨਾਨਕ ਦਾ ਰਵੱਈਆ ਤਰਕਵਾਦੀ ਹੈ।*
*ਸੋ ਕਿਉ ਮੰਦਾ ਆਖੀਐ, ਜਿਤੁ ਜੰਮੇ ਰਾਜਾਨੁ॥* (ਗੁਰੂ ਨਾਨਕ)

ਅਧਿਆਤਮਿਕ ਸਾਹਿਤ ਵਿੱਚ ਨਾਰੀ ਨੂੰ ਗੁਰੂ ਨਾਨਕ ਤੋਂ ਪਹਿਲਾਂ ਕਿਸੇ ਨੇ ਵੀ ਸਤਿਕਾਰ ਨਾਲ ਨਹੀਂ ਦੇਖਿਆ ਕਿਉਂਕਿ ਰੱਬੀ ਭਗਤੀ ਵਿੱਚ ਮਨ ਦੀ ਬਿਰਤੀ ਨੂੰ ਇਹ ਤੋੜਨ ਦਾ ਕਾਰਨ ਬਣਦੀ ਹੈ। ਜੋਗੀ ਮਨ 'ਤੇ ਕਾਬੂ ਪਾਉਣ ਦੇ ਯਤਨ ਵਿੱਚ ਨਾਰੀ ਤੋਂ ਡਰਦੇ ਤਿਆਗੀ ਹੋ ਜਾਂਦੇ ਸਨ। ਜੰਗਲਾਂ, ਕੰਧਰਾਂ ਜਾਂ ਪਹਾੜੀ ਸਥਾਨਾਂ 'ਤੇ ਲੁਕ ਕੇ ਭਗਤੀ ਕਰਦੇ ਸਨ। ਗੁਰੂ ਨਾਨਕ ਵੀ ਮਨ ਨੂੰ ਇਕਾਗਰ ਕਰਨ ਦੀ ਪ੍ਰੇਰਨਾ ਦਿੰਦਾ ਹੈ ਪਰ ਗੁਰੂ ਨਾਨਕ ਦਾ ਜਪੁ ਜਾਂ ਭਗਤੀ ਮਾਰਗ ਅਜਿਹਾ ਨਹੀਂ, ਜਿਸਦੀ ਇਕਾਗਰਤਾ ਨੂੰ ਇਸਤਰੀ ਭੰਗ ਕਰਦੀ ਹੋਵੇ ਸਗੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਪੰਜ ਦੂਤ ਹਨ, ਜੋ ਮਨ ਦੀ ਬਿਰਤੀ ਨੂੰ ਇਕਾਗਰ ਨਹੀਂ ਹੋਣ ਦਿੰਦੇ, ਇਨ੍ਹਾਂ ਦੇ ਵੱਸ ਵਿੱਚ ਆ ਕੇ ਮਨ ਮਾਇਆ ਜਾਲ ਵਿੱਚ ਫਸ ਜਾਂਦਾ ਹੈ ਅਤੇ ਦੁਖੀ ਹੁੰਦਾ ਹੈ ਪਰ ਇਨ੍ਹਾਂ ਨੂੰ ਜਿੱਤ ਲੈਣ ਨਾਲ ਆਪਾ ਇਕਾਗਰ ਕਰਨ ਵਿੱਚ ਸਫ਼ਲ ਹੋ ਜਾਂਦਾ ਹੈ। ਗੁਰੂ ਨਾਨਕ ਇਨ੍ਹਾਂ ਪੰਜਾਂ ਦੂਤਾਂ ਤੋਂ ਨੱਠ ਜਾਣ ਦੀ ਪ੍ਰੇਰਨਾ ਨਹੀਂ ਦਿੰਦਾ ਅਤੇ ਨਾ ਹੀ ਮਨ 'ਤੇ ਅਣਮਨੁੱਖੀ ਅੰਕੁਸ਼ ਲਾਗੂ ਕਰਨ ਦੀ ਪ੍ਰੇਰਨਾ ਦਿੰਦਾ ਹੈ ਸਗੋਂ ਇਨ੍ਹਾਂ ਦੇ ਮੁਕਾਬਲੇ ਤੇ ਮਨ ਨੂੰ ਘੁਲਾਟੀਆ ਜਾਂ ਸੰਗ੍ਰਾਮੀ ਹੋਣ ਦੀ ਪ੍ਰੇਰਨਾ ਦਿੰਦਾ ਹੈ ਅਤੇ ਇਨ੍ਹਾਂ ਨੂੰ ਵਸ ਵਿੱਚ ਕਰਨ ਦਾ ਰਾਹ ਦੱਸਦਾ ਹੈ :

*ਇਹੁ ਮਨੁ ਰਾਜਾ ਸੂਰ ਸੰਗ੍ਰਾਮਿ॥*
*ਇਹੁ ਮਨੁ ਨਿਰਭਉ ਗੁਰਮੁਖਿ ਨਾਮਿ॥*
*ਮਾਰੇ ਪੰਚ ਅਪੁਨੈ ਵਸਿ ਕੀਏ॥*
*ਹਉਮੈ ਗ੍ਰਾਸਿ ਇਕਤੁ ਥਾਇ ਕੀਏ॥ (ਆਸਾ ਰਾਗ) ਅਸ਼ਟਪਦੀਆਂ*

"ਮਨਿ ਜੀਤੈ ਜਗੁ ਜੀਤੁ" ਦਾ ਸੰਕਲਪ ਵੀ ਮਨ ਦੇ ਸਵੈ ਕਾਬੂ ਦੀ ਹੀ

ਗੱਲ ਕਰਦਾ ਹੈ। ਬੇਕਾਬੂ ਮਨ ਹਉਮੈਂ ਨੂੰ ਜਨਮ ਦਿੰਦਾ ਹੈ ਅਤੇ ਹਉਮੈਂ ਪੰਜੇ ਦੂਤਾਂ ਨੂੰ ਸਾਕਾਰ ਕਰ ਦਿੰਦੀ ਹੈ। ਇਸ ਤਰ੍ਹਾਂ ਮਨਮੁਖ ਅਗਿਆਨ ਵਿੱਚ ਵਿਚਰਦਾ ਰਹਿੰਦਾ ਹੈ। ਆਪ ਵੀ ਦੁਖੀ ਹੁੰਦਾ ਹੈ ਅਤੇ ਅਣਮਨੁੱਖੀ ਕਰਮ ਕਰਕੇ ਹੋਰਾਂ ਨੂੰ ਵੀ ਦੁਖੀ ਕਰਦਾ ਹੈ। ਇਹ ਮਨ ਗੁਰੂ ਦੀ ਸਿਖਿਆ ਨਾਲ ਕਾਬੂ ਵਿੱਚ ਰਖਿਆ ਜਾ ਸਕਦਾ ਹੈ। ਇਹ ਸਿਖਿਆ ਕੋਈ ਮੰਤਰ ਨਹੀਂ ਜਿਸਦੇ ਜਾਪ ਨਾਲ ਮਨ ਕਾਬੂ ਵਿੱਚ ਆਵੇ ਸਗੋਂ ਬਿਆਨ ਹੈ ਜੋ ਮਨ ਨੂੰ ਸਮਝਣ ਅਤੇ ਕਾਬੂ ਕਰਨ ਵਿੱਚ ਸਹਾਈ ਹੁੰਦਾ ਹੈ।

*ਕੁੰਭੇ ਬਧਾ ਜਲ ਰਹੈ ਜਲ ਬਿਨੁ ਕੁੰਭ ਨ ਹੋਇ॥*
*ਗਿਆਨ ਕਾ ਬਧਾ ਮਨ ਰਹੈ ਗੁਰ ਬਿਨੁ ਗਿਆਨ ਨ ਹੋਇ॥ (॥੫॥੨੪ ਆਸਾ ਰਾਗ)*

ਗੁਰੂ ਨਾਨਕ ਦਾ ਸਮਕਾਲੀ ਜੀਵਨ ਪ੍ਰਤੀ ਬੌਧਿਕ ਦ੍ਰਿਸ਼ਟੀਕੋਣ ਉਸਦੇ ਦਰਸ਼ਨ ਨੂੰ ਭਾਰਤੀ ਅਧਿਆਤਮਿਕਵਾਦੀ ਦਰਸ਼ਨ ਨਾਲੋਂ ਨਿਖੇੜਦਾ ਹੈ। ਨਿਰਸੰਦੇਹ ਇਹ ਅਧਿਆਤਮਿਕ ਦਰਸ਼ਨ ਨਰੋਏ ਅਤੇ ਨਵੇਂ ਰੂਪ ਵਿੱਚ ਉਘੜਿਆ ਹੈ। ਗੁਰੂ ਨਾਨਕ ਦੇ ਆਗਮਨ ਤੱਕ ਹਿੰਦੂ ਧਰਮ ਦੇ ਲਗਪਗ ਸਾਰੇ ਮੱਤਾਂ ਵਿੱਚ ਹੀ ਪਤਨ ਆ ਚੁੱਕਾ ਸੀ। ਪ੍ਰੰਪਰਾਵਾਦੀ ਬ੍ਰਾਹਮਣੀ ਧਰਮ ਵਿਰੁੱਧ ਪ੍ਰਤੀਕਰਮ ਵਜੋਂ ਕਈ ਸੁਧਾਰਕ ਮਤ ਪੈਦਾ ਹੋਏ ਪਰ ਬ੍ਰਾਹਮਣੀ ਧਰਮ ਆਪਣੀ ਨਿੱਘਰੀ ਹਾਲਤ ਵਿੱਚ ਹੀ ਲੋਕਪ੍ਰਿਯ ਰਿਹਾ ਅਤੇ ਨਵੀਆਂ ਸੁਧਾਰਵਾਦੀ ਬੌਧਿਕ ਪ੍ਰਣਾਲੀਆਂ ਵੀ ਪਤਣ ਨੂੰ ਪਹੁੰਚ ਗਈਆਂ। ਸ਼ਾਕਤ, ਚਾਰ ਵਾਕੀਏ, ਵਾਮ ਮਾਰਗੀਏ ਅਤੇ ਸਰੇਵੜੇ ਬੌਧ ਅਤੇ ਜੈਨ ਮਤ ਦੇ ਪਤਨ ਵਜੋਂ ਹੋਂਦ ਵਿੱਚ ਆਏ। ਰੀਤੀਵਾਦੀ ਹਿੰਦੂ ਧਰਮ ਮੂਰਤੀ ਪੂਜਾ, ਰਸਮਾਂ ਰੀਤਾਂ ਦੇ ਕਰਮ ਕਾਂਡ, ਤੀਰਥਾਂ ਦਾ ਭ੍ਰਮਣ ਆਦਿ ਵਿੱਚ ਸੀਮਿਤ ਹੋ ਚੁੱਕਾ ਸੀ। ਉਪਨਿਸ਼ਧ, ਜੈਨ ਅਤੇ ਬੌਧੀ ਦਰਸ਼ਨ ਜਨ ਸਾਧਾਰਨ ਹਿੰਦੂ ਧਰਮ ਦੀਆਂ ਰੀਤਾਂ ਵਿੱਚ ਕੁਝ ਕੁ ਨਵੀਆਂ ਰੀਤਾਂ ਦਾ ਵਾਧਾ ਕਰਕੇ ਸਿਮਟ ਚੁੱਕੇ ਸਨ। ਭਾਵੇਂ ਉਪਨਿਸ਼ਧਿਕ ਦਰਸ਼ਨ ਅਨੁਸਾਰ ਵੇਦਾਂਤੀਆਂ ਜਾਤ-ਪਾਤ ਦੇ ਬੰਧਨ ਨੂੰ ਨਹੀਂ ਮੰਨਿਆ ਪਰ ਹਿੰਦੂ ਸਮਾਜ ਵਿੱਚ ਇਹ ਜਕੜ ਬੰਧ ਪੀਡਾ ਤੇ ਪੱਕਾ ਹੀ ਹੁੰਦਾ ਗਿਆ। ਗੱਲ ਕੀ, ਹਿੰਦੂ ਧਰਮ ਰੂੜ੍ਹੀਵਾਦੀ ਹੋ ਕੇ ਆਪਣੀ ਵਿਕਾਸਵਾਦੀ ਆਤਮਾ ਗੁਆ ਚੁੱਕਾ ਸੀ। ਇਸਲਾਮ ਦੇ ਅਜਿਹੇ ਸਮੇਂ ਹੱਲੇ ਨੇ ਭਾਰਤੀ ਸੱਭਿਆਚਾਰ ਦੇ ਪੈਰ ਉਖਾੜ ਦਿੱਤੇ। ਮੁਸਲਮਾਨੀ ਦਰਸ਼ਨ ਅੱਲ੍ਹਾ ਦੇ ਸੰਕਲਪ ਨਾਲ ਮਨੁੱਖਾਂ ਨੂੰ ਭਰੱਪਣ ਦਾ ਅਹਿਸਾਸ ਦਿੰਦਾ ਸੀ, ਜਿਸ ਕਾਰਨ ਹਿੰਦੂ ਧਰਮ ਦੀਆਂ ਨੀਵੀਆਂ ਜਾਤੀਆਂ ਧਰਮ ਬਦਲੀ ਲਈ ਮਜਬੂਰ ਹੋ ਗਈਆਂ ਕਿਉਂਕਿ ਜੀਣ ਦੇ ਜਿਹੜੇ ਹੱਕ ਹਿੰਦੂ ਸਮਾਜ ਨਹੀਂ ਸੀ ਦਿੰਦਾ ਉਹ ਮੁਸਲਮਾਨੀ ਧਰਮ ਗ੍ਰਹਿਣ ਕਰਕੇ ਪ੍ਰਾਪਤ ਹੁੰਦੇ ਸਨ। ਇਸਲਾਮ ਨੇ ਦਰਸ਼ਨ ਆਸਰੇ ਹੀ ਨਹੀਂ ਸਗੋਂ ਸ਼ਕਤੀ ਆਸਰੇ ਵੀ ਧਰਮ ਬਦਲੀਆਂ ਕਰਨੀਆਂ ਆਰੰਭ ਕਰ ਦਿੱਤੀਆਂ, ਜਿਸ ਨਾਲ ਹਿੰਦੂ ਸਮਾਜ ਦਾ ਕਾਇਰ ਅਤੇ ਲਾਲਚੀ ਉੱਚ ਵਰਗ ਵੀ ਹਿੰਦੂ ਧਰਮ ਦਾ ਤਿਆਗ ਕਰਨ ਲੱਗਾ। ਅਜਿਹੀ ਸਥਿਤੀ ਵਿੱਚ ਹਿੰਦੂ ਧਰਮ ਦਾ ਪ੍ਰਤੀਕਰਮ ਆਪਣੇ ਆਪ ਵਿੱਚ ਸੁੰਗੜ ਜਾਣ ਵਾਲਾ ਹੋ ਗਿਆ ਅਤੇ ਧਾਰਮਿਕ ਕੱਟੜਤਾ ਵਿੱਚ ਧਾਰਮਿਕ ਪੱਧਰ 'ਤੇ ਇਸਲਾਮ ਨਾਲ ਵੈਰ ਵਿਰੋਧ ਸ਼ੁਰੂ ਹੋ ਗਿਆ। ਧਰਮਾਂ ਦੀ ਟੱਕਰ ਵਿੱਚ ਮਾਨਵੀ ਕੀਮਤਾਂ ਕੁਚਲੀਆਂ ਗਈਆਂ। ਭਗਤੀ ਲਹਿਰ ਦੇ ਕਵੀਆਂ ਨੇ ਸਦਾਚਾਰਕ ਪੱਧਰ ਅਤੇ ਅਧਿਆਤਮਿਕ ਪੱਧਰ 'ਤੇ ਦੋਹਾਂ ਧਰਮਾਂ ਵਿੱਚ ਇਕ ਸਮਝੌਤਾ ਕਰਨ ਦਾ ਯਤਨ ਕੀਤਾ। ਕਬੀਰ ਨੇ ਰਾਮ ਤੇ ਅੱਲ੍ਹਾ ਨੂੰ ਇਕੋ ਪੱਧਰ 'ਤੇ ਰੱਖ ਕੇ ਮੁਸਲਮਾਨ ਤੇ ਹਿੰਦੂ ਰਿਆਇਆਂ ਨੂੰ ਵੀ

ਇਕ ਅੱਲਾ ਦੇ ਬੰਦੇ ਕਹਿ ਕੇ ਭਰੱਪਣ ਵਿਚ ਪਰੋਣ ਦਾ ਯਤਨ ਕੀਤਾ। ਗੁਰੂ ਨਾਨਕ ਇਨ੍ਹਾਂ ਧਰਮਾਂ ਵਿਚ ਕਿਸੇ ਸਮਝੌਤੇ ਲਈ ਯਤਨ ਨਹੀਂ ਕਰਦਾ ਸਗੋਂ ਧਰਮਾਂ ਦੇ ਪਰਦੇ ਪਿੱਛੇ ਲੁਕੇ ਮਨੁੱਖ ਨੂੰ ਜਗਾਉਂਦਾ ਹੈ ਅਤੇ ਮਾਨਵਵਾਦੀ ਕੀਮਤਾਂ ਸਾਕਾਰ ਕਰਦਾ ਹੈ। ਧਰਮਾਂ ਦੀ ਟੱਕਰ ਵਿਚ ਜਿੱਥੇ ਜ਼ੁਲਮ ਅਤੇ ਅਨਿਆ ਆ ਗਿਆ, ਉੱਥੇ ਸਮਾਜਿਕ ਪੱਧਰ 'ਤੇ ਝੂਠ ਤੇ ਪਾਖੰਡ ਵੀ ਪਸਰ ਗਿਆ ਜਿਸ ਨਾਲ ਮਨੁੱਖੀ ਜ਼ਮੀਰ ਕੁਚਲੀ ਗਈ ਅਤੇ ਮਾਨਵਵਾਦੀ ਕੀਮਤਾਂ ਦਾ ਚਿੰਨ੍ਹ ਧਰਮ ਉਡ ਗਿਆ। ਅਣਮਨੁੱਖੀ ਕੀਮਤਾਂ ਕੂੜ ਰੂਪ ਵਿਚ ਸਾਕਾਰ ਹੋਈਆਂ। ਗੁਰੂ ਨਾਨਕ ਦਾ ਇਹ ਤਾਰਕਿਕ ਦ੍ਰਿਸ਼ਟੀਕੋਣ ਹੈ, ਜਿਸ ਨਾਲ ਵੇਲੇ ਦੀ ਸਥਿਤੀ 'ਤੇ ਉਹ ਇਨ੍ਹਾਂ ਸ਼ਬਦਾਂ ਵਿਚ ਕਟਾਖ਼ ਕਰਦਾ ਹੈ :

*ਮਾਣਸ ਖਾਣੇ ਕਰਹਿ ਨਿਵਾਜ॥*
*ਛੁਰੀ ਵਗਾਇਨਿ ਤਿਨ ਗਲ ਤਾਗ॥*
*ਤਿਨ ਘਰ ਬ੍ਰਾਹਮਣ ਪੂਰਹਿ ਨਾਦ॥*
*ਉਨ੍ਹਾਂ ਭਿ ਆਵਹਿ ਓਈ ਸਾਦ॥*
*ਕੂੜੀ ਰਾਸਿ ਕੂੜਾ ਵਾਪਾਰ॥*
*ਕੂੜੁ ਬੋਲਿ ਕਰਹਿ ਆਹਾਰ॥*
*ਸਰਮ ਧਰਮ ਕਾ ਡੇਰਾ ਦੂਰਿ॥*
*ਨਾਨਕ ਕੂੜੁ ਰਹਿਆ ਭਰਪੂਰ॥* (ਆਸਾ ਰਾਗ ਵਾਰ)
*ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥* (ਵਾਰ ਆਸਾ)
*ਨੀਲ ਬਸਤ੍ਰ ਲੇ ਕਪੜੇ ਪਹਿਰੇ, ਤੁਰਕ ਪਠਾਣੀ ਅਮਲੁ ਕੀਆ॥* (ਆਸਾ ਰਾਗ ਵਾਰ)
*ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ॥*
*ਦੇਵਲ ਦੇਵਤਿਆਂ ਕਰੁ ਲਾਗਾ ਐਸੀ ਕੀਰਤਿ ਚਾਲੀ॥*
*ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ॥*
*ਘਰਿ ਘਰਿ ਮੀਆਂ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥* (ਬਸੰਤ ਰਾਗ ਅਸ਼ਟਪਦੀਆਂ)

ਇਹ ਚੇਤੰਨ ਕਟਾਖ਼ ਹਿੰਦੂ ਧਰਮ ਦੀ ਰਾਖੀ ਲਈ ਨਹੀਂ ਕੀਤੇ ਗਏ ਸਗੋਂ ਇਸ ਅਪਵਿੱਤਰ ਸਮਝੌਤੇ ਨਾਲ ਜਨ ਸਾਧਾਰਨ ਦੀ ਦੁਰਗਤੀ ਨੂੰ ਵੇਖ ਕੇ ਕੀਤੇ ਗਏ ਹਨ। ਇਨ੍ਹਾਂ ਸ਼ਬਦਾਂ ਵਿੱਚ ਧਾਰਮਿਕ ਕੁਟਲ ਨਾਲ ਆਏ ਮਾਨਵੀ ਪਤਨ ਵਿਰੁੱਧ ਰੋਸ ਹੈ।

ਗੁਰੂ ਨਾਨਕ ਦੇ ਦਰਸ਼ਨ ਦਾ ਮੂਲ ਧੁਰਾ ਮਾਨਵਵਾਦ ਹੈ। ਜਿਸ ਪੱਧਰ 'ਤੇ ਵੀ ਮਾਨਵੀ ਹਿੱਤਾਂ ਦੀ ਦੁਰਵਰਤੋਂ ਹੁੰਦੀ ਹੈ, ਗੁਰੂ ਨਾਨਕ ਕਰੜੀ ਆਲੋਚਨਾ ਕਰਦਾ ਹੈ। ਇਹ ਧਾਰਮਿਕ ਪਾਖੰਡ ਕਾਰਨ ਹੋਵੇ ਜਾਂ ਰਾਜਾ ਸ਼ਾਹੀ ਦੇ ਜ਼ੁਲਮ ਕਾਰਨ ਜਾਂ ਸਮਾਜਿਕ ਦੁਰਾਚਾਰ ਕਾਰਨ ਅਤੇ ਜਾਂ ਜਗੀਰਦਾਰੀ ਪ੍ਰਬੰਧ ਦੀ ਹੱਕ ਮਾਰੂ ਨੀਤੀ ਕਾਰਨ, ਗੁਰੂ ਨਾਨਕ ਸਭ ਪੱਖਾਂ 'ਤੇ ਘੋਖਵੀਂ ਨਜ਼ਰ ਰੱਖਦਾ ਹੈ ਅਤੇ ਕਰੜੇ ਸ਼ਬਦਾਂ ਵਿਚ ਅਜਿਹੇ ਅਣਮਨੁੱਖੀ, ਅਣਸਦਾਚਾਰਕ ਕਰਮਾਂ ਦੀ ਨਿਖੇਧੀ ਕਰਦਾ ਹੈ। ਗੁਰੂ ਨਾਨਕ ਦਾ ਸਮਕਾਲੀ ਜੀਵਨ ਪ੍ਰਤੀ ਅਜਿਹਾ ਦ੍ਰਿਸ਼ਟੀਕੋਣ ਜਿੱਥੇ ਗੁਰੂ ਨਾਨਕ ਦੀ ਤਰਕਵਾਦੀ ਸੋਚ ਨੂੰ ਪ੍ਰਤੱਖ ਕਰਦਾ ਹੈ, ਉੱਥੇ ਉਸਦੇ ਅਧਿਆਤਮਿਕ ਹੁਕਮ ਦੇ ਸੰਕਲਪ ਨੂੰ ਵੀ ਸਪੱਸ਼ਟ ਕਰਦਾ ਹੈ। ਸਪੱਸ਼ਟ ਹੈ ਇਹ ਹੁਕਮ ਦਾ ਸੰਕਲਪ ਅਜਿਹਾ ਨਹੀਂ ਜਿੱਥੇ ਮਨੁੱਖੀ ਕਰਮ ਸਿਥਲ ਹੋਵੇ ਸਗੋਂ ਉਸ ਪ੍ਰਬੰਧ ਵਿਚ ਮਨੁੱਖ ਦੇ ਨੇਕ, ਬਦ ਕਰਮ ਮਨੁੱਖੀ

ਸੋਚਾਂ ਅਨੁਸਾਰ ਹੁੰਦੇ ਹਨ। ਇਹੀ ਕਾਰਨ ਹੈ ਕਿ ਸਮਾਜਿਕ, ਰਾਜਨੀਤਕ ਪੱਧਰ 'ਤੇ ਗੁਰੂ ਨਾਨਕ ਮਨੁੱਖੀ ਕਰਮਾਂ ਦੀ ਅਲੋਚਨਾ ਕਰਦਾ ਹੈ :

ਕਾਦੀ ਕੂੜੁ ਬੋਲਿ ਮਲੁ ਖਾਇ॥
ਬ੍ਰਾਹਮਣੁ ਨਾਵੈ ਜੀਆ ਘਾਇ॥
ਜੋਗੀ ਜੁਗਤਿ ਨ ਜਾਣੈ ਅੰਧੁ॥
ਤੀਨੇ ਓਜਾੜੇ ਕਾ ਬੰਧੁ॥ (ਧਨਾਸਰੀ)
ਸਰਮੁ ਧਰਮੁ ਦੁਇ ਛਪਿ ਖਲੋਏ
ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ
ਅਗਦੁ ਪੜੈ ਸੈਤਾਨੁ ਵੇ ਲਾਲੋ॥ (ਤਿਲੰਗ)
ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥ (ਆਸਾ ਰਾਗ ਵਾਰ)
ਦਰਸ਼ਨ ਦੇਖਿਐ ਦਇਆ ਨ ਹੋਇ॥ ਲਏ ਦਿਤੇ ਵਿਣੁ ਰਹੈ ਨ ਕੋਇ॥
ਰਾਜਾ ਨਿਆਉ ਕਰੇ ਹਥਿ ਹੋਇ॥ ਕਹੈ ਖੁਦਾਇ ਨ ਮਾਨੈ ਕੋਇ॥

ਹਿਦੂ-ਖੱਤਰੀਆਂ ਨੂੰ ਬੁੱਧ ਧਰਮ ਦੇ ਅਹਿੰਸਾਵਾਦ ਅਤੇ ਬ੍ਰਾਹਮਣੀ ਧਰਮ ਦੇ ਕਰਮ ਦਰਸ਼ਨ ਨੇ ਸਿਥਲ ਕਰ ਰਖਿਆ ਸੀ, ਜਿਸ ਨਾਲ ਪੰਜਾਬੀ ਖੱਤਰੀਆਂ ਦੀ ਅਣਖੀਲੀ ਰੂਹ ਵੀ ਕੁਚਲੀ ਜਾ ਚੁੱਕੀ ਸੀ। ਹਿਦੂ ਧਰਮ ਅਨੁਸਾਰ ਮੁਸਲਮਾਨੀ ਜ਼ੁਲਮ ਭਾਰਤੀਆਂ ਦੇ ਪੂਰਬਲੇ ਜਨਮਾਂ ਦਾ ਫਲ ਸੀ। ਅਜਿਹਾ ਨਿਰਸਾਹਸ ਕਰਮ ਦ੍ਰਿਸ਼ਟੀਕੋਣ ਜ਼ਾਲਮ ਦੇ ਕਾਤਲ ਹੱਥ ਨੂੰ ਰੋਕ ਨਹੀਂ ਸੀ ਸਕਦਾ ਸਗੋਂ ਕਰਮਾਂ ਦਾ ਫਲ ਸਮਝ ਕੇ ਸਹਾਰਦਾ ਚਲਾ ਜਾ ਰਿਹਾ ਸੀ। ਗੁਰੂ ਨਾਨਕ ਹਿਦੂ ਧਰਮ ਦੇ ਕਰਮ ਸਿਧਾਂਤ ਨਾਲ ਆਏ ਵੇਲੇ ਦੇ ਜੀਵਨ ਵਿਚ ਇਸ ਪਤਣ ਤੋਂ ਜਾਣੂ ਪ੍ਰਤੀਤ ਹੁੰਦਾ ਹੈ, ਇਸੇ ਲਈ ਉਸ ਸਿਥਲ ਰੂਹ ਦੀ ਪੁਨਰ ਸੁਰਜੀਤੀ ਦਾ ਬੀੜਾ ਚੁੱਕਿਆ। ਜ਼ਾਤ-ਪਾਤ ਦਾ ਖੰਡਨ ਕਰਕੇ ਜਨਤਾ ਦੇ ਵੱਡੇ ਭਾਗ ਨੂੰ ਬਰਾਬਰੀ ਦਾ ਅਹਿਸਾਸ ਦੇ ਕੇ ਆਤਮ ਬਲ ਪ੍ਰਧਾਨ ਕੀਤਾ। ਕਰਮ ਸਿਧਾਂਤ ਨੂੰ ਜਾਂ ਇਸ ਸਿਧਾਂਤ ਦੇ ਸੰਕਲਪ ਨੂੰ ਭੂਤ ਮੁਖੀ ਤੋਂ ਭਵਿੱਖ ਮੁਖੀ ਕੀਤਾ, ਜਿਸ ਨਾਲ ਪੰਡਤ ਸ਼੍ਰੇਣੀ ਦੇ ਦੁਰਵਰਤੋਂ ਵਾਲੇ ਦ੍ਰਿਸ਼ਟੀਕੋਣ ਨੂੰ ਕਟਿਆ।

ਹਿਦੂ ਧਰਮ ਵਿੱਚ ਜੀਵਨ ਆਦਰਸ਼ ਪ੍ਰਮਾਤਮਾ ਦੀ ਪ੍ਰਾਪਤੀ ਨਾਲੋਂ ਵਧੇਰੇ ਮੋਕਸ਼ ਪ੍ਰਾਪਤੀ ਹੈ। ਮੋਕਸ਼ ਇਸ ਦੁਨੀਆਂ ਤੋਂ ਛੁਟਕਾਰਾ ਪ੍ਰਾਪਤ ਕਰਨਾ ਹੈ, ਜਨਮ-ਮਰਨ ਦੇ ਗੇੜ ਵਿੱਚੋਂ ਬਚਣਾ ਹੈ, ਜਿਸ ਨਾਲ ਇਹ ਦੁਨੀਆਂ ਆਪਣੇ ਆਪ ਨਿਗੁਣੀ ਹੋ ਜਾਂਦੀ ਹੈ। ਗੁਰੂ ਨਾਨਕ ਨੇ ਮੋਖਸ਼ ਪ੍ਰਾਪਤੀ, ਰੱਬ ਪ੍ਰਾਪਤੀ ਅਤੇ ਦਰਗਹ ਵਿਚ ਮਾਣ ਪ੍ਰਾਪਤੀ ਲਈ ਜੋ ਰਸਤਾ ਦੱਸਿਆ ਉਸ ਨਾਲ ਵੀ ਇਹ ਦੁਨੀਆਂ ਨਿਗੁਣੀ ਪ੍ਰਤੀਤ ਹੁੰਦੀ ਹੈ ਪਰ ਨਿਰਾਰਥ ਨਹੀਂ, ਸਗੋਂ ਇਹ ਦੁਨੀਆਂ ਮਨੁੱਖੀ ਕਰਮ ਖੇਤਰ ਬਣ ਜਾਂਦੀ ਹੈ, ਜਿਸ ਵਿੱਚ ਨੇਕੀ ਅਤੇ ਚੰਗੇ ਕਰਮ ਕਰਕੇ ਅਗਲੀ ਦੁਨੀਆਂ ਲਈ ਰਾਹ ਸੁਖਾਲਾ ਕੀਤਾ ਜਾਂਦਾ ਹੈ। ਇਸ ਤਰ੍ਹਾਂ ਪੂਰਬਲੇ ਜਨਮ ਦੇ ਕਰਮਾਂ ਦੀ ਮਹੱਤਤਾ ਨੂੰ ਘਟਾ ਦਿੱਤਾ ਜੋ ਸਿਥਲਤਾ ਦਾ ਪ੍ਰਸਾਰ ਕਰਦੇ ਸਨ। ਹਿਦੂ ਧਰਮ ਵਿੱਚ ਪੂਰਬਲੇ ਜਨਮ ਦੇ ਕੀਤੇ ਕਰਮਾਂ ਦਾ ਫਲ ਇਥੇ ਭੁਗਤਣਾ ਹੀ ਪੈਂਦਾ ਹੈ ਅਤੇ ਉਨ੍ਹਾਂ ਕਰਮਾਂ ਅਨੁਸਾਰ ਇਸ

ਜੀਵਨ ਦੇ ਕਰਮ ਨਿਸ਼ਚਿਤ ਹੋ ਚੁੱਕੇ ਹੁੰਦੇ ਹਨ। ਇਹ ਦਰਸ਼ਨ ਸੀ ਜਿਸ ਕਾਰਨ ਮੁੱਠੀ ਭਰ ਮੁਸਲਮਾਨ ਸਾਰੇ ਭਾਰਤ 'ਤੇ ਗ਼ਾਲਿਬ ਹੋ ਗਏ। ਗੁਰੂ ਨਾਨਕ ਅਨੁਸਾਰ ਤਾਂ :

*ਜੇਹੇ ਕਰਮ ਕਮਾਇ ਤੇਹਾ ਹੋਇਸੀ॥ (ਸੂਹੀ ਰਾਗ)*
*ਏਥੈ ਜਾਣੈ ਸੁ ਜਾਇ ਸਿਞਾਣੈ॥ ਹੋਰੁ ਫਕੜੁ ਹਿੰਦੂ ਮੁਸਲਮਾਣੈ॥*
*ਸਭਨਾ ਕਾ ਦਰਿ ਲੇਖਾ ਹੋਇ॥ ਕਰਣੀ ਬਾਝਹੁ ਤਰੈ ਨ ਕੋਇ॥ (ਵਾਰ ਰਾਮਕਲੀ)*
*ਫਕੜ ਜਾਤੀ ਫਕੜੁ ਨਾਉ॥*
*ਸਭਨਾ ਜੀਆ ਇਕਾ ਛਾਉ॥ (ਵਾਰ ਸਿਰੀ ਰਾਗ)*

ਹਿੰਦੂ ਦਰਸ਼ਨ ਵਿੱਚ ਕਰਮ ਸਿਧਾਂਤ ਜੇ ਭਵਿਖਾਰਥੀ ਸੀ ਤਾਂ ਸਿਰਫ਼ ਆਤਮਿਕ ਪੱਧਰ 'ਤੇ ਜਿੱਥੇ ਬੜੇ ਨਿਯਮਬਧ ਢੰਗ ਨਾਲ ਸਮਾਧੀ, ਤਪ, ਯਗ, ਬਲੀ ਅਤੇ ਰੀਤੀ ਪੂਜਾ ਵੱਲ ਹੀ ਪ੍ਰੇਰਨਾ ਮਿਲਦੀ ਸੀ। ਕਈ ਪੱਖਾਂ ਵਿੱਚ ਇਹ ਤਿਆਗੀ ਅਤੇ ਸੰਨਿਆਸੀ ਹੋਣ ਦੀ ਪ੍ਰੇਰਨਾ ਵੀ ਦਿੰਦਾ ਸੀ। ਇਸ ਤਰ੍ਹਾ ਭਵਿੱਖਾਰਥੀ ਅਰਥਾਂ ਵਿੱਚ ਵੀ ਮਨੁੱਖੀ ਵਿਅਕਤਿਤਵ ਅਤੇ ਹਿੱਤਾਂ ਦਾ ਨਿਖੇਧ ਕਰਦਾ ਸੀ। ਗੁਰੂ ਨਾਨਕ ਨੇ ਕਰਮ ਸਿਧਾਂਤ ਨੂੰ ਸਾਰਥਕ ਕੀਮਤਾਂ ਪ੍ਰਦਾਨ ਕੀਤੀਆਂ ਅਤੇ ਵਰਤਮਾਨ ਸੰਸਾਰ ਵੱਲ ਵਧੇਰੇ ਸੁਚੇਤ ਹੋਣ ਦੀ ਪ੍ਰੇਰਨਾ ਦਿੱਤੀ। ਇਸ ਤਰ੍ਹਾਂ ਗੁਰੂ ਨਾਨਕ ਦਾ ਕਰਮ ਸਿਧਾਂਤ ਹਿੰਦੂ ਧਰਮ ਦੇ ਕਰਮ ਸਿਧਾਂਤ ਨਾਲੋਂ ਭਿੰਨ ਸੰਕਲਪ ਰੱਖਦਾ ਹੈ।

ਹਿੰਦੂ ਧਰਮ ਵਿੱਚ ਕਰਮ ਸਿਧਾਂਤ ਇਕ ਅਟਲ ਨਿਯਮ ਦੀ ਪਦਵੀ ਗ੍ਰਹਿਣ ਕਰ ਚੁੱਕਾ ਸੀ। ਮੀਮਾਂਸਾ ਸੋਚ ਅਨੁਸਾਰ ਤਾਂ ਦੁਨੀਆਂ ਦੀ ਰਚਨਾ ਦਾ ਆਧਾਰ ਹੀ ਕਰਮ ਸਿਧਾਂਤ ਹੈ। ਹਿੰਦੂ ਧਰਮ ਭਾਵੇਂ ਕਿਸਮਤਵਾਦ ਬਾਰੇ ਚੁੱਪ ਹੈ ਪਰ ਸਾਧਾਰਨ ਅਰਥਾਂ ਵਿੱਚ ਕਰਮ ਸਿਧਾਂਤ ਦੀ ਕਰੜਾਈ ਹਰ ਪ੍ਰਾਣੀ ਨੂੰ ਨਿਸ਼ਚਿਤ ਕਿਸਮਤ ਪ੍ਰਦਾਨ ਕਰਦੀ ਹੈ। ਕਿਉਂਕਿ ਕਰਮਾਂ ਦੇ ਫਲ ਤੋਂ ਕਿਸੇ ਪੱਧਰ 'ਤੇ ਵੀ ਛੁਟਕਾਰਾ ਨਹੀਂ ਇਸ ਲਈ ਇਸ ਕਰਮ ਸਿਧਾਂਤ ਦਾ ਬੇਲਚਕ ਰੂਪ ਮਨੁੱਖਾਂ ਨੂੰ ਕਿਸਮਤ ਪੂਜ ਬਣਾਉਂਦਾ ਰਿਹਾ। ਗੁਰੂ ਨਾਨਕ ਨੇ ਨਦਰ ਦੇ ਸਿਧਾਂਤ ਨਾਲ ਇਸ ਕਰਮ ਸਿਧਾਂਤ ਵਿੱਚ ਇਕ ਲਚਕ ਪੈਦਾ ਕੀਤੀ, ਜਿਸ ਨਾਲ ਇਸ ਵਿੱਚੋਂ ਕਿਸਮਤ ਪੂਜ ਅਤੇ ਸਿਥਲਤਾ ਦਾ ਡੰਗ ਕੱਢ ਲਿਆ। ਕਰਮਾਂ ਨਾਲੋਂ ਕਰਤੇ ਦੀ ਨਦਰ ਨਾਲ ਕੀਤੇ ਕੁਕਰਮਾਂ ਦੀ ਤਲਾਫੀ ਸੰਭਵ ਕਰਕੇ ਮਨੁੱਖ ਨੂੰ ਚੰਗਾ ਬਣਨ ਲਈ ਹਰ ਸਮੇਂ ਲਈ ਰਾਹ ਮੋਕਲਾ ਕਰ ਦਿੱਤਾ।

*ਦਰ ਦਰਵਾਣੀ ਨਾਹਿ ਮੂਲੇ ਪੁਛ ਤਿਸੁ॥*
*ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ॥ (ਸੂਹੀ ਰਾਗ)*
*ਸਤਿਗੁਰ ਤੁਠਾ ਸਚੁ ਦ੍ਰਿੜਾਏ॥*
*ਸਭਿ ਦੁਖ ਮੇਟੇ ਮਾਰਗਿ ਪਾਏ॥*
*ਕੰਡਾ ਪਾਇ ਨ ਗਡਈ ਮੂਲੇ॥*
*ਜਿਸੁ ਸਤਗੁਰ ਰਖਣ ਹਾਰਾ ਹੇ॥ (ਮਾਰੂ ਰਾਗੁ)*
*ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ॥*
*ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ॥ (ਸਿਰੀ ਰਾਗ ਵਾਰ)*
*ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥*
*ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥*

*ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ॥*
*ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ॥ (ਗਉੜੀ ਚੇਤੀ ਮ: ੧)*

ਰੱਬੀ ਨਦਰ ਦਾ ਸਿਧਾਂਤ ਗੁਰੂ ਨਾਨਕ ਤੋਂ ਪਹਿਲਾਂ ਦੱਖਣੀ ਭਾਰਤ ਦੇ ਭਗਤੀ ਲਹਿਰ ਦੇ ਅਲਵਾਰ ਭਗਤਾਂ ਨੇ ਵੀ ਦਿੱਤਾ ਹੈ। ਰਾਮਾਨੁਜ, ਰਾਮਾਨੰਦ ਅਤੇ ਕਈ ਹੋਰ ਭਗਤ ਕਵੀ ਵੀ ਇਸ ਸਿਧਾਂਤ ਨੂੰ ਪੇਸ਼ ਕਰਦੇ ਹਨ ਪਰ ਭਗਤ ਕਵੀਆਂ ਅਨੁਸਾਰ ਇਹ ਨਦਰ ਸਿਧਾਂਤ ਨਿਰੋਲ ਮੋਕਸ਼ ਪ੍ਰਾਪਤੀ ਲਈ ਹੈ ਅਤੇ ਨਦਰ ਦੀ ਪ੍ਰਾਪਤੀ ਨਿਰੋਲ ਜਾਪ ਅਤੇ ਭਗਤੀ ਦੁਆਰਾ ਸੰਭਵ ਹੁੰਦੀ ਹੈ। ਗੁਰੂ ਨਾਨਕ ਦਾ ਨਦਰ ਸਿਧਾਂਤ ਨਿਖੇਧਾਰਥਕ ਕੀਮਤਾਂ ਅਤੇ ਕਰਮ ਫਲ ਨੂੰ ਸਾਰਥਕ ਕਰਨ ਦੀ ਸਮਰੱਥਾ ਰੱਖਦਾ ਹੈ। ਹਿਦੂ ਕਰਮ ਸਿਧਾਂਤ ਜਿੱਥੇ ਜਨ ਸਾਧਾਰਨ ਨੂੰ ਕਿਸਮਤ ਪੂਜ ਬਣਾਂਦਾ ਸੀ ਉਥੇ ਹਾਕਮ ਜਮਾਤ ਨੂੰ ਰਬੀ ਅਧਿਕਾਰ ਵੀ ਦੇ ਦਿੰਦਾ ਸੀ। ਪੂਰਬਲੇ ਜਨਮ ਵਿਚ ਚੰਗੇ ਕਰਮਾਂ ਦਾ ਫਲ ਰਬੀ ਨਿਆਂ ਕਾਰਨ ਉਨ੍ਹਾਂ ਨੂੰ ਇਸ ਜਨਮ ਵਿਚ ਹੁਕਮ ਹਾਸਲ ਹੋਇਆ ਹੈ। ਇਸ ਸਿਧਾਂਤ ਅਨੁਸਾਰ ਰਾਜੇ ਰੱਬੀ ਹੱਕ ਪ੍ਰਾਪਤ ਕਰਕੇ ਸਮਾਜਕ, ਸਦਾਚਾਰਕ ਬੰਧਨਾਂ ਤੋਂ ਉੱਚੇ ਹੋ ਜਾਂਦੇ ਹਨ। ਰਾਜਿਆਂ ਦੇ ਕਰਮਾਂ ਨੂੰ ਤਾਂ ਦੈਵੀ ਮਨਜ਼ੂਰੀ ਪ੍ਰਾਪਤ ਸੀ ਸੋ ਉਹ ਨੁਕਤਾਚੀਨੀ ਦਾ ਵਿਸ਼ਾ ਨਹੀਂ ਬਣ ਸਕਦੇ। ਰਾਜਾ ਸਰਬਗੁਣ ਨਿਪੁੰਨ ਸਮਝਿਆ ਜਾਂਦਾ ਸੀ ਅਤੇ ਇਸ ਮਾਨਸਕ ਸਥਿਤੀ ਕਾਰਨ ਰਾਜਾ ਸਰਬ ਸ਼ਕਤੀਮਾਨ ਬਣ ਜਾਂਦਾ ਸੀ। "ਨਿਰੰਕੁਸ਼ ਸ਼ਕਤੀ ਪੂਰਨ ਭ੍ਰਸ਼ਟ ਕਰਦੀ ਹੈ" ਦੇ ਸਿਧਾਂਤ ਅਨੁਸਾਰ ਵੇਲੇ ਦੇ ਰਾਜੇ ਪੂਰਨ ਤੌਰ 'ਤੇ ਵਿਗੜੇ ਹੋਏ ਸਨ। ਜਨਤਾ ਉਹਨਾਂ ਦੇ ਜ਼ੁਲਮ ਅੱਗੇ ਬੇਆਵਾਜ਼ ਰਹਿੰਦੀ ਸੀ ਪਰ ਗੁਰੂ ਨਾਨਕ ਨੇ ਰੱਬੀ ਕਦਰ ਅਤੇ ਨਿਆਂ ਦਾ ਸਹਾਰਾ ਲੈ ਕੇ ਰਾਜਿਆਂ ਦੀ ਲਾਸਾਨੀ ਪਦਵੀ ਨੂੰ ਤੋੜਿਆ ਅਤੇ ਉਹਨਾਂ ਦੀ ਨਿਰੰਕੁਸ਼ ਸ਼ਕਤੀ 'ਤੇ ਵਾਰ ਕੀਤਾ।

*ਵਡਹੁ ਵਡਾ ਵਡ ਮੇਦਨੀ*
*ਸਿਰੇ ਸਿਰਿ ਧੰਧੈ ਲਾਇਦਾ॥*
*ਨਦਰਿ ਉਪਠੀ ਜੇ ਕਰੇ*
*ਸੁਲਤਾਨਾ ਘਾਹੁ ਕਰਾਇਦਾ॥*
*ਦਰਿ ਮੰਗਨਿ ਭਿਖ ਨ ਪਾਇਦਾ॥ (ਆਸਾ ਰਾਗੁ)*
*ਕੋਠੇ ਮੰਡਪ ਮਾੜੀਆਂ, ਲਾਇ ਬੈਠੇ ਕਰਿ ਪਾਸਾਰਿਆ॥*
*ਚੀਜ ਕਰਨ ਮਨ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ॥ (ਆਸਾ ਦੀ ਵਾਰ)*

ਬਾਬਰ ਨੇ ਖੁਰਾਸਾਨ 'ਤੇ ਹਮਲਾ ਕਰਨ ਲਈ ਤਿਆਰੀ ਕੀਤੀ ਪਰ ਇਰਾਦਾ ਬਦਲ ਕੇ ਉਹ ਹਿਦੁਸਤਾਨ 'ਤੇ ਆ ਪਿਆ। ਬਾਬਰ ਦੀ ਫ਼ੌਜ ਨੂੰ ਗੁਰੂ ਨਾਨਕ ਨੇ ਪਾਪ ਕੀ ਜੰਞ ਕਿਹਾ ਹੈ ਅਤੇ ਬਾਬਰ ਨੂੰ ਜਮ ਰੂਪ ਦੱਸਿਆ ਹੈ। ਬਾਬਰ ਨੇ ਭਾਰਤੀ ਜਨਤਾ ਦੀ ਕਤਲਿਆਮ ਕੀਤੀ, ਬੱਚਿਆਂ ਦੇ ਟੋਟੇ ਕੀਤੇ, ਇਸਤਰੀਆਂ ਦੀ ਬੇਪਤੀ ਕੀਤੀ। ਗੁਰੂ ਨਾਨਕ ਇਸ ਘਟਨਾ ਵਿਚ ਮਜ਼ਲੂਮਾਂ ਨੂੰ ਕਰਮਾਂ ਦਾ ਫਲ ਭੁਗਤਦੇ ਨਹੀਂ ਵਿਖਾਂਦਾ ਸਗੋਂ ਲੋਧੀ ਰਾਜਿਆਂ ਦੇ ਕੁਕਰਮਾਂ ਦਾ ਫਲ ਦਸਦਾ ਹੈ। ਗੁਰੂ ਨਾਨਕ ਦੇ ਸ਼ਬਦਾਂ ਵਿੱਚ ਜਿੱਥੇ ਦੁਨਿਆਵੀ ਸਚਿਆਈ ਹੈ ਕਿ ਸਾਹਾਂ ਸੁਰਤ ਗਵਾਈਅਨ ਰੰਗਿ ਤਮਾਸੇ ਚਾਇ॥ ਓਥੇ ਅਧਿਆਤਮਕ ਪੱਧਰ ਤੇ ਲੋਧੀ ਰਾਜਿਆਂ ਦੇ ਕੁਕਰਮਾਂ ਦਾ ਉਘਾੜ ਹੈ ਕਿਉਂਕਿ ਜਿਸਨੋ ਆਪ ਖੁਆਏ ਕਰਤਾ ਖੁਸਿ ਲਏ ਚੰਗਿਆਈ॥ (ਆਸਾ

ਰਾਗ ਅਸ਼ਟਪਦੀਆਂ)

ਇਸ ਜੰਗ ਵਿਚ ਲੋਧੀਆਂ ਦਾ ਹਾਰ ਜਾਣਾ ਗੁਰੂ ਨਾਨਕ ਦੇ ਦੁਨਿਆਵੀ ਅਤੇ ਅਧਿਆਤਮਕ ਤਰਕ ਦੀ ਸਮਰੱਥਾ ਵਿਚ ਹੈ। ਪਰ ਜਨਤਾ ਦੀ ਕਤਲੇਆਮ ਬਾਦਸ਼ਾਹ ਦੇ ਕੁਕਰਮਾਂ ਦਾ ਆਰੰਭ ਹੈ ਅਤੇ ਜਿਸ ਆਪਣਾ ਧਰਮ ਨਹੀਂ ਪਾਲਿਆ, ਲੋਕਾਂ ਨੂੰ ਅਨਿਆਇ ਤੋਂ ਨਹੀਂ ਬਚਾਇਆ, ਉਹ ਵੀ ਇਸਦਾ ਜ਼ੁੰਮੇਵਾਰ ਹੈ। ਏਸੇ ਲਈ ਗੁਰੂ ਨਾਨਕ ਇਸ ਅਕਾਰਣ ਹੋਏ ਅਨਰਥ 'ਤੇ ਇਸ ਤਰ੍ਹਾਂ ਕਹਿੰਦਾ ਹੈ :

*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥*
*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥*
*ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ॥ (ਆਸਾ ਰਾਗ ਪਦੇ)*

ਬਾਬਰ, ਜਿਸਨੇ ਜ਼ੁਲਮ ਦੀ ਹਨੇਰੀ ਝੁਲਾਈ, ਜਿਸਨੇ ਮਜ਼ਲੂਮਾਂ ਦੀ ਕਤਲਿਆਮ ਕੀਤੀ, ਨੂੰ ਵੀ ਆਪਣੇ ਕੁਕਰਮਾਂ ਦੀ ਸਜ਼ਾ ਭੁਗਤਣੀ ਪਵੇਗੀ।

*ਕਾਇਆ ਕਪੜੁ ਟੁਕੁ ਟੁਕੁ ਹੋਸੀ*
*ਹਿਦੁਸਤਾਨ ਸਮਾਲਸੀ ਬੋਲਾ॥ (ਰਾਗ ਤਿਲੰਗ ਪਦੇ)*

ਪਰ ਮਜ਼ਲੂਮਾਂ ਨਾਲ ਹੋਏ ਅਨਿਆ ਦਾ ਬਦਲਾ ਕਉਣ ਦੇਵੇਗਾ। ਏਸੇ ਲਈ ਅਨਿਆਈ ਹੋਏ ਮਾਨਵਤਾ ਦੇ ਘਾਣ 'ਤੇ ਗੁਰੂ ਨਾਨਕ ਰੱਬ ਨੂੰ ਸਵਾਲ ਕਰਦਾ ਹੈ:

*ਏਤੀ ਮਾਰ ਪਈ ਕਰਲਾਣੈ, ਤੈਂ ਕੀ ਦਰਦੁ ਨ ਆਇਆ॥ (ਰਾਗੁ ਆਸਾ ਪਦੇ)*

ਏਥੇ ਗੁਰੂ ਨਾਨਕ ਦੀ ਦ੍ਰਿਸ਼ਟੀ ਘੋਖਵੀਂ ਅਤੇ ਵਿਗਿਆਨਕ ਹੈ। ਭਾਰਤੀਆਂ ਦੀ ਹਾਰ ਦੇ ਕਾਰਨਾਂ ਨੂੰ ਬੜੇ ਵਿਅੰਗ ਨਾਲ ਦੱਸਿਆ ਹੈ ਕਿ ਮੈਦਾਨਿ ਜੰਗ ਵਿਚ ਜੂਝਣ ਦੀ ਥਾਂ ਬਾਬਰ ਨੂੰ ਪੀਰਾਂ, ਫ਼ਕੀਰਾਂ ਦੀ ਮੰਨਤ ਨਾਲ ਰੋਕਣ ਦੇ ਜਤਨ ਕੀਤੇ ਗਏ। ਬਾਬਰ ਨੇ ਕਤਲਿਆਮ ਕੀਤੀ, ਮੰਦਰਾਂ ਆਦਿ ਪਵਿੱਤਰ ਸਥਾਨਾਂ ਨੂੰ ਫੂਕ ਕੇ ਢਾਹ ਢੇਰੀ ਕਰ ਦਿੱਤਾ ਪਰ ਕਿਸੇ ਮੰਨਤ ਦਾ ਅਸਰ ਨਾ ਹੋਇਆ ਅਤੇ ਕੋਈ ਮੁਗਲ ਵੀ ਅੰਨ੍ਹਾ ਨਾ ਹੋਇਆ।

*ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥*
*ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥*
*ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨਾ ਪਰਚਾ ਲਾਇਆ॥ (ਆਸਾ ਰਾਗੁ ਅਸ਼ਟਪਦੀਆਂ)*

ਲਗਪਗ ਹਰ ਧਰਮ ਅਨੁਸਾਰ ਮਨੁੱਖ ਜਨਮ ਤੋਂ ਹੀ ਪਾਪੀ ਹੈ। ਹਿੰਦੂ ਦਰਸ਼ਨ ਦੀਆਂ ਲਗਪਗ ਸਾਰੀਆਂ ਪ੍ਰਣਾਲੀਆਂ ਹੀ ਇਸ ਗੱਲ 'ਤੇ ਸਹਿਮਤ ਹਨ ਕਿ ਜੀਵ ਪੂਰਬਲੇ ਜਨਮ ਦੇ ਕੁਕਰਮਾਂ ਦਾ ਫਲ ਭੋਗਣ ਲਈ ਸਰੀਰ ਧਾਰਦਾ ਹੈ। ਇਸ ਤਰ੍ਹਾਂ ਜੀਵ ਮਨੁੱਖ ਜਾਮੇ ਨੂੰ ਧਾਰਨ ਕਰਦਾ ਹੀ ਪਾਪੀ ਹੈ। ਆਪਣੇ ਪਾਪਾਂ ਦੀ ਗਿਣਤੀ ਅਤੇ ਖ਼ਸਲਤ ਕਾਰਨ ਇਸ ਸੰਸਾਰ ਵਿਚ ਭਿਨ-ਭਿਨ ਜਾਤੀਆਂ ਵਿਚ ਜਨਮ ਲੈਂਦਾ ਹੈ। ਸ਼ੂਦਰ, ਚੰਡਾਲਾਂ ਦੇ ਘਰ ਜਨਮ ਲੈਣ ਵਾਲਾ ਪਿਛਲੇ ਜਨਮ ਦਾ ਬਜਰ ਪਾਪੀ ਹੁੰਦਾ ਹੈ। ਇਸ ਤਰ੍ਹਾਂ ਕਰਮ ਸਿਧਾਂਤ ਆਰੰਭ ਤੋਂ ਹੀ ਮਨੁੱਖੀ ਕੀਮਤਾਂ 'ਤੇ ਭਾਰੂ ਹੋ ਜਾਂਦਾ ਹੈ ਅਤੇ ਸਦਾਚਾਰਕ ਗਿਰਾਵਟ ਦਾ ਅਹਿਸਾਸ ਰੂਹ ਵਿਚ ਭਰ ਦਿੰਦਾ ਹੈ ਪਰ ਗੁਰੂ ਨਾਨਕ ਅਨੁਸਾਰ ਮਨੁੱਖਾ ਦੇਹੀ ਚੰਗੇ ਕਰਮਾਂ ਕਰਕੇ ਭਾਗਾਂ ਵਾਲੇ ਨੂੰ ਪ੍ਰਾਪਤ ਹੁੰਦੀ ਹੈ। ਮਨੁੱਖਾ ਜੂਨ ਸਭ ਤੋਂ ਉੱਤਮ ਹੈ। ਇਸ ਜੂਨ 'ਤੇ ਤਾਂ ਦੇਵਤੇ ਵੀ ਰਸ਼ਕ ਕਰਦੇ ਹਨ। ਜੈਨ ਧਰਮ ਵਿਚ ਵੀ ਦੇਵਤਿਆਂ ਨਾਲੋਂ ਮਨੁੱਖਾ ਜੂਨ ਨੂੰ ਉੱਤਮ ਸਮਝਿਆ

ਗਿਆ ਹੈ ਪਰ ਸਰਬ ਪੱਖਾਂ ਵਿਚ ਨਹੀਂ, ਸਿਰਫ਼ ਮੁਕਤੀ ਪ੍ਰਾਪਤ ਕਰਨ ਦੇ ਸਾਧਨਾਂ ਵਿਚ ਹੀ, ਕਿਉਂਕਿ ਦੇਵਤਿਆਂ ਨੂੰ ਵੀ ਮੁਕਤੀ ਪ੍ਰਾਪਤ ਕਰਨ ਲਈ ਮਨੁੱਖਾ ਜੂਨ ਧਾਰਨ ਕਰਨੀ ਪੈਂਦੀ ਹੈ। ਪਰ ਜਨਮ ਤੋਂ ਹੀ ਜੀਵ ਨੂੰ ਨਿਰਮਲ, ਜੈਨ ਧਰਮ ਨੇ ਵੀ ਨਹੀਂ ਦੱਸਿਆ। ਗੁਰੂ ਨਾਨਕ ਨੇ ਜਨਮ ਤੋਂ ਹੀ ਜੀਵ ਨੂੰ ਨਿਰਮਲ ਦੱਸਿਆ ਹੈ। ਇਸ ਸਿਧਾਂਤ ਦਾ ਸਿਧ ਗੋਸ਼ਟਿ ਵਿਚ ਸਪੱਸ਼ਟ ਵਰਨਣ ਕੀਤਾ ਹੈ। ਜੋਗੀ ਸਵਾਲ ਕਰਦੇ ਹਨ :

*ਕਹਾ ਤੇ ਆਵੈ ਕਹਾ ਇਹ ਜਾਵੈ, ਕਹਾ ਇਹ ਰਹੈ ਸਮਾਈ॥*

*ਇਸ ਦਾ ਜਵਾਬ ਗੁਰੂ ਨਾਨਕ ਇਹਨਾਂ ਸ਼ਬਦਾਂ ਵਿਚ ਦਿੰਦਾ ਹੈ:*

*ਹੁਕਮੈ ਆਵੈ, ਹੁਕਮੈ ਜਾਵੈ, ਹੁਕਮੈ ਰਹੈ ਸਮਾਈ॥*

*ਅਤੇ*

*ਅਵਿਗਤੋ ਨਿਰਮਾਇਲ ਉਪਜੇ*

*ਨਿਰਗੁਣ ਤੇ ਸਰਗੁਣ ਥੀਆ॥* *(ਸਿਧ ਗੋਸਟਿ)*

ਗੁਰੂ ਨਾਨਕ ਨੇ ਕਰਮ ਸਿਧਾਂਤ ਨੂੰ ਮੰਨਿਆ ਹੈ ਅਤੇ ਕਈ ਪ੍ਰਸੰਗਾਂ ਚੋਂ ਟੁੱਟੀਆਂ ਸੱਤਰਾਂ ਵਿਚ ਗੁਰੂ ਨਾਨਕ ਦੇ ਕਰਮ ਸਿਧਾਂਤ ਅਤੇ ਇਸ ਤੋਂ ਪਹਿਲਾਂ ਪ੍ਰਚਲਤ ਹਿੰਦੂ ਦਰਸ਼ਨ ਦੇ ਕਰਮ ਸਿਧਾਂਤ ਵਿਚ ਕੋਈ ਭਿੰਨ ਭੇਦ ਨਹੀਂ ਪ੍ਰਤੀਤ ਹੁੰਦਾ ਪਰ ਗੁਰੂ ਨਾਨਕ ਦੀ ਬਾਣੀ ਅਤੇ ਉਸਦੇ ਦਰਸ਼ਨ ਦੇ ਪ੍ਰਸੰਗ ਵਿਚ ਪ੍ਰਤੱਖ ਹੈ ਕਿ ਗੁਰੂ ਨਾਨਕ ਦਾ ਕਰਮ ਸਿਧਾਂਤ ਮਨੁੱਖੀ ਕੀਮਤਾਂ ਦਾ ਨਿਖੇਧ ਨਹੀਂ ਕਰਦਾ ਸਗੋਂ ਇਹਨਾਂ ਨੂੰ ਸਾਰਥਕ ਬਣਾਂਦਾ ਹੈ।

ਭਾਵੇਂ ਹਰ ਧਰਮ ਵਿਚ ਮਾਨਵ ਭਲਾਈ ਦੇ ਸਿਧਾਂਤ ਮਿਲਦੇ ਹਨ ਪਰ ਜਦੋਂ ਧਰਮਾ ਵਿਚ ਰੂਪਵਾਦ ਤੇ ਰੀਤੀਵਾਦ ਪ੍ਰਧਾਨ ਹੋ ਜਾਂਦਾ ਹੈ ਤਾਂ ਮਾਨਵਵਾਦੀ ਕੀਮਤਾਂ ਵਿਚ ਪਤਨ ਆ ਜਾਂਦਾ ਹੈ। ਗੁਰੂ ਨਾਨਕ ਵੇਲੇ ਤਕ ਲਗਪਗ ਹਰ ਧਰਮ ਰੀਤੀਵਾਦ ਨੂੰ ਪਹੁੰਚ ਚੁੱਕਾ ਸੀ। ਧਰਮਾਂ ਵਿਚ ਦੋ ਹੀ ਟੀਚੇ ਮੁੱਖ ਸਨ-ਇਕ ਨਿੱਜੀ ਪੱਧਰ ਤੇ ਸੁੱਖ ਸੰਪੱਤੀ ਅਤੇ ਦੂਜਾ ਨਿਜੀ ਮੁਕਤੀ। ਸੁਖ ਸੰਪੱਤੀ ਦੇ ਟੀਚੇ ਨੇ ਵੈਦਕ ਆਧਾਰ 'ਤੇ ਵਰਣ ਆਸ਼ਰਮ ਆਦਿ ਮਾਨਵ-ਵਿਰੋਧੀ ਕੀਮਤਾਂ ਨੂੰ ਜਨਮ ਦਿੱਤਾ ਅਤੇ ਇਸ ਟੀਚੇ ਅਧੀਨ ਵਾਮ ਮਾਰਗੀ, ਚਾਰ ਵਾਕੀ ਅਤੇ ਸ਼ਾਕਤ ਮਤ ਮਾਨਵਤਾ ਵਿਰੋਧੀ ਤੱਥਾਂ ਨਾਲ ਪ੍ਰਤੱਖ ਹੋਏ। ਦੂਜੇ ਟੀਚੇ ਮੁਕਤੀ ਸਿਧਾਂਤ ਨੇ ਜੋਗੀ, ਸੰਨਿਆਸੀ, ਸਿਧ, ਸਰੇਵੜੇ ਆਦਿ ਵਿਰਕਤ ਟੋਲਿਆਂ ਨੂੰ ਪ੍ਰਤੱਖ ਕੀਤਾ। ਗੁਰੂ ਨਾਨਕ ਨੇ ਧਰਮਾਂ ਨੂੰ ਰੂਪਵਾਦ ਤੇ ਰੀਤੀਵਾਦ ਵਿਚ ਸਿਮਟ ਕੇ ਲੋਕ-ਵਿਰੋਧੀ ਕਰਮ ਕਰਦੇ ਭਾਂਪ ਲਿਆ। ਗੁਰੂ ਨਾਨਕ ਚੇਤੰਨ ਭਾਂਤ ਲੋਕ-ਪੱਖੀ ਚਿੰਤਕ ਸੀ ਅਤੇ ਮਾਨਵਵਾਦੀ ਕੀਮਤਾਂ ਦਾ ਝੰਡਾ ਬਰਦਾਰ। ਗੁਰੂ ਨਾਨਕ ਦੀ ਸੱਦ ਕਿਸੇ ਇਕ ਧਰਮ ਵਾਸਤੇ ਨਹੀਂ ਸਗੋਂ ਸਮੁੱਚੀ ਲੁਕਾਈ ਵਾਸਤੇ ਸੀ। ਗੁਰੂ ਨਾਨਕ ਨੇ ਹਰ ਧਰਮ ਦੇ ਰੂਪਵਾਦ 'ਤੇ ਵਿਅੰਗ ਕਸੇ, ਗਲਤ ਕਰਮਾਂ ਕੀਮਤਾਂ ਦਾ ਖੰਡਨ ਕੀਤਾ। ਹਰ ਧਰਮ ਦੇ ਸੋਕੇ ਮਾਰੇ ਰੂਪਵਾਦ ਨੂੰ ਨਰੋਈਆਂ ਕੀਮਤਾਂ ਦੇ ਅਰਥ ਪ੍ਰਦਾਨ ਕੀਤੇ। ਧਾਰਮਕ ਚਿੰਤਕਾਂ ਦੀ ਦੁਨੀਆਂ ਵਿਚ ਗੁਰੂ ਨਾਨਕ ਇਕੋ ਇਕ ਮਿਸਾਲ ਹੈ ਜਿਸ ਨੇ ਬਿਨਾਂ ਪੱਖਪਾਤ ਦੇ ਧਰਮਾਂ ਦੇ ਪਾਖੰਡ ਨੂੰ ਹੀ ਨਹੀਂ ਸਗੋਂ ਵੇਲ ਦੇ ਗਲਤ ਰਾਜਸੀ-ਪ੍ਰਬੰਧ ਨੂੰ ਵੀ ਜੜ੍ਹਾਂ ਤੋਂ ਫੜ ਕੇ ਹਿਲਾਇਆ। ਧਾਰਮਕ ਕੱਟੜਤਾ ਜਦੋਂ ਹਿੰਸਕ ਹੋ ਚੁੱਕੀ ਹੋਵੇ ਉਸ ਸਮੇਂ ਧਰਮਾਂ ਦੇ ਰੂਪਵਾਦ ਦਾ ਖੰਡਨ ਕਰਨਾ

ਅਤੇ ਰਾਜਾ ਸ਼ਾਹੀ ਦੇ ਪ੍ਰਬੰਧ ਵਿਚ ਰਾਜਿਆਂ ਨੂੰ ਨੁਕਤਾਚੀਨੀ ਦਾ ਵਿਸ਼ਾ ਹੀ ਨਹੀਂ ਸਗੋਂ ਖੰਡਨ ਦਾ ਵਿਸ਼ਾ ਬਣਾਨਾ ਇਹ ਕਿਸੇ ਸੁਧਾਰਵਾਦੀ ਦੇ ਕਰਮ ਨਹੀਂ, ਸਗੋਂ ਇਸ ਵਿਚ ਇਨਕਲਾਬੀ ਦੀ ਭਾਵਨਾ ਹੈ, ਲੋਕ-ਇਨਕਲਾਬ ਦਾ ਰੰਗ ਹੈ। ਮੱਧਕਾਲ ਵਿਚ ਲੋਕ-ਹੱਕਾਂ ਦੀ ਗੱਲ ਕਰਨੀ, ਲੋਕ-ਰਤ ਚੂਸਣ ਵਾਲਿਆਂ ਨੂੰ ਕੁਚੀਲ ਕਹਿਣਾ ਅਤੇ ਆਪਣੇ ਆਪ ਨੂੰ ਲੋਕਾਂ ਦਾ ਸਾਥੀ ਕਹਿਣਾ, ਲੋਕ ਵੀ ਉਹ ਜਿਨ੍ਹਾਂ ਨੂੰ ਹੱਕ ਮਾਰ ਤੇ ਲੋਟੂ ਰੁਚੀਆਂ ਅਧੀਨ ਨੀਵੇਂ ਤੋਂ ਨੀਵਾਂ ਦਰਜਾ ਦਿੱਤਾ ਗਿਆ ਹੋਵੇ, ਇਹ ਇਕ ਜੀਨੀਅਸ ਦੀ ਸੋਚ ਹੈ, ਇਕ ਇਨਕਲਾਬੀ ਦੀ ਸੋਚ ਹੈ ਅਤੇ ਨਿਡਰ ਘੁਲਾਟੀਏ ਦੀ ਸੋਚ ਹੈ। ਗੁਰੂ ਨਾਨਕ ਨੂੰ ਜੇ ਕਿਸੇ ਨੇ ਗੰਭੀਰਤਾ ਨਾਲ ਇਕ ਦਰਸ਼ਨ-ਵੇਤਾ, ਇਕ ਚਿੰਤਕ ਦੇ ਰੂਪ ਵਿਚ ਵਿਚਾਰਿਆ ਹੁੰਦਾ ਤਾਂ ਸਮਾਜਵਾਦੀ ਸਿਧਾਂਤ ਉੱਤੇ ਮਾਰਕਸ ਦੀ ਨਹੀਂ ਸਗੋਂ ਗੁਰੂ ਨਾਨਕ ਦੀ ਮੁਹਰ ਹੁੰਦੀ।

*ਪੰਡਿਤ ਵਾਚਹਿ ਪੋਥੀਆ ਨ ਬੂਝਹਿ ਵੀਚਾਰ॥*
*ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰ॥*
*ਕਥਨੀ ਝੂਠੀ ਜਗ ਭਵੈ ਰਹਣੀ ਸਬਦ ਸੁ ਸਾਰ॥ (ਸਿਰੀ ਰਾਗੁ)*

*ਮਾਣਸ ਖਾਣੇ ਕਰਹਿ ਨਿਵਾਜ॥*
*ਛੁਰੀ ਵਗਾਇਨਿ ਤਿਨ ਗਲਿ ਤਾਗੁ॥*

*ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥*
*ਸਰਮ ਸੁਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥*
*ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥*
*ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥*

*ਹਿੰਦੂ ਕੈ ਘਰਿ ਹਿੰਦੂ ਆਵੈ॥ ਸੂਤੁ ਜਨੇਊ ਪੜਿ ਗਲਿ ਪਾਵੈ॥*
*ਸੂਤੁ ਪਾਇ ਕਰੇ ਬੁਰਿਆਈ॥ ਨਾਤਾ ਧੋਤਾ ਥਾਇ ਨ ਪਾਈ॥*
*ਮੁਸਲਮਾਨੁ ਕਰੇ ਵਡਿਆਈ॥ ਵਿਣੁ ਗੁਰ ਪੀਰੈ ਕੋ ਥਾਇ ਨ ਪਾਈ॥*
*ਰਾਹੁ ਦਸਾਇ ਓਥੈ ਕੋ ਜਾਇ॥ ਕਰਣੀ ਬਾਝਹੁ ਭਿਸਤਿ ਨ ਪਾਇ॥*
*ਜੋਗੀ ਕੈ ਘਰਿ ਜੁਗਤਿ ਦਸਾਈ॥ ਤਿਤੁ ਕਾਰਣਿ ਕਨਿ ਮੁੰਦ੍ਰਾ ਪਾਈ॥*
*ਮੁੰਦ੍ਰਾ ਪਾਇ ਫਿਰੈ ਸੰਸਾਰਿ॥ ਜਿਥੈ ਕਿਥੈ ਸਿਰਜਣਹਾਰੁ॥*
*ਜੇਤੇ ਜੀਅ ਤੇਤੇ ਵਾਟਾਊ॥ ਚੀਰੀ ਆਈ ਢਿਲ ਨ ਕਾਊ॥*
*ਏਥੈ ਜਾਣੈ ਸੁ ਜਾਇ ਸਿਞਾਣੈ॥ ਹੋਰੁ ਫਕੜੁ ਹਿੰਦੂ ਮੁਸਲਮਾਣੈ॥*
*ਸਭਨਾ ਕਾ ਦਰਿ ਲੇਖਾ ਹੋਇ॥ ਕਰਣੀ ਬਾਝਹੁ ਤਰੈ ਨ ਕੋਇ॥*
*ਸਚੋ ਸਚੁ ਵਖਾਣੈ ਕੋਇ॥ ਨਾਨਕ ਅਗੈ ਪੁਛ ਨ ਹੋਇ॥ (ਵਾਰ ਰਾਮਕਲੀ)*
*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥ (ਵਾਰ ਮਾਝ)*
*ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ॥*
*ਨਾਨਕ ਤਿਨਕੇ ਸੰਗਿ ਸਾਥਿ, ਵਡਿਆਂ ਸਿਉ ਕਿਆ ਰੀਸ॥ (ਸ੍ਰੀ ਰਾਗ)*

ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ॥
ਗੁਰ ਪੀਰ ਹਾਮਾ ਤਾ ਭਰੇ ਜਾ ਮੁਰਦਾਰ ਨ ਖਾਇ॥ (ਵਾਰ ਮਾਝ)

ਕਾਜੀ ਹੋਇ ਕੈ ਬਹੈ ਨਿਆਇ॥
ਫੇਰੇ ਤਸਬੀ ਕਰੇ ਖੁਦਾਇ॥
ਵਢੀ ਲੈ ਕੇ ਹਕ ਗਵਾਏ॥ (ਵਾਰ ਰਾਮਕਲੀ)

ਨਾਨਕ ਬਾਣੀ ਵਿੱਚ ਆਏ ਅਜਿਹੇ ਸੰਕਲਪ ਮਾਣਸ ਖਾਣੇ, ਮਾਣਸ-ਰਤ ਪੀਣੇ, ਵੱਢੀ ਖੋਰ, ਹੱਕ ਮਾਰ, ਅਨਿਆ ਗੁਰੂ ਨਾਨਕ ਨੂੰ ਲੋਕ-ਪੱਖੀ ਚਿੰਤਕ ਸਿਧ ਕਰਦੇ ਹਨ। ਗੁਰੂ ਨਾਨਕ ਮਨੁੱਖਾਂ ਦੀਆਂ ਵੰਡੀਆਂ, ਧਰਮ, ਜਾਤਪਾਤ ਅਤੇ ਰੰਗ ਵਿਤਕਰੇ ਦੇ ਆਧਾਰ 'ਤੇ ਸਵੀਕਾਰ ਨਹੀਂ ਕਰਦਾ। ਗੁਰੂ ਨਾਨਕ ਅਨੁਸਾਰ ਲੋਕ ਦੋ ਹੀ ਤਰ੍ਹਾਂ ਦੇ ਹੁੰਦੇ ਹਨ-ਇਕ ਮਨਮੁਖ ਅਤੇ ਦੂਜੇ ਗੁਰਮੁਖ। ਮਨਮੁਖ, ਮਨਮਤੀਏ ਹਨ ਜੋ ਨਿਰੋਲ ਸਵਾਰਥ ਨੂੰ ਮੁੱਖ ਰੱਖਦੇ ਹਨ। ਮਨਮੁਖ ਨਿੱਜੀ ਲਾਭ ਲਈ ਮਨੁੱਖੀ ਤੇ ਸਦਾਚਾਰਕ ਕੀਮਤਾਂ ਦਾ ਘਾਤ ਕਰਦੇ ਹਨ, ਮਨਮੁਖ ਪਾਪਾਂ ਨਾਲ ਮਾਇਆ ਇਕੱਠਰ ਕਰਦੇ ਹਨ, ਵੱਢੀਆਂ ਖਾਂਦੇ ਹਨ, ਹੱਕ ਮਾਰਦੇ ਹਨ, ਲੋਕਾਂ ਦਾ ਲਹੂ ਚੂਸਦੇ ਹਨ। ਗੁਰਮੁਖ, ਗੁਰੂ ਦੀ ਸਿੱਖਿਆ ਅਧੀਨ ਚੱਲਦਾ ਹੈ। ਗੁਰਮੁਖ ਗੁਰੂ ਦੀ ਕਿਰਪਾ ਨਾਲ ਮਨੁੱਖਤਾ ਦੀ ਇਕਾਈ ਨੂੰ ਜਾਣ ਲੈਂਦਾ ਹੈ। ਉਹ ਰੱਬੀ ਜੋਤ ਸਾਰੇ ਮਨੁੱਖਾਂ ਵਿੱਚ ਵਿਦਮਾਨ ਵੇਖਦਾ ਹੈ। ਇਕ ਪ੍ਰਭੂ ਪਿਤਾ ਦੀ ਹੋਂਦ ਨੂੰ ਸਮਝ ਕੇ ਉਹ ਸਭ ਲੋਕਾਂ ਲਈ ਭਰੱਪਣ ਦਾ ਅਹਿਸਾਸ ਰੱਖਦਾ ਹੈ। ਉਸਦੀ ਮਤ ਸਵੱਛ ਹੁੰਦੀ ਹੈ ਅਤੇ ਉਹ ਮਨ ਦੇ ਆਖੇ ਲੱਗ ਕੇ ਕੁਕਰਮ ਨਹੀਂ ਕਰਦਾ। ਦਸਾਂ ਨੰਹੁਆਂ ਦੀ ਕਿਰਤ ਕਰਦਾ ਹੈ ਅਤੇ ਵਾਧੂ ਕਮਾਈ ਲੋੜਵੰਦਾਂ ਵਿੱਚ ਵੰਡ ਕੇ ਖ਼ੁਸ਼ ਹੁੰਦਾ ਹੈ। ਗੁਰਮੁਖ ਆਪ ਤਾਂ ਤਰਦਾ ਹੀ ਹੈ ਹੋਰਾਂ ਨੂੰ ਵੀ ਤਾਰਨ ਦੇ ਜਤਨ ਕਰਦਾ ਹੈ। ਸਮੂਹ ਭਲਾਈ ਉਸਦਾ ਜੀਵਨ ਲਕਸ਼ ਹੈ।

ਮਨਮੁਖ ਕੂੜ ਅਤੇ ਅਗਿਆਨ ਦੇ ਨ੍ਹੇਰੇ ਵਿੱਚ ਭਟਕਦਾ ਰਹਿੰਦਾ ਹੈ। ਸੰਬੰਧਿਤ ਸੱਚ ਨੂੰ ਪੂਰਨ ਸੱਚ ਜਾਣ ਕੇ ਆਪਣੀ ਹਉਮੈ ਦਾ ਵਿਕਾਸ ਕਰਦਾ ਹੈ। ਪਰ ਗੁਰਮੁਖ ਨਿਰੰਤਰ ਸੱਚ ਦੀ ਖੋਜ ਵਿੱਚ ਰਹਿੰਦਾ ਹੈ। ਗੁਰਮੁਖ ਸੱਚ ਅਤੇ ਸੱਚੇ ਆਚਾਰ ਦਾ ਧਾਰਨੀ ਹੁੰਦਾ ਹੈ। ਗਿਆਨ ਉਸਦੀ ਟੋਹਣੀ ਹੈ ਅਤੇ ਇਹ ਦੁਨੀਆਂ ਕਰਮ ਖੇਤਰ। ਗੁਰਮੁਖ ਰੱਬੀ ਨਾਮ ਜਾਂ ਸ਼ਬਦ ਨੂੰ ਸਦਾ ਅੰਗ-ਸੰਗ ਰੱਖਦਾ ਹੈ ਅਤੇ ਉਸ ਤੋਂ ਜੀਵਨ ਪ੍ਰੇਰਨਾ ਲੈਂਦਾ ਹੈ। ਸ਼ਬਦ ਨਾਮ ਵਾਂਗ ਕੋਈ ਇਕ ਸ਼ਬਦ ਦਾ ਚਿੰਨ੍ਹ ਨਹੀਂ ਸਗੋਂ ਇਹ ਵੀ ਸੰਕਲਪ ਹੈ ਜੋ ਅਧਿਆਤਮਕ ਅਤੇ ਪਦਾਰਥਕ ਪੱਧਰ 'ਤੇ ਸੁਚੱਜੇ ਜੀਵਨ ਜੀਣ ਦੀ ਕੁੰਜੀ ਹੈ। ਸ਼ਬਦ ਇਕ ਸਾਂਚਾ ਹੈ, ਜਿਸ ਵਿੱਚ ਗੁਰਮੁਖ ਦਾ ਮਨ ਢਲ ਜਾਂਦਾ ਹੈ। ਸ਼ਬਦ ਦਾ ਸਾਂਚਾ ਵੀ ਇਕ ਸੰਕਲਪ ਹੈ, ਜਿਸ ਨੂੰ ਗੁਰੂ ਨਾਨਕ ਨੇ ਜਪੁਜੀ ਸਾਹਿਬ ਵਿੱਚ ਸਪੱਸ਼ਟ ਕੀਤਾਂ ਹੈ :

ਅਹਰਣਿ ਮਤਿ ਵੇਦੁ ਹਥੀਆਰੁ॥
ਭਉ ਖਲਾ ਅਗਨਿ ਤਪਤਾਉ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ।
ਘੜੀਐ ਸਬਦੁ ਸਚੀ ਟਕਸਾਲ॥

ਜਿਨ ਕਉ ਨਦਰਿ ਕਰਮੁ ਤਿਨ ਕਾਰ॥ (ਜਪੁਜੀ)
ਨਾਨਕ ਨਦਰੀ ਨਦਰਿ ਨਿਹਾਲ॥

ਏਸੇ ਤਰ੍ਹਾਂ ਸਿਧ ਗੋਸ਼ਟਿ ਵਿੱਚ ਲਿਖਿਆ ਹੈ :

ਗੁਰ ਕੈ ਸਬਦਿ ਹਉਮੈ ਬਿਖੁ ਮਾਰੈ
ਤਾਂ ਨਿਜ ਘਰਿ ਹੋਵੈ ਵਾਸੋ॥
ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕ ਤਾਕਾ ਦਾਸੋ॥

ਗੁਰਮੁਖ ਦਾ ਸੰਕਲਪ ਆਦਰਸ਼ ਮਨੁੱਖ ਦਾ ਜੀਵਨ ਹੈ ਜਿਸ ਨੂੰ ਗੁਰੂ ਨਾਨਕ ਨੇ ਜੀਵਿਆ। ਭਾਈ ਗੁਰਦਾਸ ਨੇ 'ਗੁਰਮੁਖ ਕਲਿ ਵਿਚ ਪ੍ਰਗਟ ਹੋਆ' ਕਹਿ ਕੇ ਗੁਰੂ ਨਾਨਕ ਨੂੰ ਸਤਕਾਰਿਆ ਹੈ :

ਨਾਨਕ ਬਾਣੀ ਦੀ ਉਪਰੋਕਤ ਵਿਚਾਰ ਤੋਂ ਪ੍ਰਤੱਖ ਹੈ ਕਿ ਗੁਰੂ ਨਾਨਕ ਕੋਈ ਅਨਪੜ੍ਹ ਜਾਂ ਅਧਖੜ੍ਹ ਵਿਅਕਤੀ ਨਹੀਂ ਸੀ ਸਗੋਂ ਆਪਣੇ ਵੇਲੇ ਦੇ ਲਗਪਗ ਹਰ ਮੁੱਖ ਧਰਮ ਅਤੇ ਮੱਤ ਦੇ ਦਰਸ਼ਨ ਤੋਂ ਜਾਣੂ ਸੀ। ਨਾਨਕ ਬਾਣੀ ਵਿੱਚ ਆਏ ਵੈਦਿਕ, ਪੌਰਾਣਿਕ ਅਤੇ ਕੁਰਾਨਕ ਹਵਾਲਿਆਂ ਤੋਂ ਪ੍ਰਤੱਖ ਹੈ ਕਿ ਗੁਰੂ ਨਾਨਕ ਦੇ ਅਧਿਐਨ ਦਾ ਘੇਰਾ ਵਿਸ਼ਾਲ ਸੀ। ਵੇਲੇ ਦੇ ਅਤੇ ਇਸ ਤੋਂ ਪਹਿਲਾਂ ਦੇ ਚਿੰਤਨ ਦੇ ਅਧਿਐਨ ਤੋਂ ਇਲਾਵਾ ਗੁਰੂ ਨਾਨਕ ਦਾ ਵੇਲੇ ਦੇ ਜੀਵਨ ਪ੍ਰਤੀ ਅਨੁਭਵ ਬੜਾ ਵਿਸ਼ਾਲ ਸੀ। ਗੁਰੂ ਨਾਨਕ ਦੀ ਜੋਗੀਆਂ, ਸਰੇਵੜਿਆਂ, ਪੰਡਤਾਂ, ਮੁੱਲਾਂ, ਸਿੱਧਾਂ ਆਦਿ ਦੇ ਜੀਵਨ ਅਤੇ ਕਰਮਾਂ ਪ੍ਰਤੀ ਕੀਤੀ ਟਿੱਪਣੀ ਪ੍ਰਤੱਖ ਕਰਦੀ ਹੈ ਕਿ ਗੁਰੂ ਨਾਨਕ ਇਨ੍ਹਾਂ ਦੇ ਜੀਵਨ ਕਰਮ ਨੂੰ, ਇਹਨਾਂ ਟੋਲਿਆਂ ਨਾਲ ਸਬੰਧਿਤ ਦਰਸ਼ਨ ਜਾਂ ਚਿੰਤਨ ਨੂੰ ਚੀਨਣ ਦਾ ਆਧਾਰ ਬਣਾਂਦਾ ਹੈ। ਹਰ ਧਰਮ ਜਾਂ ਮੱਤ ਦਾ ਦਰਸ਼ਨ ਵੱਖੋ-ਵੱਖਰੇ ਟੋਲਿਆਂ ਨੂੰ ਸਾਕਾਰ ਕਰਦਾ ਹੈ ਅਤੇ ਹਰ ਟੋਲਾ ਦੂਜੇ ਦੇ ਵਿਰੋਧ ਵਿੱਚ ਸਾਕਾਰ ਹੋਣ ਦੀ ਸ਼ਕਤੀ ਰੱਖਦਾ ਹੈ। ਗੁਰੂ ਨਾਨਕ ਨੇ ਅਜਿਹਾ ਦਰਸ਼ਨ ਦਿੱਤਾ ਜਿਸ ਨਾਲ ਮਨੁੱਖਤਾ ਦੀ ਇਕ ਇਕਾਈ ਉਜਾਗਰ ਹੋ ਸਕੇ। ਸਿੱਖ ਧਰਮ ਨੇ ਗੁਰੂ ਨਾਨਕ ਦੇ ਦਰਸ਼ਨ ਨੂੰ ਆਪਣਾ ਆਧਾਰ ਬਣਾਇਆ ਹੈ। ਸਿੱਖ ਧਰਮ ਵਿੱਚ ਮਨੁੱਖਤਾ ਵਰਗਾ ਵਿਸ਼ਾਲ ਦ੍ਰਿਸ਼ਟੀਕੋਣ, ਸਰਬਤ ਦਾ ਭਲਾ ਮੰਗਣ ਦੀ ਸ਼ਕਤੀ ਅਤੇ 'ਆਪ ਗਵਾਇ ਸੇਵਾ ਕਰੇ' ਦਾ ਦਰਸ਼ਨ ਗੁਰੂ ਨਾਨਕ ਦੀ ਦੇਣ ਹੈ। ਸਿੱਖ ਧਰਮ ਵਿੱਚ ਉਹ ਕੁਝ ਜੋ ਉਸ ਨੂੰ ਦੂਜਿਆਂ ਲੋਕਾਂ ਨਾਲੋਂ ਵੱਖ ਕਰਦਾ ਹੈ, ਨਿਰਸੰਦੇਹ ਗੁਰੂ ਨਾਨਕ ਤੋਂ ਬਾਅਦ ਦਾ ਵਾਧਾ ਹੈ। ਸਿੱਖ ਧਰਮ ਵਿੱਚ ਰਾਮਦਾਸੀਏ ਸਿੱਖ, ਖੱਤਰੀ ਸਿੱਖ, ਅਰੋੜੇ ਸਿੱਖ, ਜੱਟ ਸਿੱਖ ਆਦਿ ਦੀਆਂ ਵੰਡੀਆਂ ਵਾਲਾ ਦ੍ਰਿਸ਼ਟੀਕੋਣ ਪੁਰਾਤਨ ਹਿੰਦੂ ਧਰਮ ਦਾ ਰੰਗ ਹੈ। ਬ੍ਰਾਹਮਣੀ ਹਿੰਦੂ ਧਰਮ ਦਾ ਤੌਰ ਤਰੀਕਾ ਕਈ ਵਾਰ ਤੋੜਿਆ ਗਿਆ ਪਰ ਹਰ ਵਾਰ ਜਨ ਸਾਧਾਰਨ ਦੀ ਪੱਧਰ 'ਤੇ ਸਾਕਾਰ ਹੋ ਗਿਆ। ਬੁੱਧ ਧਰਮ, ਜੈਨ ਧਰਮ ਅਤੇ ਸਿੱਖ ਧਰਮ ਨੇ ਇਕ ਰੋੜ ਵਾਂਗ ਹਿੰਦੂ ਧਰਮ ਦੇ ਦ੍ਰਿਸ਼ਟੀਕੋਣ ਨੂੰ ਸਾਧਾਰਨ ਜੀਵਨ ਤੋਂ ਅਲੱਗ ਕੀਤਾ ਪਰ ਬ੍ਰਾਹਮਣੀ ਧਰਮ ਦੀ ਨੀਤੀ ਜਿਸ ਅਨੁਸਾਰ ਨਾਸਤਕ ਬੁੱਧ ਨੂੰ ਰੱਬ ਜਾਂ ਵਿਸ਼ਨੂੰ ਦਾ ਅਵਤਾਰ ਸਿੱਧ ਕੀਤਾ ਗਿਆ ਅਤੇ ਗੁਰੂ ਨਾਨਕ ਜੋ ਅਵਤਾਰਵਾਦ ਦਾ ਕੱਟੜ ਵਿਰੋਧੀ ਸੀ, ਨੂੰ ਵੀ ਰੱਬ ਦਾ, ਵਿਸ਼ਨੂੰ ਦਾ, ਕ੍ਰਿਸ਼ਨ ਦਾ ਜਾਂ ਰਾਜੇ ਜਨਕ ਦਾ ਅਵਤਾਰ ਸਿੱਧ ਕੀਤਾ ਗਿਆ ਜਿਸ ਨਾਲ ਬ੍ਰਾਹਮਣੀ ਮੱਤ ਇਹ ਸਿੱਧ ਕਰਦਾ ਰਿਹਾ ਕਿ ਹਿੰਦੂ ਦਰਸ਼ਨ ਨਾਲੋਂ ਇਹਨਾਂ ਅਵਤਾਰਾਂ ਦਾ ਦਰਸ਼ਨ ਭਿੰਨ ਨਹੀਂ ਅਤੇ ਮੁੜ ਸਮਾਜਕ ਪੱਧਰ 'ਤੇ

ਹਿੰਦੂ ਰਹਿਣੀ ਨੂੰ ਪਰਵਾਨਗੀ ਮਿਲ ਜਾਂਦੀ ਰਹੀ।

'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ' ਦਾ ਦਰਸ਼ਨ ਗੁਰੂ ਨਾਨਕ ਦੇ ਜੀਵਨ ਦਾ ਸੱਚ ਸੀ। ਗੁਰੂ ਨਾਨਕ ਨੇ ਸਦਾਚਾਰਕ ਕੀਮਤਾਂ ਦਾ ਆਧਾਰ ਬਣਾਣ ਦੀ ਪ੍ਰੇਰਨਾ ਦਿੱਤੀ। ਧਨ, ਦੌਲਤ, ਹਉਮੈਂ, ਝੂਠ, ਪਾਖੰਡ, ਸ਼ਕਤੀ ਆਦਿ ਜੋ ਮਨੁੱਖੀ ਕੀਮਤਾਂ ਨੂੰ ਕੁਚਲਦੀਆਂ ਹਨ, ਨੂੰ ਨਿਰਮੂਲ ਅਤੇ ਕੂੜ ਦੱਸਿਆ। ਹਉਮੈਂ ਦਾ ਤਿਆਗ ਅਤੇ ਲੋਕ-ਸੇਵਾ ਨੂੰ ਮੁਖ ਦੱਸਿਆ। "ਵਿਚਿ ਦੁਨੀਆਂ ਸੇਵ ਕਮਾਈਐ॥ ਤਾ ਦਰਗਹਿ ਬੈਸਣੁ ਪਾਈਐ" ਮਿਹਨਤ ਅਤੇ ਕਿਰਤ ਕਮਾਈ ਕਰਨ ਦਾ ਮਾਰਗੁ ਦੱਸਿਆ। ਗੁਰੂ ਨਾਨਕ ਦਾ ਮਾਰਗ ਤਿਆਗੀਆਂ ਸੰਨਿਆਸੀਆਂ ਵਾਲਾ ਨਹੀਂ ਸੀ ਸਗੋਂ "ਘਾਲਿ ਖਾਇ ਕਿਛੁ ਹਥਹੁ ਦੇਹੁ॥ ਨਾਨਕ ਰਾਹ ਪਛਾਣੇ ਸੇ॥" ਦਾ ਦਰਸ਼ਨ ਦੇ ਕੇ ਗੁਰੂ ਨਾਨਕ ਨੇ ਪਰਮਾਰਥ ਲਈ ਇਸ ਦੁਨੀਆਂ ਵਿੱਚ ਰਹਿ ਕੇ ਕੀਤੇ ਕਰਮਾਂ ਨੂੰ ਮਹੱਤਤਾ ਦਿੱਤੀ। ਇਸ ਤੋਂ ਸਪੱਸ਼ਟ ਹੈ ਕਿ ਗੁਰੂ ਨਾਨਕ ਦਾ ਜੀਵਨ ਕਿਰਤ ਕਮਾਈ ਤੋਂ ਜੀ ਚੁਰਾਣ ਵਾਲਾ ਨਹੀਂ ਹੋ ਸਕਦਾ ਜਿਵੇਂ ਕਿ ਸਾਖੀਕਾਰਾਂ ਨੇ ਪੇਸ਼ ਕੀਤਾ ਹੈ।

ਗੁਰੂ ਨਾਨਕ ਨੇ ਸੁੱਚੀ ਜ਼ਿੰਦਗੀ ਜੀਣ ਨੂੰ ਵਡਿਆਇਆ ਹੈ। ਸੁਲਤਾਨ ਹੋ ਕੇ ਹੁਕਮ ਹਾਸਲ ਕਰਨਾ, ਰਿੱਧੀਆਂ ਸਿੱਧੀਆਂ ਦਾ ਮਾਲਕ ਹੋ ਕੇ ਕਰਾਮਾਤਾਂ ਕਰਨ ਯੋਗ ਹੋ ਜਾਣਾ ਜਾਂ ਧਨ ਦੌਲਤ ਦੇ ਅੰਬਾਰ ਕੱਠੇ ਕਰ ਲੈਣ ਨੂੰ ਗੁਰੂ ਵਾ ਮਾਤਰ ਸਮਝਦਾ ਹੈ ਜੋ ਅਜਿਹੀ ਜ਼ਿੰਦਗੀ ਰੱਬ ਦੇ ਨਾਮ ਤੋਂ ਖੁੰਝੀ ਹੋਈ ਹੈ। ਰੱਬੀ ਨਾਮ ਸਮਾਜਕ ਸਦਾਚਾਰਕ ਗੁਣਾਂ ਦਾ ਚਿੰਨ੍ਹ ਹੈ, ਨਾਮ ਸਿਮਰਨ ਮਾਨਵੀ ਕੀਮਤਾਂ ਦਾ ਮੁਜੱਸਮਾ ਹੈ। ਨਾਮ ਸਿਮਰਨ ਵਿਅਕਤੀਗਤ ਹਉਮੈਂ ਨੂੰ ਮਨੁੱਖਤਾ ਦੀ ਇਕਾਈ ਵਿੱਚ ਅਭੇਦ ਕਰਨ ਦਾ ਰਸਤਾ ਹੈ। ਨਾਮ ਸੰਤ ਉਬਾਰਨ ਦੁਸ਼ਟ ਸੰਘਾਰਨ ਦੀ ਪ੍ਰੇਰਨਾ ਹੈ। ਨਾਮ ਜਪਣਾ ਕਿਰਤ ਕਰ ਕੇ ਵੰਡ ਛਕਣ ਦੀ ਸ਼ਕਤੀ ਦਿੰਦਾ ਹੈ। ਅਜਿਹੇ ਦਰਸ਼ਨ ਵਾਲਾ ਵਿਅਕਤੀ ਕਦੇ ਨਿੱਜੀ ਸੁਖ ਪੂਰਤੀ ਲਈ ਸਰਾਪ ਨਹੀਂ ਦੇ ਸਕਦਾ। ਮਨੁੱਖੀ ਘਾਤ ਦਾ ਫੁਰਨਾ ਵੀ ਅਜਿਹੇ ਵਿਅਕਤੀ ਦੀ ਸੋਚ ਲਈ ਓਪਰਾ ਹੈ। ਅਜਿਹਾ ਵਿਅਕਤੀ ਸੱਚ ਨੂੰ ਝੂਠ ਅਤੇ ਝੂਠ ਨੂੰ ਸਚ ਬਣਾਨ ਲਈ ਕਰਾਮਾਤ ਨਹੀਂ ਕਰ ਸਕਦਾ। ਸੁਚੱਜੇ ਦਰਸ਼ਨ ਦਾ ਧਾਰਨੀ ਵੇਲੇ ਦੇ ਸੋਚਵਾਨਾਂ ਨੂੰ ਦਲੀਲ ਨਾਲ ਵਸ ਕਰੇਗਾ, ਕਰਾਮਾਤ ਨਾਲ ਨਹੀਂ। ਸਪੱਸ਼ਟ ਹੈ ਗੁਰੂ ਨਾਨਕ ਦਾ ਨਾਮ ਸਿਮਰਨ ਸੰਕਲਪ ਹੈ, ਸਾਧਨਾ ਹੈ, ਮੰਤਰ ਜਾਪ ਨਹੀਂ। ਗੁਰੂ ਨਾਨਕ ਕਿਰਤੀ ਹੈ, ਸੋਚਵਾਨ ਹੈ, ਦਰਸ਼ਨਵੇਤਾ ਹੈ।

ਗੁਰੂ ਨਾਨਕ ਨੇ ਵੇਲੇ ਦੇ ਜੀਵਨ ਨੂੰ ਘੋਖਵੀਂ ਨਜ਼ਰ ਨਾਲ ਵੇਖਿਆ ਅਤੇ ਆਪਣੇ ਨਰੋਏ ਦਰਸ਼ਨ ਨਾਲ ਪੜਚੋਲਿਆ। ਮੰਗ ਖਾਣ ਵਾਲੇ ਸਾਧ ਨੂੰ ਗੁਰੂ ਮੰਨਣ ਤੋਂ ਇਨਕਾਰ ਕੀਤਾ, ਪਰਾਈ ਇਸਤਰੀ, ਪਰਾਇਆ ਧਨ 'ਤੇ ਨਜ਼ਰ ਰੱਖਣ ਵਾਲੇ ਲੋਭੀ ਲਾਲਚੀ ਨੂੰ ਭੰਡਿਆ। ਤਿਆਗੀ ਜਾਂ ਸੰਨਿਆਸੀ ਬਣ ਕੇ ਇਸਤਰੀਆਂ ਦੇ ਸੰਗ ਦੀ ਤਮੰਨਾ ਕਰਨ ਵਾਲੇ ਦੀ ਨਿੰਦਾ ਕੀਤੀ ਅਤੇ ਰਸਤੇ ਤੋਂ ਖੁੰਝਿਆ ਦੱਸਿਆ। ਅਜਿਹੇ ਦਾਰਸ਼ਨਕ ਦੇ ਜੀਵਨ ਵਿੱਚ ਕਿਸੇ ਪਰਾਈ ਇਸਤਰੀ ਦੇ ਸੰਗ ਦਾ ਕਿਆਸ ਕਰਨਾ ਉਸ ਮਹਾਨ ਪੁਰਸ਼ ਨਾਲ ਧਰੋਹ ਕਰਨਾ ਹੈ ਜੋ ਕਈ ਜਨਮ ਸਾਖੀਆਂ ਦੇ ਕਰਤਿਆਂ ਨੇ ਕੀਤਾ ਹੈ।

ਇਸ ਵਿੱਚ ਸ਼ੱਕ ਨਹੀਂ ਕਿ ਗੁਰੂ ਨਾਨਕ ਨੇ ਕਈ ਉਦਾਸੀਆਂ ਕੀਤੀਆਂ। ਪਰ ਇਹਨਾਂ ਉਦਾਸੀਆਂ ਵਿੱਚ ਉਹ ਰਾਜਿਆਂ ਨਾਲ ਸੁਖਾਵੇਂ ਰੂਪ ਵਿੱਚ ਮਿਲਦਾ ਰਿਹਾ

ਅਤੇ ਕਿਸੇ ਪਿਛਲੇ ਯੁਗ ਦੀਆਂ ਦੋਸਤੀਆਂ ਪਾਲਦਾ ਰਿਹਾ ਅਤੇ ਰਾਜਿਆਂ ਦੀ ਮਹਿਮਾਨ ਨਿਵਾਜ਼ੀ ਕਬੂਲਦਾ ਰਿਹਾ, ਇਹ ਇਕ ਕੋਰਾ ਝੂਠ ਹੈ। ਰਾਜਾ ਮਧੁਰਸੈਨ, ਕੰਵਲ ਨੈਨ ਅਤੇ ਹੋਰ ਅਜਿਹੇ ਕਈ ਨਾਂ ਵਾਲੇ ਰਾਜਿਆਂ ਨਾਲ ਮੁਲਾਕਾਤ ਸਾਖੀਕਾਰਾਂ ਦੀ ਨਿਰੋਲ ਕਲਪਨਾ ਹੈ। ਇਹਨਾਂ ਰਾਜਿਆਂ ਦੇ ਰਾਜ ਦੀ ਸੀਮਾ ਸਾਖੀਕਾਰ ਦੱਸ ਨਹੀਂ ਸਕੇ। ਇਸ ਧਰਤੀ ਤੋਂ ਕਿਸੇ ਹੋਰ ਓਪਰੀ ਧਰਤੀ ਦੀਆਂ ਗੱਲਾਂ ਕਰਦੇ ਹਨ ਜੋ ਮੰਨਣ ਯੋਗ ਨਹੀਂ। ਗੁਰੂ ਨਾਨਕ ਆਪਣੀਆਂ ਉਦਾਸੀਆਂ ਵਿੱਚ ਜਾਂ ਜਨ ਸਾਧਾਰਨ ਨੂੰ ਮਿਲਿਆ ਹੈ ਜਾਂ ਵੇਲੇ ਦੇ ਕਹਾਉਂਦੇ ਚਿੰਤਕਾਂ, ਗੁਰੂਆਂ ਅਤੇ ਆਗੂਆਂ ਨੂੰ। ਗੁਰੂ ਨਾਨਕ ਨੇ ਹਰ ਚਿੰਤਨ ਨੂੰ ਘੋਖਿਆ ਪਰ ਉਸ ਕਸਵੱਟੀ 'ਤੇ ਕੋਈ ਵੀ ਪੂਰਾ ਨ ਉਤਰਿਆ, ਇਸ ਲਈ ਉਸ ਲਈ ਕੋਈ ਗੁਰੂ ਧਾਰਨ ਕਰਨਾ ਕਠਨ ਹੋ ਗਿਆ। ਹਰ ਚਿੰਤਨ ਦੇ ਸੋਝੀ ਭਰਪੂਰ ਅਧਿਐਨ ਨੇ ਗੁਰੂ ਨਾਨਕ ਨੂੰ ਇਕ ਸੁਚੱਜੇ ਚਿੰਤਨ ਦਾ ਅਨੁਭਵ ਦਿੱਤਾ, ਇਸੇ ਲਈ ਉਸ ਕਿਹਾ :

*ਦਹਿਦਿਸਿ ਢੂੰਡਿ ਘਰੇ ਮਹਿ ਪਾਇਆ।*

ਇਹ ਕਹਿਣਾ ਵੀ ਗ਼ਲਤ ਹੈ ਕਿ ਗੁਰੂ ਨਾਨਕ ਨੇ ਹਿੰਦੂ ਧਰਮ ਅਤੇ ਇਸਲਾਮ ਧਰਮ ਦੇ ਦਰਸ਼ਨਾਂ ਵਿੱਚ ਕੋਈ ਸਮਝੌਤਾ ਲੱਭਣ ਦਾ ਜਤਨ ਕੀਤਾ ਜਾਂ ਗੁਰੂ ਨਾਨਕ ਦਾ ਮਿਸ਼ਨ ਦੋਹਾਂ ਧਰਮਾਂ ਵਿੱਚ ਸਮਝੌਤਾ ਕਰਾਣਾ ਸੀ। ਇਹ ਗੱਲ ਗੁਰੂ ਨਾਨਕ ਦੇ ਮਿਸ਼ਨ ਨੂੰ ਸੰਕੀਰਣ ਕਰਦੀ ਹੈ ਕਿਉਂਕਿ ਗੁਰੂ ਨਾਨਕ ਦਾ ਦਰਸ਼ਨ ਸਮੁੱਚੀ ਮਨੁੱਖਤਾ ਲਈ ਹੈ ਜਿਸ ਦਰਸ਼ਨ ਅਧੀਨ ਦੁਨੀਆਂ ਦੇ ਸਾਰੇ ਧਰਮ ਅਤੇ ਮਤ ਇਕ ਸਾਂਝ ਲੱਭ ਸਕਦੇ ਹਨ। ਗੁਰੂ ਨਾਨਕ ਨੂੰ ਹਜ਼ਰਤ ਮੁਹੰਮਦ ਸਾਹਬ ਦਾ ਪੈਰੋਕਾਰ ਕਹਿਣਾ ਜਾਂ ਕਬੀਰ ਦਾ ਸ਼ਾਗਿਰਦ ਕਹਿਣਾ ਜਾਂ ਉਸ ਦੇ ਵਿਸ਼ਵ ਵਿਆਪੀ ਦਰਸ਼ਨ ਨੂੰ ਭਗਤੀ ਲਹਿਰ ਦੇ ਦਰਸ਼ਨ ਤੱਕ ਸੀਮਤ ਕਰਨਾ ਮਹਾਨ ਦਰਸ਼ਨਵੇਤਾ ਗੁਰੂ ਨਾਨਕ ਦੀ ਬਾਣੀ ਤੋਂ ਅਣਜਾਣ ਹੋਣਾ, ਉਸ ਨਾਲ ਅਨਿਆ ਕਰਨਾ ਹੈ। ਗੁਰੂ ਨਾਨਕ ਜਿਸ ਨੇ ਇਸਤਰੀ ਨੂੰ ਸਤਿਕਾਰ ਦਿੱਤਾ, ਕਿਵੇਂ ਕਬੀਰ ਦੇ ਇਹਨਾਂ ਵਿਚਾਰਾਂ ਨਾਲ ਸਹਿਮਤੀ ਪ੍ਰਗਟ ਕਰ ਸਕਦਾ ਹੈ :

*ਨਾਰੀ ਤੋ ਹਮਨੇ ਕਰੀ ਕੀਨਾ ਨਹੀਂ ਬਿਚਾਰ॥*
*ਜਬ ਜਾਨੀ ਤਬ ਪਰਿ ਹਰੀ, ਨਾਰੀ ਬੜਾ ਵਿਕਾਰ॥ ਕਬੀਰ॥*

ਗੁਰੂ ਨੂੰ ਤਾਂ ਗੁਰੂ ਨਾਨਕ ਪੂਰਨ ਆਤਮ ਸਮਰਪਣ ਕਰਨ ਦਾ ਹਾਮੀ ਹੈ। ਅਜਿਹੇ ਵਿਚਾਰਾਂ ਵਾਲਾ ਵਿਅਕਤੀ ਗੁਰੂ ਨਾਨਕ ਦਾ ਗੁਰੂ ਨਹੀਂ ਹੋ ਸਕਦਾ।

ਗੁਰੂ ਨਾਨਕ ਨੇ ਨਿਰਭਉ, ਨਿਰਵੈਰ ਅਤੇ ਅਨਾਦੀ ਸੱਚ ਦੇ ਸੰਕਲਪ ਵਾਲਾ ਨਿਰੰਜਨ ਪਰਮਾਤਮਾ ਕਲਪਿਆ ਹੈ। ਇਸ ਪਰਮਾਤਮਾ ਵਿੱਚ ਅਭੇਦ ਹੋਣ ਲਈ ਮਨੁੱਖ ਨੂੰ ਨਿਰਭਉ, ਨਿਰਵੈਰ ਅਤੇ ਸੱਚ ਦਾ ਧਾਰਨੀ ਹੋਣਾ ਕੁਦਰਤੀ ਹੈ। "ਅਸੁਰ ਸੰਘਾਰਣ ਰਾਮ ਹਮਾਰਾ" ਕਹਿ ਕੇ ਗੁਰੂ ਨਾਨਕ ਨੇ ਬਦੀਆਂ ਵਿਰੁੱਧ ਜਹਾਦ ਖੜ੍ਹਾ ਕਰਨ ਦੀ ਮਨੁੱਖ ਨੂੰ ਪ੍ਰੇਰਨਾ ਦਿੱਤੀ ਹੈ। ਪਰਮਾਤਮਾ ਆਪ ਸੱਚਾ ਹੈ, ਉਸਦਾ ਨਿਆਂ ਸੱਚਾ ਹੈ, ਕਹਿ ਕੇ ਮਨੁੱਖ ਨੂੰ ਨਿਆਂਕਾਰੀ ਹੋਣਾ ਦੱਸਿਆ ਹੈ। ਗੁਰੂ ਨਾਨਕ ਦਾ ਅਲ੍ਹਾ, ਈਸ਼ਵਰ ਜਾਂ ਰਾਮ ਮਾਨਵਵਾਦੀ ਹੈ ਪਰ ਕਰਮਹੀਣ ਨਹੀਂ।

ਗੁਰੂ ਨਾਨਕ ਅਨੁਸਾਰ ਇਹ ਸ੍ਰਿਸ਼ਟੀ ਜਾਂ ਦੁਨੀਆਂ ਕਰਤੇ ਦੀ ਰਚਨਾ ਹੈ ਅਤੇ ਮਨੁੱਖਾਂ ਲਈ ਕਰਮ ਖੇਤਰ। ਜਿਹੜਾ ਮਨੁੱਖ ਕੁਦਰਤ ਵਿੱਚ ਕਰਤਾ ਕਾਦਰ ਨਹੀਂ

ਦੇਖ ਸਕਦਾ ਉਸ ਲਈ ਇਹ ਦੁਨੀਆਂ ਮਾਇਆ ਜਾਲ ਹੈ। ਇਹ ਸ੍ਰਿਸ਼ਟੀ ਆਪਣੇ ਆਪ ਵਿੱਚ ਪੂਰਨ ਦਿਸਦੀ ਹੈ ਅਤੇ ਮਨੁੱਖ ਨੂੰ ਭਰਮਾ ਲੈਂਦੀ ਹੈ ਜਿਵੇਂ ਪਾਣੀ ਵਿੱਚ ਚੀਜ਼ਾਂ ਤਰਦੀਆਂ ਹਨ ਪਰ ਪਾਣੀ ਦੀ ਖਾਸੀਅਤ ਡੋਬ ਦੇਣ ਦੀ ਵੀ ਹੈ। ਮੁਰਗਾਬੀ ਪਾਣੀ ਵਿੱਚ ਤੈਰਦੀ ਹੈ, ਪਰ ਇਸਦਾ ਵਿਰੋਧ ਕਰ ਕੇ, ਪਰ ਉਸ ਨੂੰ ਆਸਰਾ ਵੀ ਪਾਣੀ ਦਾ ਹੀ ਹੈ। ਕੰਵਲ ਫੁੱਲ ਪਾਣੀ ਸਹਾਰੇ ਹੈ ਪਰ ਪਾਣੀ ਤੋਂ ਉਪਰ ਹੈ। ਇਸ ਤਰ੍ਹਾਂ ਆਦਰਸ਼ ਜੀਵਨ ਇਸ ਦੁਨੀਆਂ ਜਾਂ ਮਾਇਆ ਦਾ ਅੰਗ ਹੀ ਹੋ ਸਕਦਾ ਹੈ ਪਰ ਸੁਰਤੀ ਇਸ ਤੋਂ ਉੱਪਰ ਹੋਣੀ ਚਾਹੀਦੀ ਹੈ। ਇਹ ਦੁਨੀਆਂ ਜੀਵਨ ਦਾ ਵਿਰੋਧ ਕਰਦੀ ਹੈ ਪਰ ਜੀਵਨ ਦਾ ਆਧਾਰ ਇਸ ਦੀ ਹੋਂਦ ਤੋਂ ਵੱਖਰਾ ਨਹੀਂ ਹੋ ਸਕਦਾ। ਗੁਰੂ ਨਾਨਕ ਨੇ ਇਸ ਤਰ੍ਹਾਂ ਮਾਦੀ ਜੀਵਨ ਅਤੇ ਅਧਿਆਤਮਕ ਜੀਵਨ ਵਿੱਚ ਇਕ ਸਾਂਝ ਅਤੇ ਸੰਤੁਲਨ ਲੱਭਿਆ ਹੈ। ਚਾਰਵਾਕੀ, ਸ਼ਾਕਤ ਅਤੇ ਵਾਮ ਮਾਰਗੀ ਮੱਤ ਅਤੇ ਸਿੱਧਾਂ, ਜੋਗੀਆਂ ਜਾਂ ਵੈਦਾਂਤੀਆਂ ਦਾ ਮੱਤ ਦੋਵੇਂ ਉਲਾਰ ਸਨ। ਗੁਰੂ ਨਾਨਕ ਨੇ ਦੁਨੀਆਂ, ਜੀਵ ਅਤੇ ਜੀਵਨ ਆਦਰਸ਼ ਨੂੰ ਨਵਾਂ ਸੰਕਲਪ ਦਿੱਤਾ ਅਤੇ ਨਿੱਜੀ ਜੀਵਨ ਵਿੱਚ ਇਸ ਸੰਕਲਪ ਨੂੰ ਅਮਲੀ ਰੂਪ ਵਿੱਚ ਸਾਕਾਰ ਕੀਤਾ। ਸਵੇਰੇ ਸ਼ਾਮ ਰੱਬੀ ਨਾਮ ਦੀਆਂ ਧੁਨਾਂ ਛੇੜ ਕੇ ਕੀਰਤਨ ਕਰਨ ਵਾਲਾ ਸਾਰਾ ਦਿਨ ਖੇਤਾਂ ਵਿੱਚ ਹਲ ਵਾਹੁੰਦਾ ਸੀ ਅਤੇ ਕਿਰਤ ਕਮਾਈ ਨੂੰ ਲੰਗਰ ਰੂਪ ਵਿੱਚ ਸਾਰੀ ਸਾਧ ਸੰਗਤ ਨਾਲ ਵੰਡ ਛਕਦਾ ਸੀ। ਇਕ ਸਮਾਜਕ ਸਾਂਝ ਦਾ ਜੀਵਨ, ਇਕ ਮਿਹਨਤ ਘਾਲਿ ਦਾ ਜੀਵਨ, ਜਿਸ ਨਾਲ ਮਾਇਆ ਦਾ ਵਿਰੋਧ ਪ੍ਰਤੱਖ ਹੁੰਦਾ ਹੈ ਪਰ ਇਸ ਵਿਰੋਧ ਦੀ ਪ੍ਰਾਪਤੀ ਫੇਰ ਮਾਇਆ ਰੂਪ ਵਿੱਚ ਹੀ ਹੁੰਦੀ ਹੈ, ਜਿਸ ਨੂੰ ਵੰਡ ਛਕਣ ਦੇ ਰੂਪ ਵਿੱਚ ਮੁੜ ਗੁਰੂ ਨਾਨਕ ਨਿਰਲੇਪ ਅਸਵਥਾ ਨੂੰ ਸਾਕਾਰ ਕਰਦਾ ਹੈ, ਜਿਸ ਨਾਲ ਨਾਮ ਜਾਪ ਮਾਇਆ ਦੀ ਹਸਤੀ ਤੋਂ ਨਿਰਵਿਘਨ ਉੱਚਾ ਉੱਠ ਕੇ ਜੀਵ ਨੂੰ ਮਨੁੱਖਤਾ ਦੀ ਅਧਿਆਤਮਕ ਇਕਾਈ (ਪ੍ਰਭੂ) ਨੂੰ ਪਛਾਨਣ ਵਿੱਚ ਸਹਾਈ ਹੁੰਦਾ ਹੈ।

ਗੁਰੂ ਨਾਨਕ ਦਰਸ਼ਨਵੇਤਾ ਸੀ ਜਿਸ ਦੇ ਦਰਸ਼ਨ ਦਾ ਆਧਾਰ ਤਰਕ ਸੀ। ਮੱਧਕਾਲ ਵਿੱਚ ਹੀ ਨਾਨਕ ਬਾਣੀ ਵਿੱਚੋਂ ਆਧੁਨਿਕਤਾ ਦੇ ਲੱਛਣ ਝਲਕਦੇ ਹਨ ਜੋ ਉਸਦੀ ਪ੍ਰਤਿਭਾ ਦੀ ਝਲਕ ਹੀ ਹੈ।

ਗੁਰੂ ਨਾਨਕ ਨੇ ਵੇਲੇ ਦੇ ਕੱਟੜ ਰੀਤੀ ਰਸਮ ਰਿਵਾਜ (ਜਿਨ੍ਹਾਂ ਨੇ ਜੀਵਨ ਵਿਕਾਸ ਨੂੰ ਰੋਕ ਰੱਖਿਆ ਸੀ) ਨੂੰ ਤਰਕ ਦੀ ਕਸਵੱਟੀ 'ਤੇ ਪਰਖਿਆ। ਕੱਟੜ ਤਿਆਗ ਨੂੰ ਵੀ ਕੋਸਿਆ। ਜਿੱਥੇ ਗੁਰੂ ਨਾਨਕ ਮਾਸ ਖਾਣ ਦੇ ਵਿਰੋਧੀਆਂ ਨੂੰ "ਪਹਿਲਾ ਪਾਣੀ ਜੀਉ" ਕਹਿ ਕੇ ਨਿਰੁਤਰ ਕਰਦਾ ਹੈ ਉੱਥੇ ਇਹ ਕਦਾਚਿਤ ਮਤਲਬ ਨਹੀਂ ਕਿ ਗੁਰੂ ਨਾਨਕ ਮਾਸ ਖਾਣ ਦੀ ਪ੍ਰੇਰਨਾ ਦਿੰਦਾ ਹੈ ਸਗੋਂ ਉਹ ਤਾਂ ਹਰ ਕੱਟੜਤਾ ਦਾ ਵਿਰੋਧੀ ਹੈ ਜੋ ਜੀਵਨ ਨੂੰ ਬੰਨ੍ਹ ਮਾਰ ਕੇ ਸੰਕੀਰਣ ਕਰਦੀ ਹੈ। ਗੁਰੂ ਨਾਨਕ ਰਸਮੀ ਸੂਤਕ ਦਾ ਵਿਰੋਧੀ ਹੈ ਪਰ ਔਗਣ ਦੇ ਤਿਆਗ ਵਾਲੇ ਸੂਤਕ ਦੀ ਪ੍ਰੇਰਨਾ ਦਿੰਦਾ ਹੈ ਕਿਉਂਕਿ ਉਸ ਵਿੱਚ ਤਰਕ ਹੈ ਅਤੇ ਜੀਵਨ ਬੰਧਨ ਨਹੀਂ ਸਗੋਂ ਜੀਵਨ ਘੋਲ ਦੀ ਪ੍ਰੇਰਨਾ ਹੈ ਅਤੇ ਜੀਵਨ ਵਿਕਾਸ ਦਾ ਮਾਰਗ ਹੈ। ਗੁਰੂ ਨਾਨਕ ਅਜਿਹੀਆਂ ਕੱਟੜ ਰੀਤੀ ਰਸਮਾਂ ਦਾ ਵਿਰੋਧ ਕਰਦਾ ਸੁਧਾਰਕ ਦਿਸਦਾ ਹੈ ਪਰ ਕੀਮਤਾਂ ਦੀ ਨਵ ਸਿਰਜਨਾ ਕਰਨ ਕਰਕੇ ਇਕ ਫ਼ਿਲਾਸਫ਼ਰ, ਇਕ ਇਨਕਲਾਬੀ ਵੀ ਸਾਕਾਰ ਹੁੰਦਾ ਹੈ।

ਗੁਰੂ ਨਾਨਕ ਨੂੰ ਵਰਤਮਾਨ ਧਰਮਾਂ ਵਿੱਚੋਂ ਕਿਸੇ ਵੀ ਇਕ ਧਰਮ ਦੇ ਘੇਰੇ

ਵਿੱਚ ਬੰਨ੍ਹਿਆ ਨਹੀਂ ਜਾ ਸਕਦਾ। ਇਸ ਵਿੱਚ ਸੰਦੇਹ ਨਹੀਂ ਕਿ ਸਿੱਖ ਧਰਮ ਨੇ ਗੁਰੂ ਨਾਨਕ ਅਤੇ ਉਸਦੀ ਬਾਣੀ ਨੂੰ ਸਭ ਤੋਂ ਵੱਧ ਅਪਣਾਇਆ ਹੈ ਪਰ ਸਿੱਖ ਧਰਮ ਦਾ ਰੂਪਵਾਦ ਗੁਰੂ ਨਾਨਕ ਦੀ ਦੇਣ ਨਹੀਂ। ਕਈ ਵਾਰ ਇਤਿਹਾਸ ਨੂੰ ਵਰਤਮਾਨ ਦੇ ਨੁਕਤੇ ਤੋਂ ਵੇਖਿਆ ਜਾਂਦਾ ਹੈ। ਅਜੋਕੀ ਸਥਿਤੀ ਤੋਂ ਜਦੋਂ ਗੁਰੂ ਨਾਨਕ ਤਕ ਦਾ ਇਤਿਹਾਸ ਵੇਖਿਆ ਜਾਂਦਾ ਹੈ ਤਾਂ ਗੁਰੂ ਨਾਨਕ ਦਾ ਸਰੂਪ ਇਤਿਹਾਸ ਵਾਲਾ ਨਹੀਂ ਰਹਿ ਜਾਂਦਾ। ਗੁਰੂ ਨਾਨਕ ਤੋਂ ਪਿੱਛੋਂ ਦਾ ਇਤਿਹਾਸ ਗੁਰੂ ਨਾਨਕ ਦੀ ਸ਼ਖ਼ਸੀਅਤ ਦੀ ਸਿਰਜਨਾ ਹੋ ਸਕਦਾ ਹੈ ਜਾਂ ਗੁਰੂ ਨਾਨਕ ਦੇ ਪ੍ਰਭਾਵ ਦਾ ਪ੍ਰਮਾਣ, ਪਰ ਇਹ ਇਤਿਹਾਸ ਗੁਰੂ ਨਾਨਕ ਦੀ ਸ਼ਖ਼ਸੀਅਤ ਦੀ ਰੂਪ-ਰੇਖਾ ਚਿਤਰਣ ਲਈ ਆਧਾਰ ਨਹੀਂ ਹੋਣਾ ਚਾਹੀਦਾ। ਗੁਰੂ ਨਾਨਕ ਦੀ ਇਤਿਹਾਸਕ ਸ਼ਖ਼ਸੀਅਤ ਉਸਦੇ ਸਮਕਾਲੀ ਸਮੇਂ ਅਤੇ ਉਸ ਤੋਂ ਪਹਿਲੇ ਇਤਿਹਾਸ ਦੀ ਦੇਣ ਹੋ ਸਕਦੀ ਹੈ। ਇਸ ਲਈ ਇਤਿਹਾਸਕ ਸ਼ਖ਼ਸੀਅਤ ਨੂੰ ਲੱਭਣ ਲਈ ਗੁਰੂ ਨਾਨਕ ਦੇ ਸਮੇਂ ਜਾਂ ਉਸ ਤੋਂ ਪਹਿਲੇ ਇਤਿਹਾਸ ਨੂੰ ਹੀ ਧਿਆਨ ਵਿੱਚ ਰੱਖਣ ਦੀ ਲੋੜ ਹੈ, ਪਰ ਗੁਰੂ ਨਾਨਕ ਦਾ ਅਜੋਕਾ ਇਤਿਹਾਸਕ ਸਰੂਪ ਅੱਜ ਤੱਕ ਦੇ ਇਤਿਹਾਸ ਦੇ ਸੰਦਰਭ ਵਿੱਚ ਚਿਤਰਿਆ ਗਿਆ ਹੈ, ਇਹੀ ਕਾਰਨ ਹੈ ਕਿ ਜਿਸ ਗੁਰੂ ਨਾਨਕ ਦਾ ਮਰਦਾਨੇ ਤੋਂ ਬਿਨਾਂ ਕਿਆਸ ਨਹੀਂ ਸੀ ਕੀਤਾ ਜਾਂਦਾ, ਉਹ ਗੁਰੂ ਨਾਨਕ ਮਰਦਾਨੇ ਅਤੇ ਬਾਲੇ ਨਾਲ ਪ੍ਰਗਟ ਹੋਇਆ ਅਤੇ ਫੇਰ ਮਰਦਾਨੇ ਦੀ ਥਾਂ ਬਾਲੇ ਨੇ ਲੈ ਲਈ ਅਤੇ ਅੱਜ ਗੁਰੂ ਨਾਨਕ ਨਾਲੋਂ ਬਾਲਾ ਤੇ ਮਰਦਾਨਾ ਦੋਵੇਂ ਵੱਖ ਕਰ ਦਿੱਤੇ ਗਏ ਹਨ। ਕੈਲੰਡਰ ਚਿੱਤਰ ਵਿੱਚ ਗੁਰੂ ਨਾਨਕ ਇਕੱਲਾ ਹੀ ਰਹਿ ਗਿਆ ਹੈ। ਸੁਚੱਜੀ ਸੰਵਾਰੀ ਦਾਹੜੀ ਅਤੇ ਸੁਚੱਜੀ ਪੇਚਦਵੀਂ ਪੱਗ, ਰੇਸ਼ਮੀ ਚੋਗੇ; ਪਸ਼ਮੀਨੇ ਦੇ ਦੁਸ਼ਾਲੇ ਗੁਰੂ ਨਾਨਕ ਦਾ ਪਹਿਰਾਵਾ ਹੋ ਗਏ ਹਨ। ਇਹ ਗੁਰੂ ਨਾਨਕ ਦੀ ਸ਼ਖ਼ਸੀਅਤ ਇਤਿਹਾਸ ਨੂੰ ਗ਼ਲਤ ਨੁਕਤੇ ਤੋਂ ਵੇਖਣ ਦਾ ਪਰਮਾਣ ਹੈ। ਗੁਰੂ ਨਾਨਕ ਸਿੱਖੀ ਚਿੰਨ੍ਹ ਬਣ ਗਿਆ ਹੈ। ਗੁਰੂ ਨਾਨਕ ਕਾਲਜ ਸਿੱਖਾਂ ਦਾ ਕਾਲਜ ਹੀ ਹੋ ਸਕਦਾ ਹੈ, ਗੁਰੂ ਨਾਨਕ ਫ਼ਲੋਰ ਮਿਲ, ਕਿਸੇ ਸਿੱਖ ਦੀ ਆਟਾ ਮਿਲ ਹੋ ਸਕਦੀ ਹੈ। ਗੁਰੂ ਨਾਨਕ ਦਾ ਨਾਂ ਕਿਸੇ ਦਰਸ਼ਨ ਦਾ ਪ੍ਰਤੀਕ ਨਹੀਂ ਰਿਹਾ, ਗੁਰੂ ਨਾਨਕ ਦਾ ਚਿੱਤਰ ਸਮੇਂ ਦਾ ਨਾਇਕ ਅਤੇ ਇਤਿਹਾਸ ਨਹੀਂ ਰਿਹਾ, ਗੁਰੂ ਨਾਨਕ ਦਾ ਜੀਵਨ ਇਤਿਹਾਸ ਕਿਸੇ ਇਨਕਲਾਬੀ ਦਰਸ਼ਨ ਵੇਤਾ ਦੀ ਘਾਲਣਾ ਦਾ ਸੂਚਕ ਨਹੀਂ ਸਗੋਂ ਨਿਰੋਲ ਸਿੱਖ ਰੂਪਵਾਦ ਦਾ ਚਿੰਨ੍ਹ ਰਹਿ ਗਿਆ ਹੈ ਜਿਸ ਨੂੰ ਕੋਈ ਹੱਕਮਾਰ ਪੂੰਜੀਪਤੀ ਲੋਕ ਹੱਕਾਂ ਦੇ ਵਿਰੋਧ ਵਿੱਚ ਵੀ ਵਰਤ ਸਕਦਾ ਹੈ, ਕਿਉਂਕਿ ਉਹ ਸਿੱਖ ਹੈ। ਇਤਿਹਾਸ ਦੀ ਪੁਨਰ ਸੁਰਜੀਤੀ ਦੀ ਲੋੜ ਹੈ ਅਤੇ ਗੁਰਬਾਣੀ ਵਾਲੇ ਨਾਨਕ ਨੂੰ ਪਛਾਨਣ ਦੀ ਲੋੜ ਹੈ ਜੋ ਹੱਕਮਾਰਾਂ ਨੂੰ ਵੰਗਾਰ ਸਕਦਾ ਹੋਵੇ, ਵਢੀਖ਼ੋਰਾਂ ਨੂੰ ਲਾਹਨਤ ਪਾ ਸਕਦਾ ਹੋਵੇ, ਜ਼ਾਲਮ ਰਾਜਿਆਂ ਨੂੰ ਕਸਾਈ ਕਹਿ ਸਕਦਾ ਹੋਵੇ, ਬਾਬਰ ਵਰਗੇ ਬਾਦਸ਼ਾਹਾਂ ਨੂੰ ਜਮਰੂਪ ਕਹਿ ਕੇ ਲਲਕਾਰ ਸਕਦਾ ਹੋਵੇ, ਨੀਚ ਸਦਾਉਂਦੇ ਮਜ਼ਲੂਮਾਂ ਦਾ ਸਾਥੀ ਅਖਵਾਣ ਦੀ ਹਿੰਮਤ ਰੱਖਦਾ ਹੋਵੇ ਅਤੇ ਜਨਤਾ 'ਤੇ ਹੋਏ ਘੋਰ ਜ਼ੁਲਮ ਨੂੰ ਵੇਖ ਰੱਬ ਨੂੰ ਰੋਸ ਪ੍ਰਗਟ ਕਰ ਸਕਦਾ ਹੋਵੇ। ਸਦੀਆਂ ਬਾਅਦ ਅਜਿਹੀ ਸ਼ਖ਼ਸੀਅਤ ਇਤਿਹਾਸ ਨੂੰ ਜਨਮ ਦਿੰਦੀ ਹੈ ਪਰ ਸਾਡੀਆਂ ਸੰਕੀਰਣ ਸੋਚਾਂ ਅਤੇ ਗ਼ਲਤ ਵਿਆਖਿਆ ਨੇ ਇਤਿਹਾਸ ਧੁੰਦਲਾ ਕਰ ਦਿੱਤਾ ਹੈ।

****

# ਕੁੱਝ ਚਿੱਤਰ

ਚਿੱਤਰ ਨੰ: 1. ਜਨਮ ਸਾਖੀ ਦਾ ਇਹ ਕੰਧ-ਚਿੱਤਰ ਗੁਰੂ ਨਾਨਕ ਦੇ ਜਨਮ ਦਾ ਹੈ। ਮਾਤਾ ਤ੍ਰਿਪਤਾ ਦੀ ਗੋਦ ਵਿੱਚ ਗੁਰੂ ਨਾਨਕ ਹੈ ਜਿਸ ਦੇ ਸੀਸ ਦੁਆਲੇ ਨੂਰ ਚੱਕਰ ਹੈ। ਇਹ ਨੂਰ ਚੱਕਰ ਚਿੱਤਰਕਲਾ ਦੀ ਭਾਸ਼ਾ ਵਿੱਚ ਵਿਅਕਤੀ ਨੂੰ ਦੈਵੀ ਰੂਪ ਦੱਸਣ ਦਾ ਉਪਰਾਲਾ ਹੈ। ਇਸ ਚਿੱਤਰ ਵਿੱਚ ਇਸਤਰੀਆਂ ਦੇ ਨਕਸ਼ ਕਾਂਗੜਾ ਸ਼ੈਲੀ ਦੀ ਦੱਸ ਪਾਉਂਦੇ ਹਨ। ਮਾਤਾ ਤ੍ਰਿਪਤਾ ਦੇ ਸਾਹਮਣੇ ਨਾਨਕ ਦੀ ਦਾਈ ਹੈ ਅਤੇ ਖੱਬੇ ਪਾਸੇ ਮਹਿਤਾ ਕਾਲੂ ਤੇ ਬੀਬੀ ਨਾਨਕੀ ਹੈ। ਬੀਬੀ ਨਾਨਕੀ ਨਾਨਕ ਤੋਂ ਉਮਰ ਵਿੱਚ ਪੰਜ ਸਾਲ ਵੱਡੀ ਸੀ ਪਰ ਚਿੱਤਰਕਾਰ ਨੇ ਨਾਨਕ ਦੇ ਜਨਮ ਸਮੇਂ ਹੀ ਬੀਬੀ ਨਾਨਕੀ ਨੂੰ ਵਡੇਰੀ ਦੱਸਿਆ ਹੈ।

ਚਿੱਤਰ ਨੰ: 2. ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦਾ ਹੈ ਜੋ ਇਕੋ ਦਰੀ 'ਤੇ ਬੈਠੇ ਹਨ। ਵੇਰਵੇ ਲਈ ਦੇਖੋ ਪੰਨਾ 58.

ਚਿੱਤਰ ਨੰ: 3. ਪਿਆਰੇ ਲਾਲ ਵਾਲੀ ਜਨਮ ਸਾਖੀ ਵਿੱਚੋਂ ਇਕ ਚਿੱਤਰ। ਵੇਰਵੇ ਲਈ ਦੇਖੋ ਪੰਨਾ 63-64.

ਚਿੱਤਰ ਨੰ: 4. ਪਹਿਲੀਆਂ ਜਨਮ ਸਾਖੀਆਂ ਦੇ ਚਿੱਤਰਾਂ ਵਿੱਚ ਗੁਰੂ ਨਾਨਕ ਮੁਸਲਮਾਨੀ ਪੀਰ ਹੀ ਲੱਗਦਾ ਹੈ। ਵੇਰਵੇ ਲਈ ਦੇਖੋ ਪੰਨਾ 65.

ਚਿੱਤਰ ਨੰ: 5. ਗੁਰੂ ਨਾਨਕ ਦਾ ਇਹ ਚਿੱਤਰ ਪ੍ਰਸਿੱਧ ਆਰਟਿਸਟ ਜਸਵੰਤ ਸਿੰਘ ਦਾ ਹੈ ਤੇ ਚੰਡੀਗੜ੍ਹ ਮਿਊਜ਼ੀਅਮ ਵਿੱਚ ਪਿਆ ਹੈ। ਇਸ ਚਿੱਤਰ ਦਾ ਗੁਰੂ ਨਾਨਕ ਹਿੰਦੂ, ਮੁਸਲਮਾਨ ਜਾਂ ਸਿਖ ਰੂਪ ਵਾਲਾ ਨਹੀਂ ਸਗੋਂ ਇਹ ਗੁਰੂ ਨਾਨਕ ਮੁਸਾਫ਼ਰ ਹੈ, ਅਣਥਕ ਮੁਸਾਫ਼ਰ, ਜਿਸ ਨੇ ਪਹਾੜਾਂ ਨੂੰ ਚੀਰਿਆ ਹੈ। ਉਸ ਦੇ ਕਦਮਾਂ ਵਿੱਚ ਪੈਂਡਾ ਹੈ। ਉਸ ਦਾ ਪਿਛਲਾ ਪੈਰ ਲੰਮਾ ਪੈਂਡਾ ਕਰ ਚੁੱਕਣ ਦੀ ਸੂਚਨਾ ਦੇਂਦਾ ਹੈ ਪਰ ਅਗਲਾ ਪੈਰ ਮਜ਼ਬੂਤੀ ਨਾਲ ਅੱਗੇ ਵਧਣ ਦੀ ਰੀਝ ਨੂੰ ਸਾਕਾਰ ਕਰਦਾ ਹੈ। ਵੇਰਵੇ ਲਈ ਦੇਖੋ ਪੰਨਾ 68.





ਚਿੱਤਰ ਨੰ: 3



ਚਿੱਤਰ ਨੰ: 4

ਇਸ ਕਿਤਾਬ ਦੀ ਸਭ ਤੋਂ ਵੱਡੀ ਖੂਬੀ ਇਹ ਹੈ ਕਿ ਇਹ ਸਾਧਾਰਨ ਪਾਠਕਾਂ ਲਈ ਲਿਖੀ ਗਈ ਹੈ। ਚਾਹੇ ਇਹ ਗੱਲ ਬੜੀ ਦਰੁੱਸਤ ਹੈ ਕਿ ਵਿਦਵਾਨਾਂ ਦੀ ਬੌਧਿਕ ਪੱਧਰ ਦਾ ਜਨ-ਸਧਾਰਨ ਦੀ ਸਮਝ ਨਾਲ ਸਿਧਾ ਰਿਸ਼ਤਾ ਹੁੰਦਾ ਹੈ। ਜਨ-ਸਧਾਰਨ ਦੀ ਸੂਝ ਹੀ ਮਹਾਨ ਵਿਦਵਾਨ ਦੀ ਪ੍ਰਾਪਤੀ ਦਾ ਪਿਛੋਕੜ ਹੁੰਦੀ ਹੈ। ਇਹ ਕਹਿਣਾ ਵਧੇਰੇ ਚੰਗਾ ਹੋਵੇਗਾ ਕਿ ਜਨਤਕ ਚੇਤਨਤਾ ਹੀ ਕਿਸੇ ਬੌਧਿਕ ਸਿਖਰਾਂ ਦੀ ਰਚਨਹਾਰ ਹੈ। ਇਹ ਕਿਤਾਬ ਜਨ-ਸਧਾਰਨ ਦੀ ਸੂਝ ਨੂੰ ਉੱਚਾ ਕਰਨ ਵਾਲੀ ਕਹੀ ਜਾ ਸਕਦੀ ਹੈ। ਡਾ. ਦੁਸਾਂਝ ਨੇ ਵਿਦਵਾਨਾਂ ਅਤੇ ਆਮ ਪਾਠਕਾਂ 'ਚ ਪਏ ਫ਼ਾਸਲੇ ਨੂੰ ਘੱਟ ਕੀਤਾ ਹੈ।

ਡਾ. ਦੁਸਾਂਝ ਸਿਖ ਧਰਮ ਦੇ ਕੁਝ ਅਜਿਹੇ ਪੱਖਾਂ ਤੇ ਜ਼ੋਰ ਦਿੰਦੇ ਹਨ, ਜਿੰਨਾਂ ਤੇ ਜ਼ੋਰ ਦੇਣ ਦੀ ਲੋੜ ਹੈ। ਸਿਖ ਧਰਮ ਗ੍ਰਹਿਸਤੀਆਂ ਦਾ ਧਰਮ ਹੈ, ਇਹ ਵਰਨ ਆਸ਼ਰਮ 'ਚ ਯਕੀਨ ਨਹੀਂ ਰੱਖਦਾ, ਇਹ ਧਰਮ ਕਿਰਤ ਉੱਤੇ ਬਹੁਤ ਜ਼ੋਰ ਦਿਦਾ ਹੈ। ਇਹਨਾ ਗੱਲਾਂ ਕਰਕੇ ਸਿਖ ਧਰਮ ਹੁੰਦਿਆਂ ਵੀ ਜਗਤ ਅਤੇ ਸਮਾਜ ਤੋਂ ਮੁੱਖ ਨਹੀਂ ਮੋੜਦਾ। ਇਹੀ ਵਜਹ ਹੈ ਕਿ ਸਿਖ ਧਰਮ ਨੇ ਇਤਿਹਾਸ ਵਿੱਚ ਪ੍ਰਵੇਸ਼ ਕੀਤਾ ਅਤੇ ਸਾਡੇ ਇਤਿਹਾਸ ਨੂੰ ਬਦਲਿਆ। ਆਧੁਨਿਕ ਸਮੇਂ ਇਹ ਗੱਲ ਕਹਿਣ ਦੀ ਲੋੜ ਹੈ ਕਿ ਸਿਖ ਧਰਮ ਇਤਿਹਾਸ ਵਿਰੋਧੀ ਨਹੀਂ ਭਾਵੇਂ ਇਤਿਹਾਸ ਅਤੇ ਧਰਮ ਦੋ ਵਿਰੋਧੀ ਚੀਜ਼ਾਂ ਹੁੰਦੀਆਂ ਹਨ।

ਡਾ. ਦੁਸਾਂਝ ਦਾ ਗੁਰੂ ਨਾਨਕ ਸਾਹਿਬ ਤੋਂ ਸਮਾਜਵਾਦ ਦੀ ਪ੍ਰੇਰਨਾ ਲੈਣ ਦਾ ਨੁਕਤਾ ਬਹੁਤ ਸਹੀ ਹੈ। ਇਹ ਗੱਲ ਅੱਜ ਦੀ ਬੌਧਿਕ ਸਮੱਸਿਆ ਹੈ। ਡਾ. ਦੁਸਾਂਝ ਨੇ ਆਪਣੀ ਕਿਤਾਬ ਵਿੱਚ ਬਹੁਤ ਕੀਮਤੀ ਸਵਾਲ ਉਠਾਇਆ ਹੈ। ਸਾਨੂੰ ਉਹਨਾਂ ਦੇ ਉਠਾਏ ਸਵਾਲ ਦੀ ਸ਼ਲਾਘਾ ਕਰਨੀ ਚਾਹੀਦੀ ਹੈ। ਬੌਧਿਕ ਸਮੱਸਿਆਵਾਂ ਕਦੇ ਵੀ ਝਟਪਟ ਹੱਲ ਨਹੀਂ ਹੁੰਦੀਆਂ। ਇਨ੍ਹਾਂ ਨੂੰ ਹੱਲ ਕਰਨ ਲਈ ਕਈ ਪੀੜ੍ਹੀਆਂ ਅਤੇ ਜ਼ਮਾਨੇ ਲੱਗ ਜਾਂਦੇ ਹਨ। ਜੇ ਡਾ. ਦੁਸਾਂਝ ਦੇ ਪੇਸ਼ ਕੀਤੇ ਜਵਾਬ ਵਿਚ ਕੁਝ ਖਾਮੀਆਂ ਹਨ ਤਾਂ ਵੀ ਉਹਨਾਂ ਦੇ ਸਵਾਲ ਦੀ ਮਹੱਤਤਾ ਘੱਟ ਨਹੀਂ ਜਾਂਦੀ। ਭਵਿੱਖ ਵਿੱਚ ਠੀਕ ਜਵਾਬ ਦੀ ਕੋਸ਼ਿਸ਼ ਵੀ ਡਾ. ਦੁਸਾਂਝ ਦੇ ਯਤਨਾਂ 'ਤੇ ਹੀ ਉਸਰੇਗੀ।

ਅਸੀਂ ਗੁਰੂ ਨਾਨਕ ਤੋਂ ਆਂਸ਼ਿਕ ਪ੍ਰੇਰਨਾ ਛੱਡ ਕੇ ਹੀ ਉਹਨਾਂ ਦੀ ਪੂਰੀ ਸਥਿਤੀ (Total Situation) 'ਚੋਂ ਉਪਜੇ ਉਹਨਾਂ ਦੇ ਪੂਰੇ ਪ੍ਰਤੀਕਰਮ (Total Response) ਤੋਂ ਹੀ ਪ੍ਰੇਰਨਾ ਲੈ ਸਕਦੇ ਹਾਂ। ਇਹਨਾਂ ਸਵਾਲਾਂ ਬਾਰੇ ਵਧੇਰੇ ਖੋਜ ਦੀ ਲੋੜ ਹੈ ਅਤੇ ਡਾ. ਦੁਸਾਂਝ ਦੀ ਕਿਤਾਬ ਇਸੇ ਪਾਸੇ ਨੂੰ ਜਾਣ ਵਾਲਾ ਸ਼ਲਾਘਾਯੋਗ ਉੱਦਮ ਹੈ।

**- ਸੁਰਜੀਤ ਹਾਂਸ**

Nanak indeed spared none: men and women, Hindus and Muslims, masters and servants, the ruling classes (who were man-eaters) and the Priest-classes (who were wolves in sheep's clothing!) Dr.S.S. Dosanjh, in his paper 'Guru Nanak's Punjab' makes the important point that the atrocities of the time were due, less to religious and far more to other causes: Personal ambition, insane rivalry, lust for territory, greed for money; Babar himself invaded india, not mainly to spread Islam, but rather to extend his empire. Ground between the licentious, cruel and intriguing Muslim ruling class and accommodating and compromising Hindu upper classes, the real sufferers were the lower strata of both the religions.

**K.R. Srinivasa Iyengar**
Ex. Vice President
Sahitya Akademi, New Delhi.

**TARAK BHARTI PARKASHAN**
Purani Sabji Mandi, K. C. Road,
Barnala-148101 (Pb.)
Ph. 01679-241744, 233244
Email : tarksheel@gmail.com






Rs. 100/-

**Edition: 2014**